# ਭਾਰਤੀ
# ਦੀਆਂ ਲਲਿਤ ਰਚਨਾਵਾਂ

ਸੁਬਰਾਮਨੀਆ ਭਾਰਤੀ

ਸੰਪਾਦਕ :

ਪੇਰਿਯਸਵਾਮੀ ਤੂਰਨ

ਪੰਜਾਬੀ ਅਨੁਵਾਦ :

ਡਾ. ਕੁਲਜੀਤ ਸਿੰਘ



ਨੈਸ਼ਨਲ ਬੁਕ ਟਰੱਸਟ, ਇੰਡੀਆ

# ਵਿਸ਼ੇ - ਸੂਚੀ

# ਭੂਮਿਕਾ

ਕਿਸੇ ਵੀ ਭਾਸਾ ਦੀ ਵਾਰਤਕ ਸੈਲੀ ਅਤੇ ਬੋਲਚਾਲ ਦੀ ਭਾਸ਼ਾ ਆਪਣੇ ਉਦੈ ਕਾਲ ਵਿਚ ਇਕੋ ਜਿਹੀ ਹੀ ਹੁੰਦੀ ਹੋਵੇਗੀ। ਪਰ ਛਾਪੇਖਾਨੇ ਦੀਆਂ ਸਹੂਲਤਾਂ ਨਾ ਹੋਣ ਕਰਕੇ ਮੌਖਿਕ ਅਨੁਭਵਾਂ, ਯਾਦਾਂ ਤੇ ਕਹਾਣੀਆਂ ਨੂੰ ਉਸੇ ਸ਼ੈਲੀ ਵਿਚ ਲਿਖ ਕੇ ਸੰਭਾਲਿਆ ਨਹੀਂ ਜਾ ਸਕਿਆ। ਜਦੋਂ ਤਾੜ ਦੇ ਪੱਤਿਆਂ ਉਤੇ ਕਿੱਲ ਨਾਲ ਲਿਖਣਾ ਸੁਰੂ ਕੀਤਾ ਗਿਆ ਉਸ ਵੇਲੇ ਵੀ ਕਵਿਤਾ ਦੇ ਮੁਕਾਬਲੇ ਵਾਰਤਕ ਨੂੰ ਅੱਖਰਾਂ ਵਿਚ ਲਿਖਣਾ ਉਤਨਾ ਅਸਾਨ ਨਹੀਂ ਹੋਵੇਗਾ। ਸਾਇਦ ਇਸੇ ਲਈ ਸਭ ਤੋਂ ਪਹਿਲਾ ਕਵਿਤਾ ਜਾ ਕਾਵਿ-ਰਚਨਾ ਦਾ ਜਨਮ ਹੋਇਆ ਹੋਵੇਗਾ ਅਤੇ ਇਹੋ ਤਰਤੀਬ ਬਾਅਦ ਵਿਚ ਵੀ ਚਲਦੀ ਰਹੀ ਹੋਵੇਗੀ। ਬਹੁਤ ਪੁਰਾਣੇ ਸਮੇਂ ਤੋਂ ਵਿਕਸਿਤ, ਮਾਜੀ ਹੋਈ ਅਤੇ ਵਿਆਕਰਣ ਵਿਚ ਬੱਝੀ ਹੋਈ ਤਮਿਲ ਭਾਸਾ ਦਾ ਹਾਲ ਵੀ ਇਸੇ ਤਰ੍ਹਾਂ ਦਾ ਹੀ ਰਿਹਾ ਹੋਵੇਗਾ, ਅਜਿਹਾ ਕਹਿਣਾ ਤਰਕਸੰਗਤ ਹੈ।

ਪੁਰਾਤਨ ਕਾਲ ਦੀ ਤਮਿਲ ਵਾਰਤਕ ਸੈਲੀ ਦੇ ਨਮੂਨੇ ਵਜੋਂ ਸਾਨੂੰ ਅੱਠਵੀਂ ਸਦੀ ਵਿਚ ਲਿਖਿਆ 'ਇਰੈਯਨਾਰ ਕਲਵਿਯਲ' ਹੀ ਮਿਲਦਾ ਹੈ। ਇਕ ਦੋ ਸਦੀਆਂ ਬਾਅਦ 'ਤੋਲਕਾਪਿੱਯਮ' ਤੇ 'ਪਤੁਪਾਟੂ' ਦਾ ਟੀਕਾ ਕਈ ਲੋਕਾਂ ਨੇ ਤਿਆਰ ਕੀਤਾ। ਇਲਮਪੂਰਣਾਰ, ਪੇਰਾਸਿਰਿਯਰ, ਨਚਿਨਾਰਕਿਨਿਯਰ, ਪਰਿਮੇਲਲੱਗਰ, ਸੇਨਾਵਰੈਯਰ, ਅਡਿਯਾਰਕਲੁ ਨਲਾਰ ਜਿਹੇ ਕਈ ਵਿਦਵਾਨਾਂ ਨੇ ਉਚੇਰੇ ਗ੍ਰੰਥਾਂ ਦੀ ਢੁਕਵੀਂ ਵਿਆ-ਖਿਆ ਕੀਤੀ ਹੈ। ਇਨ੍ਹਾਂ ਲੋਕਾਂ ਦਾ ਸਮਾਂ ਬਾਰ੍ਹਵੀਂ ਸਦੀ ਤੋਂ ਲੈ ਕੇ ਸੋਲ੍ਹਵੀਂ ਸਦੀ ਦੇ ਅੰਤ ਤਕ ਦਾ ਲੰਮੇਰਾ ਅਰਸਾ ਹੈ। ਇਹ ਕਹਿਣਾ ਵੀ ਮੁਸ਼ਕਿਲ ਹੈ ਕਿ ਇਨ੍ਹਾਂ ਵਾਰਤਕਕਾਰਾਂ ਦੀਆਂ ਵਿਆਖਿਆਵਾਂ ਤੇ ਟੀਕੇ ਪ੍ਰਮਾਣਿਕ ਰੂਪ ਵਿਚ ਹੀ ਸਾਡੇ ਤਕ ਪਹੁੰਚੇ ਹਨ। ਇਹ ਮੰਨਣਾ ਹੀ ਠੀਕ ਹੋਵੇਗਾ ਕਿ ਪਹਿਲਾਂ ਇਹ ਮੌਖਿਕ ਰੂਪ ਵਿਚ ਸਨ ਤੇ ਬਾਅਦ ਵਿਚ ਤਾੜ ਦੇ ਪੱਤਿਆਂ ਉਤੇ ਲਿਖ ਦਿਤੇ ਗਏ।

ਇਹ ਟੀਕਾਕਾਰ ਆਪਣੀਆਂ ਵਿਆਖਿਆਵਾਂ ਵਿਸਥਾਰ ਵਿਚ ਨਹੀਂ ਲਿਖ ਸਕੇ। ਇਨ੍ਹਾਂ ਨੇ ਇਕ ਵਾਰਤਕ-ਸ਼ੈਲੀ ਨੂੰ ਅਪਣਾਇਆ ਜੋ ਕਵਿਤਾ ਵਾਂਗ ਹੀ ਕਾਵਿ-ਮਈ

ਅਤੇ ਅਣਸੁਲਝੀ ਸੀ । ਅਡਿਯਾਰਕਲੁ ਨਲਾਰ ਨੇ 'ਸਿਲਪਧਿਕਾਰਮ' ਦੀ ਵਿਆਖਿਆ ਲਿਖਦਿਆਂ ਪਹਿਲੀਆਂ ਦੋ ਸਤਰਾ ਦੀ ਵਿਆਖਿਆ ਵਿਸਥਾਰ ਵਿਚ ਦੇ ਕੇ ਲਿਖਿਆ ਹੈ ਕਿ ਇਸ ਤਰ੍ਹਾਂ ਵਿਸਥਾਰ ਪੂਰਵਕ ਵਿਆਖਿਆ ਦੇਣਾ ਅਸੰਭਵ ਹੋਣ ਕਰਕੇ ਦੂਸਰੇ ਪਦਾਂ ਦੀ ਵਿਆਖਿਆ ਸੰਖੇਪ ਰੂਪ ਵਿਚ ਦਿਤੀ ਜਾ ਰਹੀ ਹੈ ।

'ਸਿਲਪਧਿਕਾਰਮ' ਵਿਚ ਅਸੀਂ ਦੇਖਦੇ ਹਾਂ ਕਿ ਪਦਾਂ ਦੇ ਵਿਚ ਵਿਚ ਵਾਰਤਕ ਨੂੰ ਵੀ ਥਾ ਮਿਲੀ ਹੈ । ਉਸੇ ਤਰ੍ਹਾਂ ਹੀ ਭਗਤੀ ਕਾਲ ਦੇ ਕਵੀ 'ਭਾਰਤਮ ਪਾਡਿਯ ਪੇਰੂੰਦੇਵਨਾਰ' ਆਪਣੇ ਗ੍ਰੰਥ ਵਿਚ 'ਵੇਣਬਾ', 'ਅਗਵਲਪਾ' (ਤਮਿਲ ਦੇ ਕਾਵਿ-ਛੰਦਾਂ ਦੇ ਨਾਮ) ਦੀ ਵਧੇਰੇ ਵਰਤੋਂ ਕੀਤੀ ਹੈ ਅਤੇ ਵਿਚ-ਵਿਚਾਲੇ ਵਾਰਤਕ ਵਿਚ ਵੀ ਲਿਖਿਆ ਹੈ ਪਰ ਇਨ੍ਹਾਂ ਸਾਰਿਆ ਨੂੰ ਤਮਿਲ ਵਾਰਤਕ-ਸੈਲੀ ਲਈ ਉਦਾਹਰਣ ਵਜੋਂ ਗ੍ਰਹਿਣ ਕਰਨਾ ਉਚਿਤ ਨਹੀਂ ਹੋਵੇਗਾ । ਇਨ੍ਹਾਂ ਗ੍ਰੰਥਾ ਤੋਂ ਅਸੀ ਸਿਰਫ਼ ਇਹ ਹੀ ਜਾਣ ਸਕਦੇ ਹਾ ਕਿ ਉਸ ਸਮੇਂ ਜਿਹੜੀ ਵਾਰਤਕ-ਸੈਲੀ ਅਪਣਾਈ ਗਈ ਸੀ ਉਹ ਹੁਣ ਕਿਸ ਰੂਪ ਵਿਚ ਸਾਨੂੰ ਮਿਲੀ ਹੈ ।

'ਸ੍ਰੀ ਪੁਰਾਣ', 'ਸਤਿਅ ਚਿੰਤਾਮਣੀ' ਆਦਿ ਗ੍ਰੰਥਾਂ ਰਾਹੀਂ ਅਸੀਂ ਜਾਣ ਲੈਂਦੇ ਹਾਂ ਕਿ ਮੱਧ ਕਾਲ ਵਿਚ ਜੈਨ ਧਰਮ ਦੇ ਕੁਝ ਲੋਕਾਂ ਨੇ ਸੰਸਕ੍ਰਿਤ ਮਿਲੀ 'ਮਣਿਪ੍ਰਵਾਲ' ਸੈਲੀ ਨੂੰ ਅਪਣਾਇਆ ਸੀ। ਵੈਸ਼ਣਵ ਵਿਦਵਾਨਾਂ ਨੇ ਵੀ 'ਨਾਲਾਯਿਰ ਦਿਵਯ ਪ੍ਰਬੰਧਮ' ਦਾ ਜੋ ਟੀਕਾ ਲਿਖਿਆ ਹੈ ਉਹ ਵੀ 'ਮਣਿਪ੍ਰਵਾਲ' ਸੈਲੀ ਵਿਚ ਹੀ ਹੈ । ਸੈਵ ਸਿਧਾਂਤ ਦੇ ਗ੍ਰੰਥ ਦੀ ਵਿਆਖਿਆ ਸੈਵ ਸੰਪ੍ਰਦਾਇ ਦੇ ਵਿਦਵਾਨਾ ਨੇ ਵਾਰਤਕ ਵਿਚ ਹੀ ਕੀਤੀ ਹੈ । ਪਰ ਇਨ੍ਹਾਂ ਸਾਰਿਆਂ ਨੂੰ ਤਮਿਲ ਵਾਰਤਕ ਸੈਲੀ ਦੇ ਵਿਕਾਸ ਲਈ ਨਹੀ ਲਿਆ ਜਾ ਸਕਦਾ ।

ਹਾਂ, ਇਹ ਕਹਿ ਸਕਦੇ ਹਾਂ ਕਿ ਜਦੋਂ ਭਾਰਤ ਵਿਚ ਛਾਪੇਖਾਨੇ ਦੀ ਵਰਤੋ ਹੋਣ ਲੱਗੀ ਉਦੋਂ ਤੋਂ ਹੀ ਵਾਰਤਕ ਦਾ ਵਿਕਾਸ ਸ਼ੁਰੂ ਹੋਇਆ । ਇਸ ਤੋ ਬਾਅਦ ਲਗਾ-ਤਾਰ ਵਾਰਤਕ ਦੇ ਗ੍ਰੰਥਾ ਦਾ ਵਿਕਾਸ ਹੋਣ ਲੱਗਾ । ਇਸਾਈ ਧਰਮ ਦੇ ਪ੍ਰਚਾਰ ਲਈ 'ਬਾਈਬਲ' ਦਾ ਤਮਿਲ ਵਾਰਤਕ ਵਿਚ ਅਨੁਵਾਦ ਹੋਇਆ। ਬਾਰ੍ਹਵੀ ਸਦੀ ਤੋਂ ਸੋਲ੍ਹਵੀਂ ਸਦੀ ਤਕ ਦੇ ਜਿਹੜੇ ਸ਼ਿਲਾਲੇਖ ਸਾਨੂੰ ਮਿਲਦੇ ਹਨ ਉਨ੍ਹਾਂ ਤੋਂ ਪਤਾ ਲਗਦਾ ਹੈ ਕਿ ਤਮਿਲ ਵਾਰਤਕ ਦਾ ਵਿਕਾਸ ਇਸੇ ਤਰ੍ਹਾਂ ਹੀ ਹੁੰਦਾ ਰਿਹਾ ਪਰ ਸਿਲਪਕਾਰਾਂ ਨੂੰ ਤਮਿਲ ਭਾਸਾ ਦਾ ਵਧੇਰੇ ਗਿਆਨ ਨਾ ਹੋਣ ਕਰਕੇ ਸ਼ਿਲਾਲੇਖਾਂ ਵਿਚ ਬਹੁਤ ਗਲਤੀਆਂ ਰਹਿ ਗਈਆਂ । ਇਸ ਲਈ ਉਨ੍ਹਾਂ ਸ਼ਿਲਾਲੇਖਾਂ ਨੂੰ ਵੀ ਵਾਰਤਕ ਦੇ ਵਿਕਾਸ ਦੇ ਉਦਾਹਰਣ ਵਜੋਂ ਨਹੀਂ ਲਿਆ ਜਾ ਸਕਦਾ।

ਅਠ੍ਹਾਰਵੀਂ ਸਦੀ ਦੇ ਸ਼ੁਰੂ ਵਿਚ ਬੇਸ਼ੀ (ਬੇਸਕੀ) ਨਾਮੀ ਇਟਲੀ ਦੇ ਇਕ ਪ੍ਰਸਿੱਧ ਮਿਸ਼ਨਰੀ ਪਾਦਰੀ ਤਮਿਲਨਾਡੂ ਆਏ । ਉਨ੍ਹਾਂ ਨੇ ਤਮਿਲ ਭਾਸ਼ਾ ਦਾ ਡੂੰਘਾ ਅਧਿਐਨ ਕੀਤਾ ਅਤੇ ਤਮਿਲ ਭਾਸ਼ਾ ਵਿਚ ਹੀ 'ਵੀਰਮਾਮੁਨਿਵਰ' ਦੇ ਨਾਮ ਹੇਠ ਕਾਵਿ-ਰਚਨਾ

ਵੀ ਕੀਤੀ। ਇਸ ਤੋਂ ਬਿਨਾਂ ਉਨ੍ਹਾ 'ਅਵਿਵੇਕਪੂਰਣ ਗੁਰੂ ਕਥਾ', 'ਵੇਡਿਯਰ ਔਲੁਕੱਮ' ਆਦਿ ਵਾਰਤਕ ਰਚਨਾ ਵੀ ਕੀਤੀ ਹੈ। ਉਨ੍ਹਾਂ ਤੋਂ ਪਹਿਲਾਂ ਹੀ ਸਤਾਰਵੀਂ ਸ਼ਤਾਬਦੀ ਦੇ ਵਿਚਾਲੇ ਜਿਹੜੇ ਇਸਾਈ ਪਾਦਰੀ ਭਾਰਤ ਆਏ ਸਨ ਉਹ ਤੱਤ ਬੋਧਕ ਸਵਾਮੀ ਦੇ ਨਾਮ ਨਾਲ ਇੱਥੇ ਰਹੇ। ਉਨ੍ਹਾ ਇਸੇ ਧਰਤੀ ਉਪਰ ਅਖੀਰਲਾ ਸਾਹ ਲਿਆ। ਉਨ੍ਹਾਂ ਨੇ ਸੰਸਕ੍ਰਿਤ ਮਿਲੀ ਸੈਲੀ ਵਿਚ ਕਈ ਗ੍ਰੰਥਾ ਦੀ ਰਚਨਾ ਕੀਤੀ। ਵੀਰਮਾਮੁਨਿਵਰ ਦੀ ਲਿਖੀ 'ਅਵਿਵੇਕਪੂਰਣ ਗੁਰੂ ਕਥਾ' ਹਾਸ ਰਸ ਪ੍ਰਧਾਨ ਹੈ। ਇਸ ਦੀ ਸ਼ੈਲੀ ਸਰਲ ਹੋਣ ਕਰਕੇ ਲੋਕਾਂ ਨੇ ਇਸ ਨੂੰ ਬੜੇ ਚਾਅ ਨਾਲ ਪੜ੍ਹਿਆ। ਇਨ੍ਹਾ ਦੀਆਂ ਲੀਹਾਂ ਤੇ ਚਲਣ ਵਾਲੇ ਵਾਰਤਕ-ਲੇਖਕ ਸਿਵਗਿਆਨ ਮੁਨਿਵਰ ਨੇ 'ਸਿਵਗਿਆਨਬੋਧਮ' ਉਪਰ ਅਧਾਰਿਤ 'ਦ੍ਰਾਵਿੜ ਮਹਾਮਾਡਿਯਮ' ਨਾਮੀ ਰਚਨਾ ਰਚੀ ਹੈ। ਇਹ ਰਚਨਾ ਵਿਸੇ-ਪ੍ਰਧਾਨ ਅਤੇ ਉੱਤਮ ਹੈ।

ਉਨ੍ਹੀਵੀਂ ਸਦੀ ਦੇ ਸੁਰੂ ਵਿਚ ਤਾਡਵਰਾਇ ਮੁਦਲਿਯਾਰ ਨੇ ਤਮਿਲ ਵਾਰਤਕ ਸੈਲੀ ਨੂੰ ਇਕ ਵਿਲੱਖਣ ਪ੍ਰਕਾਰ ਦੀ ਨਵੀਨਤਾ ਪ੍ਰਦਾਨ ਕੀਤੀ। ਇਨ੍ਹਾਂ ਦੀਆਂ ਰਚੀਆ ਪੰਚਤੰਤ੍ਰ ਕਹਾਣੀਆਂ ਤੱਤਕਾਲੀ ਤਮਿਲ ਵਾਰਤਕ ਦਾ ਇਕ ਸੁੰਦਰ ਨਮੂਨਾ ਹਨ। ਇਨ੍ਹਾਂ ਦੀ ਸੈਲੀ ਸਰਲ, ਅਸਾਨੀ ਨਾਲ ਸਮਝ ਆਉਣ ਵਾਲੀ ਤੇ ਪ੍ਰਵਾਹਮਈ ਸੀ। ਇਨ੍ਹਾਂ ਨੇ 'ਕਥਾ ਮੰਜਰੀ' ਨਾਮੀ ਵਾਰਤਕ ਦੀ ਇਕ ਪੁਸਤਕ ਸੰਪਾਦਿਤ ਕੀਤੀ ਹੈ।

ਇਨ੍ਹਾਂ ਦੀਆਂ ਲੀਹਾਂ ਤੇ ਚਲਣ ਵਾਲੇ ਲੇਖਕਾ ਵਿਚ ਥਾਲਪਾਣਮ (ਸਿਲੋਨ) ਦੇ ਨਿਵਾਸੀ ਆਰੂਮੁੱਖ ਨਾਵਲਰ ਦਾ ਸਥਾਨ ਮਹੱਤਵਪੂਰਣ ਹੈ। ਇਨ੍ਹਾਂ ਦਾ ਜਨਮ ਸੰਨ 1823 ਵਿਚ ਹੋਇਆ। ਇਨ੍ਹਾਂ ਨੇ ਤਮਿਲ ਵਿਚ ਪੇਰਿਯਪੁਰਾਣ ਵਚਨਮ, 'ਤਿਰੂ-ਵਿਲੈਯਾਲ ਪੁਰਾਣ ਵਚਨਮ', 'ਕੰਦਪੂਰਾਣ ਵਚਨਮ' ਆਦਿ ਕਈ ਸੁੰਦਰ ਵਾਰਤਕ ਗ੍ਰੰਥਾਂ ਦੀ ਰਚਨਾ ਕੀਤੀ। ਵਿਦਿਆਰਥੀਆਂ ਲਈ ਪਾਠ ਪੁਸਤਕਾਂ ਤਿਆਰ ਕੀਤੀਆਂ। ਇਨ੍ਹਾਂ ਨੂੰ ਸਰਲ ਤੇ ਆਸਾਨੀ ਨਾਲ ਸਮਝ ਆਉਣ ਵਾਲੀ ਸ਼ੈਲੀ ਦੀ ਅਗਵਾਈ ਕਰਨ ਦਾ ਮਾਣ ਪ੍ਰਾਪਤ ਹੈ। ਤਿਰੂਵਰੂਟਪ੍ਰਕਾਸ਼ ਵਲੱਲਾਰ ਨਾਮੀ ਰਾਮਲਿੰਗ ਸਵਾਮੀ ਨੇ 'ਮਣਮੁਰੇ ਕੰਡ ਵਾਚਕਮ', 'ਜੀਵਿਕਾਰੂਣਯਮ' ਆਦਿ ਕਈ ਗ੍ਰੰਥਾ ਦੀ ਰਚਨਾ ਕੀਤੀ ਹੈ। ਇਨ੍ਹਾਂ ਤੋਂ ਬਾਅਦ ਬੀਰਾਸਵਾਮੀ ਚੇਟਿੱਯਾਰ ਨੇ 'ਵਿਨੋਦ ਰਸ ਮੰਜਰੀ' ਨਾਮੀ ਵਾਰਤਕ ਗ੍ਰੰਥ ਦੀ ਰਚਨਾ ਕੀਤੀ।

ਮਾਯੂਰਮ ਵੇਦਨਾਯਕਮ ਪਿੱਲੈ ਨੇ ਸੰਨ 1876 ਵਿਚ 'ਪ੍ਰਤਾਪ ਮੁਦਲਿਯਾਰ ਚਰਿਤ੍ਰਮ' ਨਾਮੀ ਪੁਸਤਕ ਲਿਖੀ। ਇਸ ਪੁਸਤਕ ਵਿਚ ਹਾਸ-ਰਸ ਬਹੁਤ ਮਿਲ਼ਦਾ ਹੈ। ਇਸੇ ਪੁਸਤਕ ਨੂੰ ਹੀ ਤਮਿਲ ਵਿਚ ਪਹਿਲਾ ਨਾਵਲ ਮੰਨਿਆ ਜਾਂਦਾ ਹੈ। 1887 ਵਿਚ ਇਨ੍ਹਾਂ ਨੇ 'ਸਗੁਣ ਸੁੰਦਰੀ' ਨਾਮੀ ਇਕ ਹੋਰ ਨਾਵਲ ਲਿਖਿਆ। ਵੇਦਨਾਯਕਮ ਪਿੱਲੈ ਦੀ ਵਾਰਤਕ ਸ਼ੈਲੀ ਇਸ ਤਰ੍ਹਾਂ ਹੈ ਕਿ ਜਿਵੇਂ ਦੋ ਬੰਦੇ ਆਪਸ ਵਿਚ ਗੱਲਾਂ ਕਰ ਰਹੇ ਹੋਣ।

ਰਾਜਮ ਅਯੱਰ ਨੇ ਸੰਨ 1872-1898 ਈ: ਵਿਚ 'ਕਮਲਾਂਬਾਲ ਚਰਿਤ੍ਰਮ' ਨਾਮੀ ਸੁੰਦਰ ਨਾਵਲ ਪ੍ਰਕਾਸ਼ਿਤ ਕੀਤਾ। ਇਸ ਤੋਂ ਬਾਅਦ ਮਾਦਵੱਯਾ ਨੇ 'ਪਦਮਾਵਤੀ-ਚਰਿਤ੍ਰਮ' (1898 ਈ:) ਨਾਮੀ ਨਾਵਲ, ਦੋ ਹੋਰ ਨਾਵਲ ਅਤੇ 'ਕੁਚਿਕਰ ਕੁੱਟੀ ਕਦੈਕਲ' ਨਾਮ ਹੇਠ ਕਈ ਕਹਾਣੀਆ ਮਾਂਜੀ ਹੋਈ ਵਾਰਤਕ ਸੈਲੀ ਵਿਚ ਲਿਖੀਆਂ।

ਦਾਮੋਦਰਮ ਪਿੱਲੈ ਨੇ 'ਚੂਲਾਮਣੀ ਵਚਨਮ' ਨਾਮੀ ਗ੍ਰੰਥ ਵਾਲੀ ਉਚ-ਸ਼ਬਦਾਵਲੀ ਦੀ ਵਰਤੋਂ ਕਰਕੇ ਉਚੇਰੀ ਸ਼ੈਲੀ ਵਿਚ ਆਪਣੀ ਰਚਨਾ ਕੀਤੀ ਹੈ। ਸੂਰਯ ਨਾਰਾਇਣ ਸ਼ਾਸਤ੍ਰੀ ਨੇ ਵੀ 'ਮਦਿਵਾਣਨ ਕਥਾ' ਕੁਝ ਇਸ ਤਰ੍ਹਾਂ ਦੀ ਹੀ ਉਚੇਰੀ ਸੈਲੀ ਵਿਚ ਲਿਖੀ ਹੈ। ਇਨ੍ਹਾਂ ਨੇ ਕਈ ਨਾਟਕ ਤੇ ਗ੍ਰੰਥ ਵੀ ਰਚੇ ਹਨ।

'ਇਲਾਣਮੈ' 'ਤਮਿਲ ਨਾਵਲਰ ਚਰਿਤ੍ਰਮ' ਆਦਿ ਗ੍ਰੰਥਾਂ ਦੇ ਲੇਖਕ ਸ੍ਰੀ ਕਵਮਸੁੰਦਰਮ ਪਿੱਲੈ ਥਾਲਪਾਣਮ (ਸਿਲੋਨ) ਦੇ ਰਹਿਣ ਵਾਲੇ ਸਨ।

ਵੀਹਵੀਂ ਸਦੀ ਦੇ ਆਰੰਭ ਤੋਂ ਕੁਝ ਬਾਅਦ ਹੀ ਤਮਿਲ ਵਾਰਤਕ ਸਾਹਿਤ ਦਾ ਸਰਬਪੱਖੀ ਵਿਕਾਸ ਹੋਣ ਲੱਗਾ। ਸਾਹਿਤ ਦੇ ਵੱਖੋ ਵੱਖਰੇ ਰੂਪਾਕਾਰਾਂ ਵਿਚ ਗ੍ਰੰਥ ਰਚੇ ਜਾਣ ਲੱਗੇ। ਮਰੈਮਲੈਯਾਡਿਕਲ ਨੇ ਸੁਧ ਤਮਿਲ ਦੀ ਵਧੀਆ ਸੈਲੀ ਅਪਣਾ ਲਈ। ਸ੍ਰੀ ਵੀ. ਕਲਿਆਣ ਸੁੰਦਰ ਮੁਦਰਾਲਿਯਾਰ ਨੇ ਆਪਣੇ ਭਾਸਣਾਂ ਤੇ ਲੇਖਣੀ ਲਈ ਇਕ ਮਾਂਜੀ ਹੋਈ ਪ੍ਰਵਾਹਮਈ ਸੈਲੀ ਨੂੰ ਅਪਣਾ ਕੇ ਤਮਿਲ ਵਾਰਤਕ ਸੈਲੀ ਨੂੰ ਇਕ ਨਵਾਂ ਤੇ ਸੁੰਦਰ ਰੂਪ ਪ੍ਰਦਾਨ ਕੀਤਾ। ਇਨ੍ਹਾਂ ਦੇ ਨਿਬੰਧ ਸੰਗ੍ਰਿਹ ਤੇ ਹੋਰ ਵਾਰਤਕ ਗ੍ਰੰਥ ਵੱਡੀ ਗਿਣਤੀ ਵਿਚ ਮਿਲਦੇ ਹਨ। ਇਨ੍ਹਾਂ ਰਾਹੀਂ ਪ੍ਰਕਾਸ਼ਿਤ ਹਫਤੇਵਾਰ 'ਨਵਸ਼ਕਤੀ' ਦਾ ਤਮਿਲ ਵਾਰਤਕ ਦੇ ਵਿਕਾਸ ਵਿਚ ਬੜਾ ਯੋਗਦਾਨ ਹੈ।

ਪੰਡਿਤ ਮਣੀ ਕਦਿਰੇਸਨ ਚੇਟਿੱਯਾਰ, ਨਾਵਲਰ ਸੋਮਸੁੰਦਰ, ਭਾਰਤੀਯਾਰ, ਵੇਂਗਡਸਵਾਮੀ ਨਾਡਾਰ, ਆਦਿ ਦੀ ਸ਼ੈਲੀ ਵੀ ਕਾਫੀ ਖਿਚਵੀਂ ਤੇ ਵਧੀਆ ਕਿਸਮ ਦੀ ਰਹੀ, ਪਰ 'ਤਮਿਲ ਦਾਦਾ' ਦੇ ਨਾਮ ਨਾਲ ਪ੍ਰਸਿਧ ਡਾਕਟਰ ਉ. ਵੇ. ਸਵਾਮੀਨਾਥ ਅੱਯਰ ਨੇ 'ਮੀਨਾਕਸ਼ੀ ਸੁੰਦਰਮ ਪਿੱਲੈ ਚਰਿਤ੍ਰਮ', 'ਐਨ ਚਰਿਤ੍ਰਮ', 'ਨਾਨ ਕੰਡਦੂਮ ਕੇੱਟਦੁਮ ਆਦਿ ਕਈ ਗ੍ਰੰਥ ਸੁੰਦਰ, ਮਧੁਰ ਤੇ ਸਰਲ ਸੈਲੀ ਵਿਚ ਰਚੇ ਹਨ। ਇਸ ਸਰਲ, ਜੀਵੰਤ ਤੇ ਸੁੰਦਰ ਸੈਲੀ ਨੂੰ ਬਾਅਦ ਵਿਚ ਲਿਖਣ ਵਾਲੇ ਵਿਦਵਾਨਾਂ ਨੇ ਅਪਣਾ ਲਿਆ। ਕਾ. ਸੁਬਰਾਮਣੀਅਮ ਪਿੱਲੈ ਨੇ 'ਤਮਿਲ ਸਾਹਿਤ ਦਾ ਇਤਿਹਾਸ' ਲਿਖਿਆ। ਡਾਕਟਰ ਰਾ. ਵਿ. ਸੇਤੁਪਿੱਲੈ ਨੇ ਇਕ ਐਸੀ ਸ਼ੈਲੀ ਨੂੰ ਅਪਣਾਇਆ ਜਿਸ ਨਾਲ ਵਾਰਤਕ ਸ਼ੈਲੀ ਦੇ ਲੱਛਣਾਂ ਉਪਰ ਚਾਨਣਾ ਪਿਆ।

ਅਨੇਕ ਭਾਸ਼ਾਵਾਂ ਨੂੰ ਜਾਨਣ ਵਾਲੇ ਤੇ. ਪੋ. ਮੀਨਾਕਸੀ ਸੁੰਦਰਨਾਰ. ਕਾ. ਅੱਪਾਤੁਰੈ ਆਦਿ ਨੇ ਸ਼ਕਤੀਸ਼ਾਲੀ ਤੇ ਸਪੱਸ਼ਟ ਸੈਲੀ ਅਪਣਾਈ। ਅਚਾਰੀਆ ਕਲਕੀ ਕ੍ਰਿਸ਼ਨਾਮੂਰਤੀ ਦਾ ਤਮਿਲ ਵਾਰਤਕ ਦੇ ਵਿਕਾਸ ਵਿਚ ਬੜਾ ਯੋਗਦਾਨ ਰਿਹਾ ਹੈ। ਜਦੋਂ ਉਹ 'ਆਨੰਦਵਿਕਡਨ', 'ਕਲਕੀ' ਆਦਿ ਹਫਤੇਵਾਰ ਪਤ੍ਰਿਕਾਵਾਂ ਦੇ ਸੰਪਾਦਕ ਸਨ ਉਦੋਂ

ਉਨ੍ਹਾਂ ਨੇ ਹਾਸ-ਲੇਖ, ਕਹਾਣੀਆਂ ਤੇ ਕਈ ਚੰਗੇ ਇਤਿਹਾਸਕ ਨਾਵਲ ਆਦਿ ਲਿਖੇ। ਅਰਥ ਸ਼ਾਸਤਰ ਤੇ ਰਾਜਨੀਤੀ ਸੰਬੰਧੀ ਗੰਭੀਰ ਵਿਸ਼ਿਆਂ ਉਪਰ ਵੀ ਸਰਲ ਤੇ ਆਮ ਲੋਕਾਂ ਨੂੰ ਆਸਾਨੀ ਨਾਲ ਸਮਝ ਆਉਣ ਵਾਲੀ ਭਾਸ਼ਾ ਵਿਚ ਲਿਖਿਆ।

ਸ੍ਰੀ ਰਾਜਾ ਜੀ ਨੇ ਕਈ ਕਹਾਣੀ ਸੰਗ੍ਰਿਹ, ਨਿਬੰਧ, ਵਿਗਿਆਨਕ ਲੇਖ ਤੇ ਹੋਰ ਵੱਖੋ ਵੱਖਰੇ ਵਿਸ਼ਿਆਂ ਬਾਰੇ ਆਪਣੀ ਨਿੱਜੀ ਤੇ ਨਿਵੇਕਲੀ ਸ਼ੈਲੀ ਵਿਚ ਲਿਖਿਆ ਹੈ।

ਤਮਿਲ ਨਾਵਲ ਦੇ ਖੇਤਰ ਵਿਚ ਸ੍ਰੀ ਮੁ. ਵਰਦਰਾਜਨਾਰ ਨੇ ਯੁਗ ਪਲਟਾਊ ਤਬਦੀਲੀਆਂ ਕੀਤੀਆਂ। ਇਨ੍ਹਾਂ ਨੇ ਸੂਝ ਭਰੀ ਸ਼ੈਲੀ ਨੂੰ ਅਪਣਾ ਕੇ ਆਪਣੇ ਨਾਵਲਾ ਦੀ ਰਚਨਾ ਕੀਤੀ। ਨਾਵਲ-ਸਾਹਿਤ ਨੂੰ ਇਨ੍ਹਾ ਨੇ ਇਕ ਨਵਾਂ ਮੋੜ ਦਿਤਾ। ਆਪਣੇ ਵਿਚਾਰਾਂ ਨੂੰ ਪਾਠਕਾਂ ਲਈ ਅਸਾਨ ਤੇ ਸਮਝ ਆਉਣ ਵਾਲਾ ਬਨਾਉਣ ਵਿਚ ਇਨ੍ਹਾਂ ਦਾ ਮੁਕਾਬਲਾ ਨਹੀਂ। ਤਮਿਲ ਭਾਸ਼ਾ ਦੇ ਸਾਹਿਤ ਦਾ ਵਿਆਪਕ ਗਿਆਨ ਇਨ੍ਹਾਂ ਦੀ ਸਫਲਤਾ ਲਈ ਹਮੇਸ਼ਾ ਸਾਥ ਦਿੰਦਾ ਰਿਹਾ। ਇਨ੍ਹਾਂ ਦੀਆਂ ਬਹੁਤ ਸਾਰੀਆਂ ਕਿਤਾਬਾਂ ਛੱਪ ਚੁਕੀਆਂ ਹਨ। ਇਨ੍ਹਾਂ ਦਾ ਅਨੁਕਰਣ ਕਰਦਿਆਂ ਕੁ. ਰਾਜਵੇਲੁ ਨੇ ਕਈ ਨਾਵਲ ਲਿਖੇ ਹਨ।

ਸ੍ਰੀ ਕਿ. ਵਾ. ਜਗਨਾਦਨ ਨੇ ਸੁੰਦਰ, ਆਸਾਨ ਤੇ ਮਾਂਜੀ ਹੋਈ ਤਮਿਲ ਵਿਚ ਕਹਾਣੀਆਂ, ਨਿਬੰਧ ਤੇ ਕਈ ਹੋਰ ਕਿਤਾਬਾਂ ਲਿਖੀਆਂ ਹਨ। ਨਾ. ਪਾਰਥਸਾਰਥੀ, ਮੀ. ਪ. ਸੋਮਸੁੰਦਰਮ, ਆਦਿ ਤਮਿਲ ਵਿਦਵਾਨਾ ਤੇ ਲੇਖਕਾਂ ਨੇ ਕਹਾਣੀ ਤੇ ਨਾਵਲ ਸਾਹਿਤ ਦੇ ਖੇਤਰ ਵਿਚ ਵਰਨਣਯੋਗ ਸੇਵਾ ਕੀਤੀ ਹੈ। ਇਨ੍ਹਾਂ ਖੇਤਰਾਂ ਵਿਚ ਸ੍ਰੀ ਅਖਿਲਨ ਦਾ ਯੋਗਦਾਨ ਵਿਲੱਖਣ ਕਿਸਮ ਦਾ ਹੈ। ਇਨ੍ਹਾਂ ਦੀਆਂ ਰਚਨਾਵਾਂ ਦੀ ਗਿਣਤੀ ਬਹੁਤ ਜਿਆਦਾ ਹੈ।

ਬੀ. ਐਸ. ਰਾਮੱਯਾ ਨੇ ਸੁੰਦਰ ਕਹਾਣੀਆਂ ਤੇ 'ਤੇਰੋਟੀ ਮਗਨ' (ਕਰਣ) ਜਿਹੇ ਸਫ਼ਲ ਨਾਟਕ ਲਿਖੇ ਹਨ। ਐਸ. ਡੀ. ਸੁੰਦਰਮ ਰਚਿਤ 'ਕਵੀ ਦਾ ਸੁਪਨਾ' ਦੇਸ਼ ਭਗਤੀ ਪ੍ਰਧਾਨ, ਭਾਵਪੂਰਣ ਤੇ ਵਧੀਆ ਕਿਸਮ ਦਾ ਨਾਟਕ ਹੈ। ਇਨ੍ਹਾਂ ਦੀਆਂ ਫਿਲਮਾਂ ਲਈ ਲਿਖੀਆਂ ਕਹਾਣੀਆਂ ਵੀ ਵਰਣਨਯੋਗ ਹਨ। ਪਮੱਲ ਸੰਬੰਧ ਮੁਦਲਿਯਾਰ ਨੇ ਕਈ ਨਾਟਕ ਲਿਖ ਕੇ 'ਨਾਟਕਾਂ ਦੇ ਜਨਮਦਾਤਾ' ਦੀ ਪੱਦਵੀ ਪ੍ਰਾਪਤ ਕੀਤੀ ਹੈ।

ਜੇਗਸ਼ਿਪਿਅਨ, ਕੋ. ਵੀ. ਮਣਿਸੇਖਰਨ, ਚਾਣਡਿਲਯਨ, ਰਾ. ਕੀ. ਰੰਗਰਾਜਨ ਆਦਿ ਨੇ ਵੀ ਆਪਣੀ ਵੱਖਰੀ ਸ਼ੈਲੀ ਵਿਚ ਸਾਹਿਤ-ਰਚਨਾ ਕੀਤੀ ਹੈ। ਲਛਮੀ, ਅਨੁਤੱਮਾ, ਰਾਜਮ ਕ੍ਰਿਸ਼ਣਨ, ਕੋਮਗਲ ਆਦਿ ਲੇਖਿਕਾਵਾਂ ਨੇ ਵੀ ਪ੍ਰਚਲਿਤ ਤੇ ਸਿੱਧੀ ਸ਼ੈਲੀ ਨੂੰ ਅਪਣਾਇਆ। ਇਨ੍ਹਾਂ ਲੇਖਿਕਾਵਾਂ ਨੇ ਆਪਣੀ ਸਿਰਜਣਾਤਮਕ ਲੇਖਣੀ ਰਾਹੀਂ ਪ੍ਰਸਿੱਧੀ ਵੀ ਪ੍ਰਾਪਤ ਕੀਤੀ ਹੈ।

ਰਸਿਕਮਣੀ ਟੀ. ਕੇ. ਸੀ., ਐਸ. ਮਹਰਾਜਨ ਆਦਿ ਦੀ ਨਿਬੰਧ ਸ਼ੈਲੀ ਵਿਚਾਰ ਅਨੁਕੂਲ, ਗੰਭੀਰ ਤੇ ਸੁੰਦਰ ਹੈ। ਸ੍ਰੀ ਮੁ. ਅਰੁਣਾਚਲਮ ਨੇ ਤਮਿਲ ਸਾਹਿਤ ਦੇ

ਦਸਵੀਂ ਸ਼ਤਾਬਦੀ ਤੋਂ ਪੰਦਰਵੀਂ ਸ਼ਤਾਬਦੀ ਤਕ ਦੇ ਇਤਿਹਾਸ ਨੂੰ ਵੱਖੋ-ਵੱਖਰੇ ਖੰਡਾਂ ਵਿਚ ਵਿਸਥਾਰਪੂਰਵਕ ਤੇ ਖੋਜਾਤਮਕ ਗ੍ਰੰਥਾਂ ਦੇ ਰੂਪ ਵਿਚ ਤਿਆਰ ਕੀਤਾ ਹੈ। ਸਰਲ ਤੇ ਸਮਝ ਆਉਣ ਵਾਲੀ ਸੈਲੀ ਵਿਚ ਹੋਣ ਕਰਕੇ ਇਨ੍ਹਾ ਗ੍ਰੰਥਾਂ ਦਾ ਤਮਿਲ ਵਾਰਤਕ ਦੇ ਵਿਕਾਸ ਵਿਚ ਮਹੱਤਵਪੂਰਣ ਯੋਗਦਾਨ ਹੈ। ਇਸ ਤੋਂ ਬਿਨਾ ਉਨ੍ਹਾ ਨੇ ਕਈ ਗ੍ਰੰਥਾ ਦੀ ਰਚਨਾ ਕੀਤੀ ਹੈ।

ਮਯਿਲੈ ਚੀਨੀ ਵੇਂਗਡਸਵਾਮੀ ਨੇ ਵੀ ਤਮਿਲ ਸਾਹਿਤ ਦੇ ਆਲੋਚਨਾਤਮਕ ਖੇਤਰ ਵਿਚ ਕਈ ਗ੍ਰੰਥਾਂ ਦੀ ਰਚਨਾ ਕੀਤੀ। ਇਹ ਵੀ ਕਿਹਾ ਜਾ ਸਕਦਾ ਹੈ ਕਿ ਉਪਰਲੇ ਸਾਰੇ ਹੀ ਲੇਖਕਾਂ ਨੇ ਤਮਿਲ ਵਾਰਤਕ ਸਾਹਿਤ ਦੀ ਉਸਾਰੀ ਵਿਚ ਆਪੋ ਆਪਣਾ ਯੋਗਦਾਨ ਪਾਇਆ ਹੈ।

ਅੱਜ ਕਲ੍ਹ ਕਈ ਲੇਖਕ ਬੋਲਚਾਲ ਦੀ ਭਾਸ਼ਾ ਤੇ ਸੈਲੀ ਵਿਚ ਸਾਹਿਤ ਸਿਰਜਣਾ ਕਰ ਰਹੇ ਹਨ। ਪੁਦੁਮੈਪਿਤਜ, ਕੁ. ਪ. ਰਾ. ਆਦਿ ਕਹਾਣੀਕਾਰ ਇਸ ਸੈਲੀ ਦੇ ਮੋਢੀ ਕਹੇ ਜਾ ਸਕਦੇ ਹਨ। ਸਣਮੁਖਸੁੰਦਰਮ, ਜੈਕਾਤਨ ਆਦਿ ਨੇ ਤਾਂ ਇਸ ਵਿਚ ਬਹੁਤ ਸਾਰੀ ਸਫਲਤਾ ਵੀ ਪ੍ਰਾਪਤ ਕੀਤੀ ਹੈ। ਇਨ੍ਹਾ ਦੇ ਨਾਵਲ ਤੇ ਕਹਾਣੀਆਂ ਵਰਨਣਯੋਗ ਹਨ। ਤਿ. ਜਾਨਕੀਰਾਮਨ, ਚਿਦਮਬਰ ਰਘੁਨਾਥਨ, ਚਿਦਮਬਰ, ਸੁਬਰਾਮਨਿ, ਨ. ਪਿਚੂੰ-ਮੂਰਤੀ ਵਰਗੇ ਲੇਖਕ ਆਪਣੀਆਂ ਰਚਨਾਵਾਂ ਨਾਲ ਵਾਰਤਕ ਸਾਹਿਤ ਨੂੰ ਅਮੀਰ ਬਣਾ ਰਹੇ ਹਨ। ਸ੍ਰੀ ਵਾਸਵਨ ਦੀ ਸ਼ੈਲੀ ਵਿਚ ਗੰਭੀਰਤਾ ਤੇ ਭਾਵਾ ਦੀ ਪ੍ਰਵੀਣਤਾ ਸਪੱਸਟ ਰੂਪ ਵਿਚ ਨਜਰ ਆਉਂਦੀ ਹੈ।

ਸਵਰਗਵਾਸੀ ਵਿਦਵਾਨ ਅੱਣਾ ਦੇ ਭਾਸ਼ਣ ਤੇ ਲੇਖਣੀ ਵਿਚ ਅਨੁਪ੍ਰਾਸਮਈ ਅਲੰਕਾਰਕ ਸ਼ਬਦਾਵਲੀ ਕਿਲਕਾਰੀਆਂ ਭਰਦੀ ਰਹੇਗੀ। ਡਾ. ਕਰੁਣਾਨਿਧੀ ਜਿਹੇ ਕਈ ਪ੍ਰਤਿਭਾਸ਼ਾਲੀ ਲੇਖਕ ਉਨ੍ਹਾਂ ਦੀ ਇਸ ਸ਼ੈਲੀ ਦਾ ਅਨੁਕਰਣ ਕਰਕੇ ਵਾਰਤਕ ਸਾਹਿਤ ਨੂੰ ਅਮੀਰ ਬਣਾ ਰਹੇ ਹਨ।

'ਸ਼ੇਂਤਮਿਸ਼', 'ਤਮਿਲ ਪੋਸਿਲ', 'ਸੇਂਤਮਿਸ਼ ਚੇਲਵੀ' ਵਰਗੀਆਂ ਮਾਸਿਕ ਪਤ੍ਰਿਕਾਵਾਂ ਵਿਚ ਜਿਹੜੀ ਔਖੀ ਵਾਰਤਕ ਸ਼ੈਲੀ ਸੁਰੂ ਹੋਈ ਸੀ ਉਹੀ ਵਾਰਤਕ ਅਜ ਸਰਲ, ਸਪੱਸ਼ਟ, ਆਸਾਨੀ ਨਾਲ ਸਮਝ ਆਉਣ ਵਾਲੀ ਤੇ ਸੁੰਦਰ ਸ਼ੈਲੀ ਦੇ ਰੂਪ ਵਿਚ ਵਿਕ-ਸਿਤ ਹੁੰਦੀ ਜਾ ਰਹੀ ਹੈ। 'ਕਲੈਮਗਲ' ਤੇ 'ਕਲਕੀ' ਵਰਗੀਆਂ ਪਤ੍ਰਿਕਾਵਾਂ ਅਤੇ 'ਤਮਿਲਨਾਡੂ', 'ਦਿਨਮਣੀ' ਵਰਗੇ ਰੋਜ਼ਾਨਾ ਅਖਬਾਰਾਂ ਦਾ ਇਸ ਨਵੀਨਤਾ ਵਿਚ ਬਹੁਤ ਹੱਥ ਹੈ। 'ਤਾਮਰੈ' ਬੋਲਚਾਲ ਦੀ ਭਾਸ਼ਾ ਨਾਲ ਬਣੀ ਸਿਧੀ ਸ਼ੈਲੀ ਵਿਚ ਚੰਗੀਆਂ ਕਹਾਣੀਆਂ ਦਾ ਪ੍ਰਕਾਸ਼ਨ ਕਰ ਰਿਹਾ ਹੈ। ਸ੍ਰੀ ਵਾਨਮਾਮਲੈ, 'ਅਰਾਯਚੀ' (ਸ਼ੋਧਨ) ਦੇ ਨਾਮ ਨਾਲ ਇਕ ਤ੍ਰੈ-ਮਾਸਿਕ ਦਾ ਪ੍ਰਕਾਸ਼ਨ ਕਰ ਰਹੇ ਹਨ।

ਵ, ਵੇ. ਸੁ. ਅਯੱਰ ਦੀ 'ਬਾਲ ਭਾਰਤ' ਮਾਧਵਯ ਦੀ 'ਪੰਚਾਮ੍ਰਤ', ਕਵੀ ਭਾਰਤੀ

ਦੀ 'ਇੰਡੀਆ' ਆਦਿ ਪਤ੍ਰਿਕਾਵਾਂ ਨੇ ਵਾਰਤਕ ਦੇ ਵਿਕਾਸ ਵਿਚ ਪ੍ਰਸੰਸਾਯੋਗ ਸੇਵਾ ਕੀਤੀ ਹੈ ।

ਬਾਲ ਸਾਹਿਤ ਦੇ ਖੇਤਰ ਵਿਜ਼ ਕਈ ਲੇਖਕਾਂ ਨੇ 11 ਤੋਂ 15 ਸਾਲ ਤਕ ਦੀ ਉਮਰ ਦੇ ਬੱਚਿਆਂ ਦੇ ਲਾਭ ਹਿੱਤ ਸਰਲ ਭਾਸਾ ਤੇ ਸੈਲੀ ਵਿਚ ਸਾਹਿਤ ਸਿਰਜਣਾ ਕੀਤੀ ਹੈ। ਇਨ੍ਹਾਂ ਲੇਖਕਾਂ ਵਿਚ ਤਿ. ਜ. ਰੰਗਾਨਾਥਨ, ਅ. ਲ. ਵਲਿੱਯਪਾ, ਪੂਵਣਨ ਆਦਿ ਦੇ ਨਾਮ ਵਰਣਨਯੋਗ ਹਨ ।

ਅੱਜਕਲ ਵਿਗਿਆਨ ਸੰਬੰਧੀ ਗ੍ਰੰਥ ਤੇ ਨਿਬੰਧ ਸਾਹਿਤ ਆਦਿ ਵੀ ਸਰਲ ਤੇ ਆਸਾਨ ਤਮਿਲ ਭਾਸਾ ਵਿਚ ਪ੍ਰਕਾਸ਼ਿਤ ਹੋ ਰਹੇ ਹਨ। ਇਸ ਖੇਤਰ ਵਿਚ ਪੇ. ਨ. ਅਪੁੱਸਵਾਮੀ ਅੱਯਰ ਨੇ ਕਈ ਸਾਲ ਤਕ ਅਣਥੱਕ ਮਿਹਨਤ ਕੀਤੀ ਹੈ। ਪੜ੍ਹਨਵਾਲੀ, ਸਿਧੀ ਤੇ ਸਰਲ, ਅਮੀਰ ਸੈਲੀ ਵਿਚ ਵਿਗਿਆਨ ਸੰਬੰਧੀ ਵਿਸ਼ਿਆ ਉਪਰ ਪੁਸਤਕਾ ਲਿਖਣ ਦੇ ਯਤਨ ਹੋ ਰਹੇ ਹਨ । ਇਸ ਦਿਸਾ ਵਿਚ ਤਮਿਲ ਕਲੈਕ-ਲੰਜਿਯਮ (ਐਨਸਾਈਕਲੋਪੀਡੀਆ) 'ਕਿਸੋਰੋਂ ਕੇ ਕਲੈਕਯੰਜਿਯਮ' ਨੇ ਬੜੀ ਸਹਾਇਤਾ ਪਹੁੰਚਾਈ ਹੈ ।

ਇਸ ਸੰਖੇਪ ਲੇਖ ਵਿਚ ਤਮਿਲ ਵਾਰਤਕ ਸਾਹਿਤ ਦੇ ਵਿਕਾਸ ਅਤੇ ਵੱਖੋ-ਵੱਖਰੇ ਰੂਪਾਕਾਰਾਂ ਉਪਰ ਵਿਸਥਾਰ ਨਾਲ ਚਾਨਣਾ ਨਹੀਂ ਪਾਇਆ ਜਾ ਸਕਦਾ । ਫਿਰ ਵੀ ਮੈਂ ਇੱਥੇ ਇਕ ਤੱਥ ਦਾ ਜਿਕਰ ਕਰਨਾ ਜਰੂਰੀ ਸਮਝਦਾ ਹਾਂ ਕਿ ਅੱਜ ਕਲ੍ਹ ਦੂਸਰੀਆਂ ਭਾਸਾਵਾਂ ਦੇ ਸਬਦਾਂ ਦਾ ਮਿਸਰਣ ਕੀਤੇ ਬਿਨਾਂ, ਇਕ ਸਿਹਤਮੰਦ, ਜੀਵੰਤ, ਸੁਧ ਤੇ ਪ੍ਰਵਾਹਮਈ ਸੈਲੀ ਨੂੰ ਵਿਕਸਿਤ ਕਰਨ ਲਈ ਸਾਰੇ ਉਤਸੁਕ ਹਨ । ਪਤ੍ਰਿਕਾਵਾਂ ਵੀ ਇਸ ਕਾਰਜ ਵਿਚ ਆਪਣਾ ਪੂਰਾ ਯੋਗਦਾਨ ਪਾ ਰਹੀਆਂ ਹਨ ।

ਰਾਸਟਰ ਕਵੀ ਭਾਰਤੀ ਇਸ ਗੱਲ ਉਪਰ ਜੋਰ ਦਿੰਦੇ ਸਨ ਕਿ ਸਾਡੀਆਂ ਤੀਵੀਆਂ ਸਿਧੀ ਨਜਰ ਤੇ ਸਿਧੀ ਚਾਲ ਰੱਖਣ । ਉਨ੍ਹਾਂ ਦੀਆਂ ਕਵਿਤਾਵਾਂ ਤੇ ਵਾਰਤਕ ਰਚਨਾਵਾਂ ਉਨ੍ਹਾਂ ਦੇ ਇਸ ਵਿਚਾਰ ਨੂੰ ਹੀ ਪ੍ਰਤੀਬਿੰਬਤ ਕਰਦੀਆ ਹਨ । ਉਨ੍ਹਾਂ ਦੀਆਂ ਰਚਨਾਵਾਂ ਸਰਲ, ਸਿਧੀਆ, ਸਕਤੀਸਾਲੀ, ਮਨੁੱਖੀ ਹਿਰਦੇ ਨੂੰ ਟੁੰਬਣ ਵਾਲੀਆਂ ਤੇ ਸੁਲਝੇ ਹੋਏ ਵਿਚਾਰਾਂ ਨਾਲ ਭਰਪੂਰ ਹਨ। ਇਹ ਗੱਲ ਮੰਨਣੀ ਪਵੇਗੀ ਕਿ ਕਵਿਤਾਵਾ ਦੇ ਵਿਸਲੇਸ਼ਣਾਤਮਕ ਅਧਿਐਨ ਵਾਗ ਉਨ੍ਹਾ ਦੀਆਂ ਵਾਰਤਕ ਰਚਨਾਵਾਂ ਦੀ ਵਿਵੇਚ-ਨਾਤਮਕ ਆਲੋਚਨਾ ਨਹੀਂ ਹੋ ਰਹੀ ਸ਼ਾਇਦ ਇਸ ਦਾ ਕਾਰਨ ਸੰਸਕ੍ਰਿਤ ਸ਼ਬਦਾਂ ਦੀ ਬਹੁਲਤਾ ਹੈ । ਪਰ ਜੇ ਉਨ੍ਹਾਂ ਦੇ ਲਿਖਣ ਸਮੇਂ ਨੂੰ ਧਿਆਨ ਵਿਚ ਰਖੀਏ ਤਾਂ ਇਹ ਗੱਲ ਸਪੱਸ਼ਟ ਹੋ ਜਾਵੇਗੀ ਕਿ ਉਨ੍ਹਾਂ ਨੇ ਇਹੋ ਜਿਹੀ ਭਾਸ਼ਾ ਕਿਉਂ ਅਪਣਾਈ ਸੀ। ਉਨ੍ਹਾਂ ਦਾ ਸਾਰਾ ਧਿਆਨ ਇਸ ਗੱਲ ਵਲ ਕੇਂਦਰਿਤ ਸੀ ਕਿ ਆਪਣੇ ਵਿਚਾਰ ਸਾਧਾ-ਰਣ ਲੋਕਾ ਤਕ ਪਹੁੰਚਾਏ ਜਾ ਸਕਣ । ਸ਼ਕਤੀਸ਼ਾਲੀ, ਡੂੰਘੀ ਪਰ ਸਿਧੀ, ਛੇਤੀ ਸਮਝ ਆਉਣ ਵਾਲੀ ਤੇ ਦਿਲ ਨੂੰ ਟੁੰਬਣ ਵਾਲੀ ਭਾਸਾ ਵਿਚ ਲਿਖਣਾ ਉਨ੍ਹਾਂ ਦਾ ਇਕੋ

ਇਕ ਉਦੇਸ਼ ਸੀ। ਇਸ ਵਿਚ ਸ਼ੱਕ ਨਹੀਂ ਕਿ ਉਹ ਆਪਣੇ ਉਦੇਸ਼ ਵਿਚ ਪੂਰੀ ਤਰ੍ਹਾਂ ਸਫਲ ਹੋਏ। ਤੁਸੀਂ ਉਨ੍ਹਾਂ ਦੀਆਂ ਵਾਰਤਕ ਰਚਨਾਵਾਂ ਦਾ ਅਧਿਐਨ ਕਰੋ ਤਾਂ ਤੁਸੀ ਉਹੀ ਸਿਧੀ, ਸ਼ਕਤੀਸ਼ਾਲੀ, ਤੇ ਸੁਲਝੀ ਹੋਈ ਦ੍ਰਿਸ਼ਟੀ ਤੇ ਜੀਵੰਤ ਭਾਸ਼ਾ ਨੂੰ ਪ੍ਰਾਪਤ ਕਰ ਸਕਦੇ ਹੋ। ਇਸ ਸੰਗ੍ਰਹਿ ਵਿਚਲੇ ਉਨ੍ਹਾ ਦੇ ਨਿਬੰਧ ਤੇ ਕਹਾਣੀਆਂ ਨੂੰ ਪੜ੍ਹਦਿਆਂ ਤੁਸੀਂ ਦੇਖੋਗੇ ਕਿ ਗੱਲ ਨੂੰ ਘੁਮਾ-ਫਿਰਾ ਕੇ ਕਹਿਣ ਦੀ ਥਾਂ ਵਿਚਾਰਾਂ ਦੀ ਪੇਸ਼ਕਾਰੀ ਬੜੇ ਸਰਲ ਤੇ ਦਿਲ ਖਿੱਚਵੇਂ ਤਰੀਕੇ ਨਾਲ ਕੀਤੀ ਗਈ ਹੈ। ਇਸੇ ਕਰਕੇ ਹੀ ਉਨ੍ਹਾਂ ਦੀ ਸ਼ਖਸੀਅਤ ਤੋਂ ਪ੍ਰਭਾਵਿਤ ਹੋਏ ਬਿਨਾਂ ਨਹੀਂ ਰਿਹਾ ਜਾ ਸਕਦਾ। ਨਾਲ ਹੀ ਹਾਸ-ਰਸ ਅਤੇ ਸਪੱਸ਼ਟ ਉਕਤੀ ਵੀ ਪੇਸ ਹੋਈ ਹੈ। 'ਗਿਆਨਰਥ' ਉਨ੍ਹਾਂ ਦੀ ਵਾਰਤਕ ਸਾਹਿਤ ਦੀ ਇਕ ਅਣਮੋਲ ਰਚਨਾ ਹੈ।

ਮੈਂ ਮਹਿਸੂਸ ਕਰਦਾ ਹਾਂ ਕਿ ਵਾਰਤਕ ਸਾਹਿਤ ਦੇ ਵਿਕਾਸ ਵਿਚ ਯੋਗਦਾਨ ਪਾਉਣ ਵਾਲੇ ਬਹੁਤ ਸਾਰੇ ਲੇਖਕਾਂ ਦੇ ਨਾਮ ਰਹਿ ਗਏ ਹਨ ਪਰ ਜਿਨ੍ਹਾਂ ਲੇਖਕਾਂ ਦਾ ਨਾਮ ਲਿਆ ਗਿਆ ਹੈ, ਉਨ੍ਹਾਂ ਦੇ ਯੋਗਦਾਨ ਬਾਰੇ ਵੀ ਮੈਂ ਵਿਸਥਾਰ ਨਾਲ ਕੁਝ ਨਹੀਂ ਕਹਿ ਸਕਿਆ।

ਇਸ ਸੰਖੇਪ ਲੇਖ ਵਿਚ ਲੰਕਾ ਦੇ ਨਿਵਾਸੀ ਤਮਿਲ ਭਾਸ਼ੀ ਅਤੇ ਮਲੇਸ਼ੀਆ ਆਦਿ ਦੇਸ਼ਾਂ ਵਿਚ ਰਹਿਣ ਵਾਲੇ ਤਮਿਲ-ਭਾਸ਼ੀਆਂ ਨੇ ਤਮਿਲ ਵਾਰਤਕ ਸਾਹਿਤ ਦੀ ਜੋ ਸੇਵਾ ਕੀਤੀ ਹੈ ਉਨ੍ਹਾਂ ਦੀ ਵੀ ਚਰਚਾ ਕੀਤੀ ਜਾਵੇ ਤਾਂ ਇਹ ਲੇਖ ਬਹੁਤ ਵੱਡਾ ਹੋ ਜਾਵੇਗਾ। ਇਸੇ ਲਈ ਉਨ੍ਹਾਂ ਦੀ ਚਰਚਾ ਨਹੀਂ ਕੀਤੀ ਗਈ। ਇਨ੍ਹਾਂ ਲੋਕਾਂ ਨੇ ਵੀ ਤਮਿਲ ਵਾਰਤਕ ਦੇ ਵਿਕਾਸ ਵਿਚ ਆਪਣਾ ਹਿੱਸਾ ਪਾਇਆ ਹੈ। ਬਸ, ਇਨ੍ਹਾਂ ਸ਼ਬਦਾਂ ਨਾਲ ਆਪਣਾ ਲੇਖ ਸਮਾਪਤ ਕਰਦਾ ਹਾਂ।

**—ਪੇ. ਤੂਰਨ**

## ਸੁਬਰਾਮਨੀਆ ਭਾਰਤੀ (1882-1921)
### (ਸੰਖੇਪ ਜੀਵਨੀ)

ਕਵੀ ਭਾਰਤੀ ਨੂੰ ਤਮਿਲ ਸਾਹਿਤ ਦੇ ਨਵੇਂ ਉਦਮਾਂ ਅਤੇ ਤਮਿਲ ਭਾਸ਼ਾ ਦੇ ਲੋਕਾਂ ਵਿਚ ਨਵੀਂ ਚੇਤਨਾ ਜਗਾਉਣ ਦਾ ਮਾਣ ਪ੍ਰਾਪਤ ਹੈ। ਇਨ੍ਹਾ ਦੇ ਪਿਤਾ ਚਿੰਨਸਵਾਮੀ ਅਯੱਰ ਦੀ ਏਟੱਯਾਪੁਰਮ ਜਿਮੀਦਾਰੀ ਵਿਚ ਬਹੁਤ ਪ੍ਰਸਿਧੀ ਸੀ। ਏਟੱਯਾਪੁਰਮ ਰਾਜਾ ਦੇ ਦਰਬਾਰੀ ਤਮਿਲ ਪੰਡਤ ਤੇ ਵਿਦਵਾਨਾ ਦੇ ਨਜਦੀਕੀ ਸੰਬੰਧਾਂ ਵਿਚ ਹੀ ਭਾਰਤੀ ਦਾ ਬਚਪਨ ਲੰਘਿਆ ਅਤੇ ਉਨ੍ਹਾ ਨਾਲ ਮਿਲਣ ਦਾ ਮੌਕਾ ਵੀ ਮਿਲਿਆ। ਇਸੇ ਲਈ ਬਚਪਨ ਤੋਂ ਹੀ ਕਾਵਿ-ਰਚਨਾ ਕਰ ਕੇ ਉਨ੍ਹਾਂ ਨੇ 'ਕਵੀ ਭਾਰਤੀ' ਦੀ ਪੱਦਵੀ ਪ੍ਰਾਪਤ ਕੀਤੀ ਸੀ।

ਭਾਰਤੀ ਨੇ ਪਹਿਲਾਂ ਤਿਰੂਨੇਲਵੇਲੀ ਦੇ ਹਾਈ ਸਕੂਲ ਵਿਚ ਵਿਦਿਆ ਪ੍ਰਾਪਤ ਕੀਤੀ। ਚੌਦਾਂ ਸਾਲਾਂ ਦੀ ਉਮਰ ਵਿਚ ਹੀ ਉਨ੍ਹਾਂ ਦਾ ਵਿਆਹ ਹੋ ਗਿਆ। ਉਸ ਵੇਲੇ ਭਾਰਤੀ ਦੇ ਪਿਤਾ ਜੀ ਦੀ ਆਰਥਕ ਹਾਲਤ ਬਹੁਤ ਮੰਦੀ ਹੋ ਗਈ ਸੀ। ਭਾਰਤੀ ਦੇ ਵਿਆਹ ਨੂੰ ਅਜੇ ਇਕ ਸਾਲ ਵੀ ਨਹੀਂ ਸੀ ਹੋਇਆ ਕਿ ਉਨ੍ਹਾਂ ਦੇ ਪਿਤਾ ਜੀ ਚਲ ਵਸੇ ਅਤੇ ਪਰਵਾਰ ਦੀ ਹਾਲਤ ਮਾੜੀ ਹੋ ਗਈ। ਭਾਰਤੀ ਦੇ ਜੀਵਨ ਵਿਚ ਇਕ ਨਵਾਂ ਮੋੜ ਆਇਆ, ਉਹ ਕਾਂਸ਼ੀ ਗਏ ਅਤੇ ਉਥੇ ਆਪਣੀ ਭੂਆ ਕੋਲ ਰਹਿ ਕੇ ਦੋ ਸਾਲ ਤਕ ਆਪਣੀ ਪੜ੍ਹਾਈ ਜਾਰੀ ਰੱਖੀ। ਇਥੇ ਹੀ ਉਨ੍ਹਾਂ ਨੂੰ ਅੰਗ੍ਰੇਜ਼ੀ ਦੇ ਨਾਲ ਨਾਲ ਹਿੰਦੀ ਤੇ ਸੰਸਕ੍ਰਿਤ ਪੜ੍ਹਨ ਦਾ ਮੌਕਾ ਮਿਲਿਆ। ਕਲਕੱਤਾ ਯੂਨੀਵਰਸਿਟੀ ਵਿਚ ਦਾਖਲਾ ਲੈਣ ਲਈ ਹੋਏ ਇਮਤਿਹਾਨ ਵਿਚ ਆਪ ਸਭ ਤੋਂ ਅਗੇ ਰਹੇ। ਇਹ ਵੀ ਕਿਹਾ ਜਾ ਸਕਦਾ ਹੈ ਕਿ ਆਪ ਜਿਹੜਾ ਸਮਾਂ ਕਾਸ਼ੀ ਵਿਚ ਰਹੇ ਉਸ ਦਾ ਆਪ ਦੇ ਰਾਸ਼ਟਰ ਕਵੀ ਬਨਣ ਵਿਚ ਵੱਡਾ ਯੋਗਦਾਨ ਹੈ। ਬੰਗਾਲ ਵਿਚ ਆਜ਼ਾਦੀ ਦੀ ਜਿਹੜੀ ਭਾਵਨਾ ਸੁਲਗ ਰਹੀ ਸੀ ਉਸ ਤੋਂ ਭਾਰਤੀ ਇੰਨੇ ਪ੍ਰਭਾਵਿਤ ਹੋਏ ਕਿ ਉਸ ਦੀ ਛਾਪ ਉਨ੍ਹਾਂ ਦੇ ਦਿਲ ਉਪਰ ਅਮਿਟ ਰਹਿ ਗਈ।

1902 ਵਿਚ ਭਾਰਤੀ ਏਟੱਯਾਪੁਰਮ ਵਾਪਸ ਆ ਗਏ ਅਤੇ ਕੁਝ ਸਮੇਂ ਲਈ

ਜਿਮੀਦਾਰ ਦੀ ਰਾਜ ਸਭਾ ਵਿਚ ਨੌਕਰੀ ਕੀਤੀ। ਪਰ ਆਪਣੀ ਮਨਮਰਜ਼ੀ ਕਰਨ ਵਾਲੇ ਭਾਰਤੀ ਦਾ ਦਿਲ ਨੌਕਰੀ ਵਿਚ ਨਾ ਲਗ ਸਕਿਆ। 1904 ਈ: ਵਿਚ ਉਹ ਮਦੁਰਾ ਗਏ ਅਤੇ ਉਥੇ ਇਕ ਸਕੂਲ ਵਿਚ ਤਿੰਨ ਮਹੀਨੇ ਤਕ ਤਮਿਲ ਪੜ੍ਹਾਉਂਦੇ ਰਹੇ। ਪੜ੍ਹਾਉਣ ਵਿਚ ਵੀ ਉਨ੍ਹਾਂ ਦਾ ਦਿਲ ਨਾ ਲਗਿਆ ਤੇ ਇਸ ਲਈ ਪੜ੍ਹਾਉਣਾ ਵੀ ਛੱਡ ਦਿਤਾ।

ਇਸੇ ਸਾਲ ਉਹ ਮਦਰਾਸ ਗਏ। ਉਥੇ ਜਾ ਕੇ ਭਾਰਤੀ ਤਮਿਲ ਦੀ ਇਕ ਰੋਜ਼ਾਨਾ ਅਖਬਾਰ 'ਸਵਦੇਸ਼ਮਿਤ੍ਰਨ' ਦੇ ਸਹਾਇਕ-ਸੰਪਾਦਕ ਬਣੇ। ਇਸ ਅਖਬਾਰ ਦਾ ਸੰਪਾਦਨ-ਕਾਰਜ ਸੰਭਾਲਣ ਦੇ ਨਾਲ ਨਾਲ ਉਨ੍ਹਾ ਨੇ 'ਚਕ੍ਰਵਰਤਿਨੀ' ਨਾਮੀ ਮਾਸਿਕ ਮੈਗਜੀਨ ਸੁਰੂ ਕੀਤੀ। ਇਸ ਦੇ ਨਾਲ ਹੀ ਵਿਰੂਵਲਿੱਕੇਣੀ ਮੰਡਯਮ ਤਿਰੁਮਲਾਚਾਰੀ ਨੇ 'ਇੰਡੀਆ' ਨਾਮੀ ਜਿਹੜਾ ਹਫਤੇਵਾਰ ਸੁਰੂ ਕੀਤਾ ਸੀ ਉਸ ਦਾ ਸੰਪਾਦਨ ਵੀ ਭਾਰਤੀ ਕਰਨ ਲਗੇ। ਆਪਣੇ ਦਿਲ ਵਿਚ ਮਘਦੀ ਦੇਸ਼ ਭਗਤੀ ਦੇ ਆਵੇਸਪੂਰਣ ਵਿਚਾਰਾ ਨੂੰ ਸਾਰੇ ਤਮਿਲਨਾਡੂ ਵਿਚ ਫੈਲਾਉਣ ਲਈ 'ਇੰਡੀਆ' ਭਾਰਤੀ ਲਈ ਇਕ ਚੰਗਾ ਸਾਧਨ ਬਣਿਆ ਸੀ।

ਦਸੰਬਰ 1907 ਈ: ਵਿਚ ਸੂਰਤ ਦੇ ਕਾਂਗਰਸ ਇਜਲਾਸ ਵਿਚ ਭਾਰਤੀ ਨੇ ਗਰਮ ਧੜੇ ਵਾਲਿਆ ਦਾ ਸਾਥ ਦਿਤਾ। ਤਿਲਕ ਜੀ ਦੇ ਵਿਚਾਰਾ ਨੇ ਇਨ੍ਹਾਂ ਨੂੰ ਏਨਾ ਪ੍ਰਭਾਵਿਤ ਕੀਤਾ ਕਿ ਆਪ ਉਨ੍ਹਾਂ ਦੇ ਹਾਰਦਿਕ ਸ਼ਰਧਾਲੂ ਹੋ ਗਏ। ਉਨ੍ਹਾ ਨੇ ਤਿਲਕ ਜੀ ਦੇ ਗੁਣ ਗਾਉਂਦਿਆ ਅਤੇ ਨਰਮ ਧੜੇ ਵਾਲਿਆਂ ਦਾ ਮਜ਼ਾਕ ਉਡਾਂਦਿਆ ਕਈ ਕਵਿਤਾਵਾਂ ਲਿਖੀਆਂ।

ਸੂਰਤ ਤੋਂ ਮਦਰਾਸ ਪਰਤਦਿਆ ਹੀ ਕਾਨੂੰਨ ਤੋਂ ਨਿੱਡਰ ਹੋ ਕੇ ਭਾਰਤੀ ਆਪਣੀਆ ਰਚਨਾਵਾਂ ਰਾਹੀਂ ਕ੍ਰਾਂਤੀ ਦੀ ਅੱਗ ਸੁਲਗਾਉਣ ਲਗੇ। ਅੰਗ੍ਰੇਜ਼ੀ ਸਰਕਾਰ ਨੇ ਪ੍ਰਕਾਸ਼ਕ ਉਪਰ ਕਾਨੂੰਨੀ ਕਾਰਵਾਈ ਕੀਤੀ ਤਾਂ ਭਾਰਤੀ ਆਪਣੇ ਦੋਸਤਾ ਦੇ ਕਹਿਣ ਤੇ ਲੁਕਵੇਂ ਢੰਗ ਨਾਲ ਪਾਂਡੀਚਰੀ ਚਲੇ ਗਏ। ਇਕ ਮਹੀਨੇ ਬਾਅਦ ਹਫਤੇਵਾਰ 'ਇੰਡੀਆ' ਪਾਂਡੀਚਰੀ ਤੋਂ ਪ੍ਰਕਾਸ਼ਿਤ ਹੋਣਾ ਸੁਰੂ ਹੋ ਗਿਆ। ਪਰ ਅੰਗ੍ਰੇਜ਼ੀ ਸਰਕਾਰ ਨੇ 'ਇੰਡੀਆ' ਦੇ ਬ੍ਰਿਟਿਸ਼ ਭਾਰਤ ਵਿਚ ਆਉਣ ਉਪਰ ਰੋਕ ਲਾ ਦਿਤੀ ਤਾਂ ਮਜਬੂਰ ਹੋ ਕੇ ਹਫ਼ਤੇਵਾਰ 'ਇੰਡੀਆ' ਨੂੰ ਬੰਦ ਕਰਨਾ ਪਿਆ।

1908 ਤੋਂ 1918 ਈ: ਤਕ ਭਾਰਤੀ ਪਾਂਡੀਚਰੀ ਵਿਚ ਰਹੇ। ਉਥੇ ਆਰਥਕ ਮੰਦਹਾਲੀ ਕਰ ਕੇ ਇਨ੍ਹਾਂ ਨੂੰ ਤਕਲੀਫਾਂ ਸਹਿਣੀਆ ਪਈਆਂ। ਪਰਵਾਰ ਦਾ ਗੁਜ਼ਾਰਾ ਚਲਾਉਣਾ ਵੀ ਬੜਾ ਔਖਾ ਰਿਹਾ। ਪਰ ਇਸੇ ਸਮੇਂ ਹੀ ਉਨ੍ਹਾਂ ਨੇ ਵਧੀਆਂ ਸਾਹਿਤ ਦੀ ਸਿਰਜਣਾ ਕੀਤੀ। 'ਪਾਂਚਾਲੀ ਸਪਥਮ', 'ਕਣਣਨ ਪਾਟੂ', 'ਕੁਯਿਲ ਪਾਟੂ' ਆਦਿ ਇਥੇ ਲਿਖੀਆਂ ਉੱਤਮ ਰਚਨਾਵਾਂ ਹਨ। ਸਮੁੱਚੇ ਤੌਰ ਤੇ ਇਹ ਹੀ ਕਿਹਾ ਜਾ ਸਕਦਾ

ਹੈ ਕਿ ਭਾਰਤੀ ਦੀ ਕਾਵਿਤੱਵ ਸਕਤੀ ਅਤੇ ਵਾਰਤਕ-ਸੈਲੀ ਪੂਰੀ ਤਰ੍ਹਾਂ ਨਿੱਖਰ ਕੇ ਇਥੇ ਹੀ ਵਿਕਸਿਤ ਹੋਈ।

ਇਹ ਨਹੀਂ ਸਮਝਣਾ ਚਾਹੀਦਾ ਕਿ ਭਾਰਤੀ ਦਾ ਪ੍ਰਦੇਸ਼ ਰਹਿਣ ਦਾ ਇਥ ਸਮਾਂ ਹਰ ਪਾਸਿਉਂ ਦੁੱਖਾਂ ਨਾਲ ਭਰਿਆ ਹੋਇਆ ਸੀ। ਇਸੇ ਸਮੇਂ ਉਨ੍ਹਾ ਨੂੰ ਦੋ ਮਹਾਨ ਵਿਅਕਤੀਆਂ ਦਾ ਸਾਥ ਮਿਲਿਆ ਅਤੇ ਉਨ੍ਹਾਂ ਨਾਲ ਦੋਸਤੀ ਵੀ ਹੋ ਗਈ। 1910 ਈ: ਵਿਚ ਅਰਵਿੰਦ ਘੋਸ ਪਾਂਡੀਚਰੀ ਆਏ। ਇਸ ਤੋਂ ਪਹਿਲਾਂ ਹੀ ਵ. ਵੇ. ਸੁ. ਅੱਯਰ ਉਥੇ ਪਹੁੰਚ ਚੁਕੇ ਸਨ। ਲੰਡਨ ਸ਼ਹਿਰ ਦੇ ਇੰਡੀਆ ਹਾਊਸ ਵਿਚ ਰਹਿਣ ਵਾਲੇ ਇਕ ਨੌਜਵਾਨ ਨੇ 1 ਜੁਲਾਈ 1909 ਨੂੰ 'ਕਰਜਾਨ ਵਿਲੀ' ਨਾਮੀ ਅੰਗ੍ਰੇਜ਼ ਨੂੰ ਗੋਲੀ ਨਾਲ ਮਾਰ ਦਿਤਾ ਅਤੇ ਉਸੇ ਵੇਲੇ ਆਪਣੀ ਆਤਮ-ਹੱਤਿਆ ਵੀ ਕਰ ਲਈ। ਅੰਗ੍ਰੇਜ਼ੀ ਸਰਕਾਰ ਨੇ ਛੇਤੀ ਹੀ ਇੰਡੀਆ ਹਾਊਸ ਤੋਂ ਵ. ਵੇ. ਸੁ. ਅੱਯਰ ਆਦਿ ਨੂੰ ਕੈਦ ਕਰਨ ਦੀ ਕੋਸ਼ਿਸ ਕੀਤੀ। ਪਰ ਅੱਯਰ ਨੇ ਭੇਸ ਬਦਲ ਲਿਆ ਅਤੇ ਅੰਗ੍ਰੇਜ਼ੀ ਸਰਕਾਰ ਨੂੰ ਧੋਖਾ ਦੇ ਕੇ ਪਾਂਡੀਚਰੀ ਆ ਪਹੁੰਚੇ।

ਭਾਰਤੀ ਨੂੰ ਸ੍ਰੀ ਅਰਵਿੰਦ ਤੇ ਸ੍ਰੀ ਅੱਯਰ ਆਦਿ ਦਾ ਸਾਥ ਮਿਲਿਆ। ਭਾਰਤੀ ਬਚਪਨ ਤੋਂ ਹੀ ਦੇਵੀ ਦੀ ਪਰਾਸਕਤੀ ਪ੍ਰਤੀ ਸਰਧਾ ਰਖਦੇ ਸਨ। ਇਸ ਸਮੇਂ ਉਨ੍ਹਾ ਨੇ ਦੇਵੀ ਦੀ ਪਰਾਸਰੀਰਕ ਸ਼ਕਤੀ ਬਾਰੇ ਕਈ ਗੀਤਾਂ ਦੀ ਸਿਰਜਣਾ ਵੀ ਕੀਤੀ। ਕੱਣਨ ਤੇ ਮੁਰੂਹਨ (ਕਾਰਤਿਕੇਯ) ਉਨ੍ਹਾਂ ਦੇ ਪੁਰਾਣੇ ਦੇਵਤੇ ਸਨ। ਉਨ੍ਹਾਂ ਦਾ 'ਕੱਣਨ ਪਾਟੂ' ਤਮਿਲ ਸਹਿਤ ਵਿਚ ਮੁੱਖ ਸਥਾਨ ਰੱਖਦਾ ਹੈ। ਮੁਰੂਹਨ ਬਾਰੇ ਲਿਖੇ ਗੀਤ ਵੀ ਮਹੱਤਵਪੂਰਣ ਹਨ। "ਸੁਦ੍ਰੀ ਨਿਲਾਦੇ-ਪੋ-ਪੈਯੇ ਤ੍ਰੂਲੀ ਵਰੂਗੁਦੁ ਵੇਲ" (ਦੁਸ਼ਮਨ ਨੂੰ ਘੇਰ ਕੇ ਖੜੇ ਨਾ ਰਹੋ-ਯੁੱਧ ਦਾ ਹਥਿਆਰ ਵਾਰ ਕਰਦਾ ਆ ਰਿਹਾ ਹੈ।) ਇਨ੍ਹਾ ਪੰਕਤੀਆਂ ਦਾ ਵ. ਵੇ. ਸੁ. ਅੱਯਰ ਉਪਰ ਇਤਨਾ ਪ੍ਰਭਾਵ ਪਿਆ ਕਿ ਉਹ ਕ੍ਰਹਿੰਦੇ ਸਨ ਕਿ ਇਸ ਦਾ ਇਕ-ਇਕ ਅੱਖਰ ਲੱਖਾ ਰੁਪਏ ਪ੍ਰਾਪਤ ਕਰਨ ਦੀ ਯੋਗਤਾ ਰਖਦਾ ਹੈ।

ਨਵੰਬਰ 1918 ਨੂੰ ਪਹਿਲਾ ਸੰਸਾਰ ਯੁੱਧ ਖਤਮ ਹੋਇਆ। ਭਾਰਤੀ ਪਾਂਡੀਚਰੀ ਛੱਡ ਕੇ ਬ੍ਰਿਟਿਸ ਇੰਡੀਆ ਵਾਪਸ ਆ ਗਏ। ਸਰਕਾਰ ਨੇ ਉਨ੍ਹਾ ਨੂੰ ਉਸੇ ਵੇਲੇ ਕੈਦ ਕਰਕੇ ਜੇਲ੍ਹ ਭੇਜ ਦਿਤਾ। ਪਰ ਦੋਸਤਾਂ ਦੀ ਮੱਦਦ ਨਾਲ ਆਪ ਨੂੰ ਛੇਤੀ ਹੀ ਰਿਹਾ ਕਰ ਦਿਤਾ ਗਿਆ। ਪਰ ਇਸ ਤੋਂ ਬਾਅਦ ਭਾਰਤੀ ਆਪਣੇ ਪਿੰਡ ਕਡੈਯਮ ਪਹੁੰਚੇ ਅਤੇ ਕੁਝ ਸਮਾਂ ਉੱਥੇ ਹੀ ਰਹੇ। ਫਿਰ ਉੱਥੋਂ ਮਦਰਾਸ ਆਏ ਅਤੇ ਪਹਿਲਾਂ ਵਾਂਗ ਹੀ ਰੋਜ਼ਾਨਾ 'ਸਵਦੇਸ਼ਮਿਤ੍ਰਨ' ਵਿਚ ਕੰਮ ਕਰਨ ਲੱਗੇ। ਹੁਣ ਤਕ ਭਾਰਤੀ ਦੀ ਸਿਹਤ ਬਹੁਤ ਖਰਾਬ ਹੋ ਚੁਕੀ ਸੀ। ਉਹ ਇਤਨੇ ਕਮਜ਼ੋਰ ਹੋ ਚੁਕੇ ਸਨ ਕਿ ਪਛਾਣੇ ਹੀ ਨਹੀਂ ਜਾਂਦੇ ਸਨ।

ਭਾਰਤੀ 15 ਨਵੰਬਰ 1920 ਤੋਂ 'ਸਵਦੇਸ਼ਮਿਤ੍ਰਨ' ਵਿਚ ਲਗਭੱਗ ਰੋਜ਼ ਹੀ

'ਰਸਤਿਰਟੂ', 'ਵਿਨੋਦ ਤਿਰਟੂ', 'ਟਿੱਪਣੀਆ' ਆਦਿ ਕਾਲਮਾਂ ਲਈ ਲੇਖ ਲਿਖਣ ਲੱਗੇ। ਇਹ ਲੇਖ ਆਮ ਤੌਰ ਤੇ ਉਦਾਤ ਵਿਚਾਰਾਂ ਨਾਲ ਭਰਪੂਰ ਅਤੇ ਆਜਾਦੀ ਦੀ ਚੇਤਨਾ ਤੇ ਜਾਗ੍ਰਤੀ ਪੈਦਾ ਕਰਨ ਵਾਲੇ ਹੁੰਦੇ ਸਨ। ਪਾਠਕ ਇਨ੍ਹਾਂ ਵਿਚਾਰਾਂ ਤੇ ਭਾਵਨਾਵਾਂ ਤੋਂ ਪ੍ਰਭਾਵਿਤ ਹੁੰਦੇ ਸਨ।

ਉਸ ਵੇਲੇ ਭਾਰਤੀ ਤਿਰੂਵਲਿਖੇਣੀ ਵਿਚ ਰਹਿੰਦੇ ਸਨ। ਉਹ ਆਮ ਤੌਰ ਤੇ ਪਾਰਥਸਾਰਥੀ ਦੇ ਮੰਦਰ ਜਾਂਦੇ ਸਨ ਅਤੇ ਮੰਦਰ ਦੇ ਹਾਥੀ ਨੂੰ ਬੜੇ ਪਿਆਰ ਨਾਲ ਗੁੜ ਤੇ ਨਾਰੀਅਲ ਖੁਆਉਂਦੇ ਸਨ। ਇਕ ਦਿਨ ਮਸਤੀ ਵਿਚ ਆ ਕੇ ਹਾਥੀ ਨੇ ਉਨ੍ਹਾਂ ਨੂੰ ਚੁਕ ਕੇ ਥੱਲੇ ਸੁੱਟ ਦਿਤਾ। ਭਾਰਤੀ ਦੇ ਸਿਰ ਤੇ ਸਰੀਰ ਉਪਰ ਡੂੰਘੀਆਂ ਚੋਟਾਂ ਲੱਗੀਆਂ।

ਕੁਝ ਦਿਨਾਂ ਬਾਅਦ ਜਖਮ ਭਰ ਗਏ ਪਰ ਇਸ ਘਟਨਾ ਤੋਂ ਬਾਅਦ ਉਹ ਬਹੁਤੇ ਦਿਨ ਜਿੰਦਾ ਨਾ ਰਹਿ ਸਕੇ। ਉਨ੍ਹਾਂ ਦੀ ਸਿਹਤ ਖਰਾਬ ਹੁੰਦੀ ਗਈ ਅਤੇ 11 ਸਤੰਬਰ 1921 ਨੂੰ ਉਹ ਇਸ ਦੁਨੀਆ ਤੋਂ ਚਲ ਵਸੇ। ਆਪਣੇ ਯੁੱਗ ਨੂੰ ਦੇਖਣ ਵਾਲੇ ਕਵੀ ਭਾਰਤੀ ਜਿਸ ਨੇ ਆਪਣੀ ਪ੍ਰਤਿਭਾਸ਼ਾਲੀ ਲੇਖਣੀ ਤੇ ਕਾਵਿ ਸ਼ਕਤੀ ਰਾਹੀਂ ਤਮਿਲ ਭਾਸ਼ਾ ਵਿਚ ਨਵੀਂ ਚੇਤਨਾ ਤੇ ਜਾਗ੍ਰਤੀ ਭਰੀ ਸੀ, 38 ਸਾਲ ਦੀ ਉਮਰ ਵਿਚ ਹੀ ਸੁਰਗਵਾਸ ਹੋ ਗਏ। ਹਿਰਦੇ ਵਿਚ ਸੁਲਗਦੀ ਉਦਾਤ ਭਾਵਨਾ ਦੀ ਜਵਾਲਾ ਤੇ ਭਾਵਾ ਦੇ ਆਵੇਸ ਨੂੰ ਉਨ੍ਹਾਂ ਦਾ ਸਰੀਰ ਸੰਭਾਲ ਨਾ ਸਕਿਆ।

ਭਾਰਤੀ ਦੀ ਮੌਤ ਤੋਂ ਬਾਅਦ ਹੀ ਉਨ੍ਹਾਂ ਦੀਆਂ ਕਵਿਤਾਵਾਂ ਦੀ ਮਹੱਤਤਾ ਸਾਹਮਣੇ ਆਈ। ਉਸ ਵੇਲੇ ਆਜਾਦੀ ਲਈ ਲੜਨ ਵਾਲਿਆਂ ਦੀ ਹਰ ਸਭਾ ਵਿਚ ਉਨ੍ਹਾਂ ਦੇ ਰਾਸਟਰੀ ਗੀਤ ਗੂੰਜ ਪਏ। ਉਨ੍ਹਾਂ ਦੇ ਦੇਸ ਭਗਤੀ ਨਾਲ ਭਰਪੂਰ ਗੀਤਾਂ ਤੋਂ ਲੋਕ ਬਹੁਤ ਪ੍ਰਭਾਵਿਤ ਹੋਏ। ਉਨ੍ਹਾਂ ਦੀ ਵਾਰਤਾਲਾਪੀ ਵਾਰਤਕ ਸੈਲੀ ਹੀ ਉਨ੍ਹਾਂ ਦੇ ਨਵੀਨਤਾ ਸੀ। ਉਨ੍ਹਾ ਦੇ ਉਦਾਤ ਵਿਚਾਰਾ ਵਿਚ ਸਪੱਸ਼ਟਤਾ ਸੀ। ਭਾਰਤੀ ਨੇ ਵਾਰਤਕ ਖੇਤਰ ਵਿਚ ਨਵੀਆਂ ਸੰਭਾਵਨਾਵਾ ਨੂੰ ਜਨਮ ਦਿਤਾ।

ਨਾਰੀ ਸੁਤੰਤਰਤਾ, ਸਮਾਜ ਸੁਧਾਰ ਤੇ ਰਾਜਨੀਤੀ ਵਿਚ ਭਾਰਤੀ ਦੇ ਵਿਚਾਰ ਬਹੁਤ ਪ੍ਰਗਤੀਸ਼ੀਲ ਸਨ। ਭਾਰਤੀ ਕ੍ਰਾਤੀ ਦੀ ਕਲਪਨਾ ਕਰਨ ਵਾਲਿਆਂ ਵਿਚੋਂ ਇਕ ਸਨ। ਉਨ੍ਹਾ ਦੀਆਂ ਕਵਿਤਾਵਾਂ, ਕਹਾਣੀਆਂ, ਲੇਖ ਆਦਿ ਰਚਨਾਵਾਂ ਵਿਚ ਉਨ੍ਹਾਂ ਦੀ ਰਾਸ਼ਟਰੀ ਭਾਵਨਾ ਅਤੇ ਕ੍ਰਾਂਤੀਕਾਰੀ ਵਿਚਾਰਾਂ ਦੀ ਸਪੱਸਟਤਾ ਮਿਲਦੀ ਹੈ। ਜਿਵੇਂ ਕਿ ਭਾਰਤੀ ਨੇ ਕਿਹਾ ਹੈ—ਹਿਰਦੇ ਵਿਚ ਚਾਨਣ ਹੋਵੇ ਤਾਂ ਬਾਣੀ ਵਿਚ ਵੀ ਚਾਨਣ ਹੋਵੇਗਾ—ਅਸੀਂ ਉਨ੍ਹਾਂ ਦੀਆਂ ਸਾਰੀਆਂ ਰਚਨਾਵਾਂ ਨੂੰ ਮਾਨਸਿਕ ਚਮਕ-ਦਮਕ ਨਾਲ ਪ੍ਰਕਾਸ਼ਮਾਨ ਹੋਇਆ ਦੇਖਦੇ ਹਾਂ ਅਤੇ 'ਮਹਾਕਵੀ' ਕਹਿ ਕੇ ਆਪਣੀ ਸ਼ਰਧਾਂਜਲੀ ਪੇਸ਼ ਕਰਦੇ ਹਾਂ।

# ਭਾਗ ਪਹਿਲਾ : ਕਹਾਣੀਆਂ

1. ਛੇਵਾਂ ਹਿੱਸਾ
2. ਐਵੇਂ ਹੀ
3. ਹਨੇਰਾ
4. ਭਵਿੱਖ-ਵਕਤਾ
5. ਅਰਜਨ ਦਾ ਸ਼ੱਕ
6. ਨਿੰਮ ਦਾ ਰੁੱਖ
7. ਕਾਂਤਾਮਣੀ
8. ਉਜੈਨ ਨਗਰੀ
9. ਸਾਗਰ
10. ਤਲਵਾਰ ਦਾ ਯੁੱਧ

## ਛੇਵਾਂ ਹਿੱਸਾ

ਮੀਨਾਂਬਾਲ ਸਰਸਵਤੀ ਦੇਵੀ ਵਾਂਗ ਹੀ ਵੀਣਾ ਵਜਾਉਂਦੀ ਸੀ। ਜਦੋਂ ਕਦੀ ਵੀ ਉਹ ਸਾਡੇ ਘਰ ਪੁਰਸੈਵਾਕੱਮ ਆਉਂਦੀ ਤਾਂ ਉਸ ਲਈ ਉੱਪਰ ਵਾਲਾ ਕਮਰਾ ਖਾਲੀ ਕਰ ਦਿਤਾ ਜਾਂਦਾ ਸੀ। ਚਾਨਣੀਆਂ ਰਾਤਾਂ ਵਿਚ ਅੱਠ ਵਜੇ ਹੀ ਖਾਣਾ ਖਾ ਲਿਆ ਜਾਂਦਾ ਸੀ। ਨੌਂ ਵਜੇ ਤੋਂ ਲੈ ਕੇ ਅੱਧੀ ਰਾਤ ਤਕ ਉਹ ਆਪਣੇ ਕਮਰੇ ਵਿਚ ਵੀਣਾ ਵਜਾਉਂਦੀ ਰਹਿੰਦੀ। ਕਮਰੇ ਨਾਲ ਲਗਦੇ ਬਾਹਰਲੇ ਪੰਡਾਲ ਵਿਚ, ਉਸ ਦੇ ਪਿਤਾ ਜੀ ਰਾਇ ਬਹਾਦੁਰ ਸੁੰਦਰਰਾਜੁਲੂ ਨਾਯਡੂ ਮੰਜੀ ਉੱਪਰ ਲੇਟੇ ਲੇਟੇ ਹੀ ਥੋੜ੍ਹੀ ਦੇਰ ਤਕ ਵੀਣਾ-ਵਾਦਨ ਸੁਣਦੇ ਤੇ ਫਿਰ ਘੁਰਾੜੇ ਮਾਰਨ ਲੱਗ ਪੈਂਦੇ। ਪਰ ਉਹ ਆਪਣੇ ਘੁਰਾੜਿਆਂ ਨਾਲ ਵੀਣਾ ਦੀ ਸੁਰ ਨੂੰ ਨਹੀਂ ਸਨ ਦਬਾਉਂਦੇ। ਉਹ ਹੌਲੀ ਹੌਲੀ ਘੁਰਾੜੇ ਮਾਰਦੇ ਸਨ। ਮੈਂ ਬਾਹਰਲੇ ਵਿਹੜੇ ਵਿਚ ਇਕ ਪਾਸੇ ਕਰਕੇ ਆਪਣਾ ਬ੍ਰਹਮਚਾਰੀ-ਬਿਸਤਰਾ, ਵਿਛਾ ਕੇ ਪਿਆ ਰਹਿੰਦਾ। ਵੀਣਾ-ਵਾਦਨ ਖਤਮ ਹੋਣ ਤਕ ਮੇਰੀਆਂ ਝਿੰਮਣੀਆਂ ਗੂੰਦ ਲਗਾਇਆਂ ਵੀ ਬੰਦ ਨਹੀਂ ਸਨ ਹੁੰਦੀਆਂ। ਮੀਨਾਂਬਾਲ ਦੇ ਕਮਰੇ ਵਿਚ ਮੇਰੀ ਭੈਣ ਰਤਨਮ ਸੌਂਦੀ ਹੁੰਦੀ ਸੀ। ਰਤਨਮ ਛੇਤੀ ਹੀ ਸੌਂ ਜਾਂਦੀ। ਹੇਠਾਂ ਮਾਂ, ਵੱਡਾ ਭਰਾ ਤੇ ਭਰਜਾਈ ਆਦਿ ਸਾਰੇ ਗੂੜ੍ਹੀ ਨੀਂਦੇ ਸੌਂ ਜਾਂਦੇ। ਮੇਰੀ ਭਰਜਾਈ ਖਾਣਾ ਖਾ ਕੇ ਹੱਥ ਧੋਂਦਿਆਂ ਧੋਂਦਿਆਂ ਹੀ ਅੱਖਾਂ ਝਪਕਾਉਣ ਲੱਗ ਪੈਂਦੀ। ਵਿਚ-ਵਿਚਾਲੇ ਬੱਚਿਆਂ ਦੇ ਰੋਣ ਦੀਆਂ ਆਵਾਜ਼ਾਂ ਆਉਂਦੀਆਂ। ਵੱਡਾ ਭਰਾ ਰੇਵਨਯੂ ਬੋਰਡ ਦੇ ਦਫਤਰ ਵਿਚ ਨੌਕਰੀ ਕਰਦਾ ਸੀ। ਉਨ੍ਹਾਂ ਨੂੰ ਚਾਰ ਸਾਲ ਵਿਚ ਇਕ ਵਾਰੀ ਦਫਤਰ ਤੋਂ ਦਸ ਰੁਪਏ ਅਤੇ ਘਰ ਵਿਚ ਦੋ ਬੱਚਿਆਂ ਦਾ ਪਰਮੋਸ਼ਨ ਮਿਲਦਾ ਸੀ।

ਬਸੰਤ-ਰੁੱਤ, ਚਾਨਣੀ ਰਾਤ, ਅੱਧੀ ਰਾਤ ਦਾ ਵੇਲਾ। ਸਾਰਾ ਪੁਰਸੈਵਾਕੱਮ ਡੂੰਘੀ ਨੀਂਦੇ ਸੁੱਤਾ ਪਿਆ ਸੀ। ਸਿਰਫ ਦੋ ਪ੍ਰਾਣੀਆਂ ਦੀਆਂ ਅੱਖਾਂ ਵਿਚ ਨੀਂਦ ਨਹੀਂ ਸੀ। ਇਕ ਮੈਂ, ਦੂਸਰੀ ਉਹ।

ਮੀਨਾ ਗੰਧਰਵ ਇਸਤਰੀਆਂ ਵਰਗੀ ਵੀਣਾ ਵਜਾਉਂਦੀ ਸੀ। ਦੇਖਣ ਵਿਚ ਉਹ ਕਿਸੇ ਅਪੱਸਰਾ ਵਾਂਗ ਲੱਗਦੀ ਸੀ। ਉਮਰ ਦਾ ਸੋਲ੍ਹਵਾਂ ਸਾਲ ਸੀ। ਬੇਲੋੜੀ

ਕਹਾਣੀ ਕਿਉਂ ਸੁਣਾਵਾਂ ? ਕਾਮਦੇਵ ਨੇ ਆਪਣੇ ਤਿੱਖੇ ਤੀਰ ਨਾਲ, ਮੇਰੇ ਪ੍ਰਾਣ ਵਿੰਨ੍ਹ ਕੇ ਉਸ ਦੇ ਹੱਥਾਂ ਵਿਚ ਸੌਂਪ ਦਿਤੇ। ਉਹ ! ਕੀ ਕਹਾਂ ! ਉਸ ਦਾ ਅਲੌਕਿਕ-ਸੰਗੀਤ, ਭਾਵੇਂ ਕਿੰਨੀ ਦੇਰ ਤਕ ਵੀ ਸੁਣਦੇ ਰਹੀਏ ਦਿਲ ਨਹੀਂ ਭਰਦਾ। ਉਸ ਦਾ ਚਿਹਰਾ ਨਿਤ ਨਵਾਂ ਲੱਗਦਾ। ਉਸ ਦੇ ਪਿਤਾ ਜੀ, ਰਾਇ ਬਹਾਦੁਰ ਸੁੰਦਰਰਾਜੁਲੂ ਨਾਯਡੂ ਮੇਰੀ ਮਾਂ ਦੇ ਦੂਰੋਂ ਭਰਾ ਲੱਗਦੇ ਸਨ। ਤੰਜਾਊਰ ਤੇ ਹੋਰ ਕਈ ਜਿਲ੍ਹਿਆਂ ਵਿਚ ਬਹੁਤ ਦਿਨਾਂ ਤਕ ਪੁਲਸ-ਇੰਸਪੈਕਟਰ ਦੀ ਹੈਸੀਅਤ ਵਿਚ ਰਹਿ ਕੇ ਸਰਕਾਰ ਦੀ ਬੜੀ ਸੇਵਾ ਕੀਤੀ। ਜਿਸ ਦੇ ਸਿੱਟੇ ਵਜੋਂ ਰਾਇ ਬਹਾਦੁਰ ਦੀ ਪਦਵੀ ਪ੍ਰਾਪਤ ਕੀਤੀ। ਸਵਦੇਸ਼ੀ ਅੰਦੋਲਨ ਦੇ ਸੁਰੂ ਹੋਣ ਤੋਂ ਪਹਿਲਾਂ ਹੀ ਉਹ ਨੌਕਰੀ ਤੋਂ ਛੁੱਟੀ ਲੈ ਚੁਕੇ ਸਨ। ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਉਨ੍ਹਾਂ ਨੇ ਸਵਦੇਸ਼ੀ ਅੰਦੋਲਨ ਵਿਚ ਹਿੱਸਾ ਪਾਣ ਵਾਲੇ ਕੁਝ ਨੇਤਾਵਾ ਦੀ ਝੂਠੀ ਰਿਪੋਰਟ ਲਿਖਵਾ ਕੇ ਰਾਇ ਬਹਾਦੁਰ ਦੀ ਪਦਵੀ ਪ੍ਰਾਪਤ ਨਹੀਂ ਸੀ ਕੀਤੀ। ਸਚਮੁੱਚ ਇਹ ਕਰੜੀ ਮਿਹਨਤ ਦਾ ਹੀ ਫਲ ਸੀ। ਬਚਪਨ ਤੋਂ ਹੀ ਉਨ੍ਹਾਂ ਦੀ ਇਹ ਇੱਛਾ ਸੀ ਕਿ ਮੀਨਾਂਬਾਲ ਦਾ ਵਿਆਹ ਮੇਰੇ ਨਾਲ ਕਰਵਾ ਸਕਣ, ਪਰ ਇਸ ਨੂੰ ਪੂਰਾ ਕਰਨ ਵਿਚ ਕਈ ਮੁਸ਼ਕਲਾਂ ਪੇਸ ਆਈਆਂ। ਉਨ੍ਹਾ ਵਿਚੋਂ ਬਹੁਤੀਆਂ ਦਾ ਕਾਰਨ 'ਮੈਂ' ਸੀ।

ਸੋਲ੍ਹਾਂ ਸਾਲ ਦੀ ਉਮਰ ਤਕ ਮੈਂ ਮਦਰਾਸ ਕ੍ਰਿਸਚਨ ਕਾਲਜ ਵਿਚ ਵਿਦਿਆ ਪ੍ਰਾਪਤ ਕੀਤੀ। ਵੈਦਿਕ ਕਾਲ ਤੋਂ ਲੈ ਕੇ ਅਜ ਤਕ ਭਾਰਤ ਦੇਸ਼ ਦੇ ਰਿਸੀ ਮੁਨੀ ਨਿਰੇ ਮੂਰਖ ਸਨ। ਅਰਜੁਨ, ਕਾਲੀਦਾਸ, ਸੰਕਰਾਚਾਰੀਆ. ਸ਼ਿਵਾਜੀ, ਰਾਮਦਾਸ, ਕਬੀਰਦਾਸ ਅਤੇ ਉਨ੍ਹਾਂ ਤੋਂ ਪਹਿਲਾਂ ਤੇ ਬਾਅਦ ਦੇ ਕਾਲ ਤਕ ਜੋ ਮਹਾਨ ਰਹੇ, ਉਹ ਮੂਰਖ ਸਨ। ਭਾਰਤੀਆਂ ਦੇ ਹਿਰਦੇ ਵਿਚ ਜਿਸ ਭਗਤੀ-ਭਾਵਨਾ ਨੂੰ ਪਾਲਦੇ ਆ ਰਹੇ ਸਨ, ਉਹ ਸਭ ਅੰਨ੍ਹੀ ਭਗਤੀ ਹੈ। ਤਿਆਗਣ ਯੋਗ ਤੇ ਨਾਚੀਜ ਹੈ—ਅੰਗਰੇਜ਼ਾਂ ਦੇ ਅਜਿਹੇ ਮਹਾਨ ਸੱਚ ਮੇਰੇ ਦਿਲ ਉਤੇ ਲਿਖੇ ਗਏ ਸਨ। ਪਰ ਇਸਾਈ ਪਾਦਰੀ ਇਕ ਵਚਿੱਤਰ ਬੰਦਾ ਸੀ। ਹਿੰਦੂ-ਧਰਮ ਤੇ ਹਿੰਦੂ-ਸੰਸਕ੍ਰਿਤੀ ਲਈ ਸ਼ਰਧਾ ਰੱਖਣੀ ਮੂਰਖਤਾ ਹੈ। ਉਹ ਅਜਿਹਾ ਨਿਸਚਿਤ ਕਰਨ ਦੇ ਨਾਲ ਨਾਲ ਨੌਜੁਆਨਾਂ ਦੇ ਮਨਾਂ ਉੱਪਰ ਅਜਿਹਾ ਪ੍ਰਭਾਵ ਪਾ ਦਿੰਦੇ ਹਨ ਕਿ ਉਹ ਜਿਸ ਇਸਾਈ-ਧਰਮ ਦਾ ਗੁਣ ਗਾ ਰਹੇ ਹਨ, ਉਹ ਵੀ ਆਖਰ ਅੰਨ੍ਹੀ ਭਗਤੀ ਹੀ ਹੈ। ਧਰਮ-ਸੰਬੰਧੀ ਗੱਲਾਂ ਨੂੰ ਵਿਸਥਾਰ ਨਾਲ ਕਰਕੇ ਮੈਂ ਪਾਠਕਾਂ ਨਾਲ ਸਿਰ-ਦਰਦੀ ਪੈਦਾ ਕਰਨੀ ਨਹੀਂ ਚਾਹੁੰਦਾ। ਸੰਖੇਪ ਵਿਚ ਇਹ ਕਿਹਾ ਜਾ ਸਕਦਾ ਹੈ ਕਿ ਮੈਂ ਆਪਣੇ ਧਰਮ ਆਚਾਰ-ਵਿਚਾਰਾਂ ਤੋਂ ਉਦਾਸੀਨ ਹੋ ਕੇ 'ਗਿਆਨ-ਇਸ਼ਨਾਨ' ਨਹੀਂ ਕੀਤਾ, ਬ੍ਰਹਮ-ਸਮਾਜੀ ਬਣ ਗਿਆ।

ਕੁਝ ਦਿਨਾਂ ਬਾਅਦ ਪੜ੍ਹਾਈ ਛੱਡ ਦਿਤੀ, ਘਰ ਵਿਚ ਕਿਸੇ ਨੂੰ ਦਸੇ ਬਿਨਾ ਹੀ ਕਲਕੱਤੇ ਚਲਾ ਗਿਆ ਅਤੇ ਉੱਥੇ ਬ੍ਰਹਮ-ਸਮਾਜੀ ਬਨਣ ਦੀ ਸਿਖਿਆ ਲਈ। ਕੁਝ ਮਹੀਨੇ ਉਨ੍ਹਾਂ ਦੇ ਸਕੂਲ ਪੜ੍ਹਦਾ ਰਿਹਾ। ਕਲਕੱਤੇ ਤੋਂ ਪੰਜਾਬ ਤੇ ਹਿੰਦੋਸਤਾਨ ਦੇ ਹੋਰ

ਪ੍ਰਦੇਸਾਂ ਦੀ ਯਾਤਰਾ ਕਰਦਾ ਕਰਦਾ ਮਦਰਾਸ ਆ ਪਹੁੰਚਿਆ। ਮੇਰੇ ਹਿੰਦੂ-ਧਰਮ ਨੂੰ ਤਿਆਗਣ ਕਰਕੇ ਮੇਰੀ ਜਾਤ-ਬਰਾਦਰੀ ਵਾਲਿਆਂ ਨੇ ਮੈਨੂੰ ਕਈ ਤਰ੍ਹਾਂ ਦੇ ਦੁੱਖ ਦਿਤੇ, ਪਰ ਮੈਂ ਨਿਰਾਸ ਨਾ ਹੋਇਆ। ਸਗੋਂ ਮੈਂ ਮਾਨਸਿਕ ਤੌਰ ਤੇ ਪਹਿਲਾਂ ਨਾਲੋਂ ਵੀ ਵਧੇਰੇ ਦ੍ਰਿੜ੍ਹ ਹੁੰਦਾ ਗਿਆ। ਮੇਰੇ ਪਿਤਾ ਜੀ—ਉਨ੍ਹਾਂ ਦਾ ਨਾਮ—ਦੁਭਾਸੀ—ਰਾਮ ਚੰਦਰ ਨਾਇਡੂ ਸੀ। ਉਹ ਸਿਰਫ ਬਾਹਰੀ ਪਹਿਰਾਵੇ ਤੇ ਰਹਿਣ-ਸਹਿਣ ਵਿਚ ਆਮ ਲੋਕਾਂ ਦੇ ਅਚਾਰ-ਵਿਚਾਰਾ ਦੀ ਨਕਲ ਕਰਦੇ ਸਨ, ਪਰ ਦਿਲ ਵਿਚ ਬ੍ਰਹਮ-ਸਮਾਜ ਲਈ ਸਰਧਾ ਰੱਖਦੇ ਸਨ। ਇਸ ਲਈ ਮੈਨੂੰ ਪਰਮਾਤਮਾ ਦੀ ਭਗਤੀ ਕਰਦਿਆ, ਆਤਮ-ਵਿਸਵਾਸ ਤੇ ਸਰਧਾ ਨਾਲ ਉਪਨਿਸਦਾ ਦਾ ਅਧਿਐਨ ਕਰਦਿਆ ਦੇਖ ਕੇ, ਦਿਲੋਂ ਖੁਸ ਹੋਏ। ਪਰ ਉਹ ਮੇਰੇ ਨਾਲ ਇਸ ਤਰ੍ਹਾ ਪੇਸ ਆਏ, ਜਿਵੇਂ ਮੇਰੇ ਨਾਲ ਨਾਰਾਜ ਹੋਣ। ਮੇਰੇ ਰਿਸਤੇਦਾਰਾ ਦੀਆ ਗੱਲਾ ਵਿਚ ਆ ਕੇ ਮੈਨੂੰ ਕੋਈ ਵੀ ਸਜ਼ਾ ਨਹੀਂ ਦਿਤੀ ਗਈ। ਘਰ ਵਿਚ ਅਜਿਹਾ ਪ੍ਰਬੰਧ ਕੀਤਾ ਹੋਇਆ ਸੀ ਕਿ ਮੈਨੂੰ ਪਹਿਲਾ ਤੋਂ ਵੀ ਵਧੇਰੇ ਸਹੂਲਤਾ ਮਿਲਣ। ਪਰ ਪਤਾ ਨਹੀਂ ਕਿਉਂ, ਮੇਰੇ ਵੱਡੇ ਭਰਾ ਨੇ ਮੇਰੇ ਪ੍ਰਤੀ ਬਹੁਤ ਜ਼ਿਆਦਾ ਨਫਰਤ ਦਿਖਾਈ। ਮੈਂ ਪੰਜਾਬੀਆ ਵਰਗਾ ਸਾਫਾ ਬੰਨ੍ਹ ਲੈਂਦਾ ਸੀ। ਪੰਦਰਾ ਰੁਪਏ ਤਨਖਾਹ ਲੈਣ ਵਾਲੇ ਦਲਾਲਾ ਵਰਗਾ ਸਾਫਾ, ਜਿਸ ਵਿਚ ਖੂਬਸੂਰਤੀ ਨਾ ਹੋਵੇ ਤੇ ਨਾ ਗੰਭੀਰਤਾ, ਮੈਂ ਨਹੀਂ ਸੀ ਬੰਨ੍ਹਦਾ। ਇਸ ਉਪਰ ਵੀ ਭਰਾ ਨਾਰਾਜ ਹੋ ਜਾਂਦਾ "ਰਾਜਪੁਤਰਡੂ, ਵੀਡੂ ਦੋਗਾ ਵਿਧਵਾ! ਤਲਲੋ ਮਚਾ ਆਡੰਬਰਮੁਲ ਪਗੜੀ ਵੀਡਿਕੀ" (ਬੜਾ ਰਾਜਪੂਤ ਬਣਿਐ, ਸਾਲਾ! ਸਿਰ ਉਪਰ ਠਾਠ ਦੀ ਪਗੜੀ ਤਾਂ ਵੇਖੋ) ਜਿਹੀਆ ਗਾਲ੍ਹਾਂ ਕਢਿਆ ਕਰਦਾ ਸੀ। ਇਸੇ ਦੌਰਾਨ ਇਕ ਦਿਨ ਗੈਸ ਦੀ ਬਿਮਾਰੀ ਕਰਕੇ ਮੇਰੇ ਪਿਤਾ ਜੀ ਦੀ ਅਚਾਨਕ ਮੌਤ ਹੋ ਗਈ। ਮੇਰੀ ਇੱਛਾ ਸੀ ਕਿ ਉਨ੍ਹਾਂ ਦਾ ਅੰਤਮ-ਸੰਸਕਾਰ, ਬ੍ਰਹਮ-ਸਮਾਜੀ ਤਰੀਕੇ ਨਾਲ ਕਰਾ। ਮੇਰਾ ਭਰਾ ਹਿੰਦੂ-ਧਰਮ ਦੀਆਂ ਰੀਤਾਂ ਦੀ ਨਕਲ ਕਰਨਾ ਚਾਹੁੰਦਾ ਸੀ। ਇਸ ਉਪਰ ਜੋਰਦਾਰ ਬਹਿਸ ਤੇ ਚਰਚਾ ਹੋਈ। ਲੱਖ ਵਾਰ ਕਹਿਣ ਦੇ ਬਾਵਜੂਦ ਵੀ ਸਮਸਾਨ ਘਾਟ ਵਿਚ ਉਸ ਨੇ ਆਪਣੀ ਇੱਛਾ ਅਨੁਸਾਰ ਹੀ ਅੰਤਮ-ਕਾਰਜ ਕੀਤਾ ਅਤੇ ਬਾਅਦ ਵਿਚ ਮੈਂ ਆਪਣੇ ਸਿਧਾਤਾਂ ਅਨੁਸਾਰ ਇਕ ਬ੍ਰਹਮ-ਸਮਾਜੀ ਗੁਰੂ ਦੀ ਸਹਾਇਤਾ ਲੈ ਕੇ ਸਲੀਕੇ ਨਾਲ ਸਾਰੇ ਕਾਰਜ ਕੀਤੇ। ਇਨ੍ਹਾ ਸਾਰੀਆਂ ਗੱਲਾ ਨੇ ਮੈਨੂੰ ਆਪਣੇ ਮਾਮਾ ਜੀ ਰਾਇ ਬਹਾਦੁਰ ਸੁੰਦਰਾਜੁਲੂ ਨਾਯੁਡੂ ਦੀ ਨਜਰ ਵਿਚ ਨੀਵਾਂ ਕਰ ਦਿਤਾ। ਨਤੀਜੇ ਵਜੋਂ ਵਿਆਹ ਹੋਣ ਵਿਚ ਮੁਸਕਲਾਂ ਆਉਂਦੀਆ ਰਹੀਆਂ। ਪਰ ਦਿਲੋਂ ਉਹ ਇਹ ਚਾਹੁੰਦੇ ਸਨ ਕਿ ਕਿਸੇ ਤਰ੍ਹਾਂ ਮੇਰਾ ਸੁਧਾਰ ਕਰਕੇ, ਆਪਣੀ ਧੀ ਦਾ ਵਿਆਹ ਮੇਰੇ ਨਾਲ ਕਰਵਾ ਦੇਣ।

ਬਸੰਤ ਰੁੱਤ! ਪੂਰਨਮਾਸੀ ਦਾ ਚੰਨ। ਅੱਧੀ ਰਾਤ ਦਾ ਵੇਲਾ। ਸਾਰਾ ਪੁਰਸੈਵਾਕੱਮ ਗੂੜ੍ਹੀ ਨੀਂਦੇ ਸੁੱਤਾ ਪਿਆ ਸੀ। ਸਿਰਫ਼ ਦੋ ਪ੍ਰਾਣੀ ਜਾਗ ਰਹੇ ਸਨ। ਇਕ ਮੈਂ ਦੂਜੀ

ਮੀਨਾ। ਠੰਡੀ ਹਵਾ ਹੌਲੀ ਹੌਲੀ ਚਲ ਰਹੀ ਸੀ। ਪਰ ਹਮੇਸ਼ਾ ਵਾਂਗ ਘੁਰਾੜਿਆਂ ਦੀ ਆਵਾਜ ਸੁਣਾਈ ਨਹੀਂ ਸੀ ਦੇ ਰਹੀ। ਮਾਮਾ ਜੀ ਸਹਿਰ ਵਿਚ ਨਹੀਂ ਸਨ। ਉਹ ਪਿੰਡ ਗਏ ਹੋਏ ਸਨ। ਮੈਂ ਤਾਂ ਵਿਹੜੇ ਵਿਚ ਆਪਣੀ ਮੰਜੀ ਉੱਪਰ ਬੈਠਾ ਸੀ। ਮੇਰੇ ਦਿਲ ਵਿਚ ਦੋ ਜਵਾਲਾਮੁੱਖੀ ਆਪਸ ਵਿਚ ਯੁੱਧ ਕਰ ਰਹੇ ਸਨ। ਇਨ੍ਹਾਂ ਵਿਚ ਇਕ ਸੀ ਪਿਆਰ—ਦੂਸਰਾ ਉਹ ਜੋ ਤੁਹਾਨੂੰ ਬਾਅਦ ਵਿਚ ਪਤਾ ਲਗੇਗਾ। ਵੀਣਾ-ਵਾਦਨ ਇਕਦਮ ਰੁੱਕ ਗਿਆ। ਥੋੜ੍ਹੀ ਦੇਰ ਵਿਚ ਮੈਨੂੰ ਲਗਿਆ ਕਿ ਕੋਈ ਮੇਰੇ ਪਿੱਛੇ ਆ ਕੇ ਖੜਾ ਹੈ, ਮੁੜ ਕੇ ਵੇਖਿਆ ਤਾ ਮੀਨਾ ਖੜੀ ਸੀ।

ਅਸੀਂ ਪਹਿਲੀ ਵਾਰ, ਇਕ ਦੂਸਰੇ ਨੂੰ ਮਿਲ ਰਹੇ ਸਾ। ਇਸ ਲਈ ਸਾਡਾ ਪਿਆਰ ਵਾਰਤਾਲਾਪ, ਲੰਮਾ ਚੌੜਾ ਵਰਨਣ ਹੋਵੇਗਾ। ਪਾਠਕ ਅਜੇ ਹੀ ਉਮੀਦ ਨਾ ਕਰਨ। ਅਸੀਂ ਕਈ ਵਾਰ ਇਕਾਂਤ ਵਿਚ ਮਿਲੇ ਸੀ। ਮੀਨਾ ਮੰਜੀ ਉੱਪਰ ਆ ਬੈਠੀ। 'ਮੀਨਾ! ਅੱਜ ਮੈਂ ਤੈਨੂੰ ਇਕ ਗੱਲ ਕਹਿਣੀ ਚਾਹੁੰਦਾ ਹਾਂ।" ਮੈਂ ਹੌਲੀ ਜਿਹੀ ਕਿਹਾ।

ਉਹ ਬੋਲੀ, "ਮੈਂ ਜਾਣਦੀ ਹਾ।"

"ਕੀ ਹੈ ? ਦੱਸ ਤਾ ਸਹੀ।"

"ਤੁਸੀਂ ਬ੍ਰਹਮਚਾਰਿਆ ਵਰਤ ਧਾਰਨ ਕਰਨ ਲੱਗੇ ਹੋ ?"

"ਕਿਉਂ, ਕਿਸ ਲਈ ? ਤੈਨੂੰ ਕਿਸ ਨੇ ਕਿਹਾ ਏ ?"

ਉਸ ਨੇ ਕਿਹਾ—"ਵੰਦੇ-ਮਾਤਰਮ।"

ਮੈਂ ਮੀਨਾ ਦੀ ਤੇਜ-ਬੁੱਧੀ ਤੋਂ ਵਾਕਿਫ਼ ਸੀ। ਇਸ ਲਈ ਉਸ ਦੇ ਮੂੰਹੋਂ ਇਹ ਗੱਲਾ ਸੁਣ ਕੇ ਹੈਰਾਨੀ ਨਾ ਹੋਈ। ਮੈਂ ਕਿਹਾ—"ਹਾ, ਮੀਨਾ! ਹੁਣ ਬ੍ਰਹਮਚਾਰੀਆਂ ਨੇ ਹੀ ਇਸ ਦੇਸ ਦੀ ਸੁਰੱਖਿਆ ਦਾ ਭਾਰ ਚੁਕਣਾ ਹੈ। ਇਸ ਮਹਾਨ ਦੇਸ ਦਾ ਹੁਣ ਪਤਨ ਹੋ ਗਿਆ ਹੈ। ਸਭ ਤੋਂ ਉੱਚੇ ਹਿਮਾਲਿਆ ਪਰਬਤ-ਮਾਲਾ ਦੀ ਥਾ ਕੰਡੇਦਾਰ ਝਾੜੀਆ ਅਤੇ ਜਹਿਰੀਲੇ ਜੰਤੂਆ ਨਾਲ ਸੰਘਣਾ ਜੰਗਲ ਜਿਹਾ ਛਾ ਗਿਆ ਲੱਗਦਾ ਹੈ। ਲੱਗਦਾ ਹੈ ਕਿ ਅਰਜੁਨ ਦੇ ਸਾਨਦਾਰ ਰਾਜਮਹਿਲ ਵਿਚ ਚਮਗਿਦੜਾ ਦਾ ਰਾਜ ਚਲ ਰਿਹਾ ਹੈ। ਬ੍ਰਹਮਚਾਰੀ ਹੀ ਉਸ ਦਾ ਉਧਾਰ ਕਰ ਸਕਣਗੇ। ਬੋਬਲੀ ਰਾਜਾ ਦਾ ਪੁੱਤਰ ਜਾ ਰਾਜਾ ਸਰ ਰਾਮਸਵਾਮੀ ਮੁਦਲਿਯਾਰ ਦਾ ਪੁੱਤਰ ਨਾ ਹੋ ਕੇ ਸਾਡੇ ਵਰਗੇ ਸਾਧਾਰਨ ਪਰਿਵਾਰ ਦੇ ਲੋਕ ਵਿਆਹ ਕਰ ਲੈਣ ਤਾ ਅਕਾਲ ਨਾਲ ਦੁੱਖੀ ਇਸ ਦੇਸ ਵਿਚ ਸਾਹ ਘੁਟਿਆ ਜਾਵੇਗਾ। ਗੌਰੈਯਾ ਦੇ ਸਿਰ ਉੱਪਰ ਤਾੜ ਦਾ ਫਲ ਰੱਖ ਦੇਣ ਵਰਗਾ ਇਹਨਾਂ ਗਿੱਦੜਾ ਦੇ ਝੁੰਡ ਦੇ ਇਕ ਨੌਜੁਆਨ ਦੇ ਸਿਰ ਉੱਪਰ ਪਰਿਵਾਰ ਦਾ ਭਾਰ ਪਾਉਣ ਵੇਲੇ ਉਸ ਦੀ ਜਾਨ ਨਿਕਲਣ ਲੱਗ ਪੈਂਦੀ ਹੈ। ਉਸ ਦੀਆਂ ਛੋਟੀਆ ਮੋਟੀਆ ਇੱਛਾਵਾ ਆਸਾਂ ਨੂੰ ਪੂਰਾ ਕਰਨਾ ਵੀ ਉਸ ਲਈ ਬਹੁਤ ਮੁਸਕਿਲ ਹੋ ਜਾਦਾ ਹੈ। ਅਜਿਹੀ ਹਾਲਤ ਵਿਚ ਦੇਸ਼ ਦੀ ਸੇਵਾ ਦਾ ਕਾਰਜ ਅਤੇ ਫਰਜ, ਉਹ ਕਿਸ ਤਰ੍ਹਾਂ ਨਿਭਾਉਣਗੇ ? ਉਸ ਦਾ ਫਿਕਰ ਕਿਵੇਂ ਕਰਨਗੇ ? ਸਾਨੂੰ ਬ੍ਰਹਮਚਾਰੀਆਂ ਦੀ ਲੋੜ ਹੈ। ਸਾਨੂੰ ਆਤਮ-

ਗਿਆਨੀ ਲੋਕ ਚਾਹੀਦੇ ਹਨ। ਦੁਨਿਆਵੀ-ਸੁੱਖਾਂ ਤੇ ਭੋਗਾਂ ਦੀ ਇੱਛਾ ਨਾ ਰੱਖਣ ਵਾਲੇ ਅਸਵਾਰਥੀ ਸੇਵਕ ਚਾਹੀਦੇ ਹਨ। ਇਹ ਸੁਦੇਸੀ ਅੰਦੋਲਨ ਕੋਈ ਲੌਕਿਕ ਕਾਰਜ ਨਹੀਂ। ਇਹ ਇਕ ਪਵਿੱਤਰ ਧਰਮ ਹੈ। ਜੋ ਇਸ ਦੀ ਦੀਖਿਆ ਲੈਂਦਾ ਹੈ ਉਸ ਵਿਚ ਕਰਮਯੋਗੀ ਵਰਗੀ ਨਿਰਲੋਭਤਾ, ਤੇਜਸ੍ਵ, ਬੀਰਤਾ ਅਤੇ ਮਰਦਾਨਗੀ ਆਦਿ ਚੰਗੇ ਗੁਣਾ ਦੀ ਲੋੜ ਹੈ। ਮੈਂ ਚਾਹੁੰਦਾ ਹਾ ਕਿ ਮੈਂ ਵੀ ਇਸ ਵਰਤ ਦੀ ਦੀਖਿਆ ਲਵਾ—ਪਰ..."

"ਪਰ...ਵਿਚਕਾਰ ਮੈਂ ਛਨਿਚਰ ਜਿਹੀ ਆ ਗਈ ਹਾ ਨਾ ?"

ਦੇਖਿਆ ਨਾ...? ਕਿਹੋ ਜਿਹੀਆ ਗੱਲਾ ਕਰਦੀ ਹੈ। ਜਰਾ ਮੇਰੀ ਗੱਲ ਤਾਂ ਸੁਣੋ ? ਆਪਣੇ ਇਸ ਨਵੇਂ ਸੰਕਲਪ ਤੋਂ ਪਹਿਲਾ ਹੀ ਮੈਂ ਆਪਣੀ ਜਾਨ ਤੁਹਾਡੇ ਉੱਪਰ ਕੁਰਬਾਨ ਕਰ ਚੁੱਕਾ ਹਾ। ਹੁਣ ਤਾ ਮੇਰੇ ਲਈ ਇਕ ਹੋਰ ਫਰਜ ਹੈ। ਇਸ ਲਈ ਤੁਹਾਡੀ ਆਗਿਆ ਦੀ ਇੰਤਜਾਰ ਹੈ।

ਉਹ ਕੁਝ ਕਹਿਣਾ ਚਾਹੁੰਦੀ ਸੀ ਕਿ ਹੇਠਾਂ ਦਰਵਾਜੇ ਵਿਚ ਗੱਡੀ ਦੇ ਰੁਕਣ ਦੀ ਆਵਾਜ਼ ਆਈ।

"ਪਿਤਾ ਜੀ ! ਆ ਗਏ ! ਅੱਛਾ, ਮੈਂ ਜਾਂਦੀ ਹਾ।" ਇਕ ਗਲਵੱਕੜੀ ਤੇ ਚੁੰਮਣ ਤੋਂ ਬਾਅਦ ਉਹ ਚਲੀ ਗਈ।

ਖੁੱਰਾਟ ਨਾਇਡੂ ਨੇ ਦਰਵਾਜਾ ਖੜਕਾਇਆ ਅਤੇ ਹੇਠਾ ਲੇਟੇ ਹੋਰ ਘੁਰਾੜੇ ਮਾਰਨ ਵਾਲਿਆ ਨੂੰ ਜਗਾ ਕੇ ਉੱਪਰ ਆ ਕੇ ਆਪਣੀ ਥਾ ਤੇ ਲੇਟ ਗਿਆ ਅਤੇ ਅੱਧੇ ਘੰਟੇ ਬਾਅਦ ਆਪਣੇ ਘੁਰਾੜੇ ਮਾਰਨੇ ਸੁਰੂ ਕਰ ਦਿਤੇ।

ਦੋ ਪ੍ਰਾਣੀ ਉਸ ਦਿਨ ਰਾਤ ਭਰ ਜਾਗਦੇ ਰਹੇ। ਇਕ ਮੈਂ ਤੇ ਦੂਸਰੀ ਉਹ।

## 2

ਪਿਛਲੇ ਭਾਗ ਦੇ ਅੰਤ ਵਿਚ ਲਿਖੀ ਘਟਨਾ ਤੋਂ ਬਾਅਦ ਕੁਝ ਮਹੀਨੇ ਬੀਤ ਗਏ। ਇਸ ਦੌਰਾਨ ਸਾਡੇ ਜੀਵਨ ਵਿਚ ਕਈ ਤਬਦੀਲੀਆ ਹੋ ਗਈਆਂ। ਇਹ ਜਾਣਦਿਆ ਹੋਇਆ ਵੀ, ਕਿ ਮੈਂ 'ਵੰਦੇ-ਮਾਤਰਮ' ਦਾ ਅਨੁਯਾਈ ਹਾ ਰਾਇ ਬਹਾਦੁਰ ਨੇ ਆਪਣੀ ਧੀ ਦਾ ਮੇਰੇ ਨਾਲ ਵਿਆਹ ਕਰਨ ਦਾ ਇਰਾਦਾ ਛੱਡ ਦਿਤਾ। ਪਿਛਲੇ ਕੁਝ ਮਹੀਨਿਆ ਤੋਂ ਆਪਣੇ ਸਥਾਈ ਨਿਵਾਸ-ਸਥਾਨ ਤੰਜਾਊਰ ਤੋਂ ਪੁਰਸੈਵਾਕੱਮ ਆਉਣਾ ਬਿਲਕੁਲ ਬੰਦ ਕਰ ਦਿਤਾ ਸੀ। ਇਹ ਵੀ ਖਬਰ ਮਿਲੀ ਹੈ ਕਿ ਉਹ ਮੀਨਾ ਲਈ ਕਿਧਰੇ ਹੋਰ ਵਰ ਖੋਜ ਰਰੇ ਹਨ। ਮੀਨਾ ਦਾ ਕੋਈ ਵੀ ਖਤ ਨਾ ਆਇਆ। ਸੋਚਿਆ... ਉਸ ਨੂੰ ਮੇਰੀ ਯਾਦ ਬਿਲਕੁਲ ਨਹੀਂ ਆਉਂਦੀ ਹੋਵੇਗੀ। ਕਿਹਾ ਜਾਂਦਾ ਹੈ ਕਿ ਔਰਤ ਫਰੇਬ ਦਾ ਮੂਰਤੀਮਾਨ ਰੂਪ ਹੈ। ਕੀ ਇਹ ਸੱਚ ਹੈ ?

"ਪੇਣ ਐਨਪੱਡੁਵ, ਕੇਣਮੋ ! ਉਲਮਿਰੈਵੁਡੈਯ ਵੱਲ, ਔਰਾਯਿਰ ਮਨਤਵਾਕੁੱਮ" (ਔਰਤ ਕੀ ਹੈ ਜਾਣਦੇ ਹੋ...ਪੂਰਣ ਸਮਰਪਿਤ ਮਨ ਦੀ ਨਹੀਂ, ਹਜਾਰਾਂ ਮਨਾਂ ਦੀ ਹੈ)

'ਜੀਵਨ ਚਿੰਤਾਮਣੀ' (ਤਮਿਲ-ਕਾਵਿ) ਵਿਚ ਇਸ ਨੂੰ ਪੜ੍ਹਦਿਆਂ ਲੱਗਾ ਕਿ ਲੇਖਕ ਨੂੰ ਮੀਨਾ ਵਰਗੀ ਔਰਤ ਦੀ ਜਾਣਕਾਰੀ ਨਹੀਂ ਹੈ ਅਤੇ ਨਾ ਹੀ ਉਸ ਦੇ ਪਿਆਰ ਦਾ ਪਾਤਰ ਬਨਣ ਦਾ ਸੁਭਾਗ ਮਿਲਿਆ। ਪਰ ਕਲ ਸੋਚਿਆ—ਕਿ ਉਸ ਲੇਖਕ ਦੇ ਬਚਨ ਸੱਚ ਸਿੱਧ ਹੋ ਗਏ, ਜਵਾਨੀ ਦੀ ਨਾ-ਸਮਝੀ ਕਾਰਨ ਮੈਂ ਉਸ ਪ੍ਰਸਿਧ ਲੇਖਕ ਦੇ ਵਿਚਾਰਾ ਨੂੰ ਗਲਤ ਮੰਨ ਲਿਆ ਹੋਵੇਗਾ।

ਹਾਇ ਮੂਰਖ ? ਇਸ ਗੱਲ ਤੇ ਤੁਸੀਂ ਇੰਨੇ ਹੈਰਾਨ ਕਿਉਂ ਹੋ ਰਹੇ ਹੋ ? ਤੁਸੀਂ ਤਾਂ ਜੀਵਨ ਭਰ ਲਈ ਬ੍ਰਹਮਚਾਰੀ ਵਰਤ ਨੂੰ ਪਾਲਣ ਦਾ ਵਿਚਾਰ ਕਰਦੇ ਆ ਰਹੇ ਹੋ। ਇਸ ਜੀਵਨ ਵਿਚ ਤੁਸੀਂ ਕਿਸੇ ਹੋਰ ਔਰਤ ਨਾਲ ਪਿਆਰ ਕਰਨ ਵਾਲੇ ਨਹੀਂ ਹੋ। ਸਿਰਫ਼ ਇਹੀ ਤੁਹਾਡੇ ਰਾਹ ਵਿਚ ਰੁਕਾਵਟ ਬਣੀ ਆ ਰਹੀ ਹੈ, ਜੇ ਉਹ ਦੂਸਰੇ ਦੀ ਪਤਨੀ ਬਣ ਜਾਂਦੀ ਹੈ ਤਾ, ਕੀ ਹਰਜ ਹੈ। ਤੁਹਾਡਾ ਵਰਤ ਨਿਰਵਿਘਨ ਪੂਰਾ ਹੋ ਜਾਵੇਗਾ। ਤੁਸੀਂ ਦੁੱਖੀ ਕਿਉਂ ਹੋ ਰਹੇ ਹੋ ? ਪਰਮਾਤਮਾ ਤੁਹਾਡੇ ਉੱਪਰ ਕਿਰਪਾ ਕਰ ਰਿਹਾ ਹੈ। ਕਦੀ-ਕਦੀ ਮੇਰਾ ਮਨ ਇਸ ਤਰ੍ਹਾਂ ਮੈਨੂੰ ਸਮਝਾਉਂਦਾ।

ਨਾਲ ਹੀ ਇਕ ਹੋਰ ਵਿਚਾਰ ਆਉਂਦਾ--ਉਹ ਮੈਨੂੰ ਭੁੱਲੀ ਨਹੀਂ ਹੋਵੇਗੀ। ਮਾਮਾ ਜੀ ਦੀਆਂ ਗੱਲਾ ਮੰਨ ਕੇ, ਉਹ ਕਿਸੇ ਦੂਸਰੇ ਨਾਲ ਵਿਆਹ ਨਹੀਂ ਕਰੇਗੀ। ਉਹ ਤਾਂ ਮੇਰੇ ਪ੍ਰਾਣਾ ਵਿਚ ਸਮਾ ਚੁਕੀ ਹੈ। ਪ੍ਰਜਵਲੱਤ ਧਰਮ ਨਾਲ ਉਹ ਮੇਰੇ ਦਿਲ ਵਿਚ ਇਕਰੂਪ ਹੋ ਗਈ ਹੈ। ਉਸ ਧਰਮ ਦੇ ਪਾਲਣ ਕਰਨ ਵਿਚ ਵਿਘਨ ਬਣ ਕੇ ਹਾਜਰ ਹੋਣ ਦੇ ਡਰੋਂ ਉਸ ਨੇ ਮੈਨੂੰ ਖਤ ਨਹੀਂ ਲਿਖਿਆ ਹੋਣਾ। ਹਾਇ ! ਮੀਨਾ ! ਕੀ ਮੈਂ ਤੈਨੂੰ ਨਹੀਂ ਜਾਣਦਾ। ਚਾਹੇ ਜੋ ਵੀ ਹੋਵੇ, ਕੀ ਤੂੰ ਮੈਨੂੰ ਭੁੱਲ ਸਕੇਂਗੀ ? ਤੇਰੀਆ ਅੱਖਾ ਨੇ ਕਿੰਨੀ ਵਾਰੀ ਕਿਹਾ ਹੈ—ਮੈਂ ਤੁਹਾਨੂੰ ਕਦੀ ਨਾ ਭੁੱਲਾਗੀ। ਓਹ ! ਉਹ ਅੱਖਾ ! ਉਹ ਅੱਖਾ ਹੁਣ ਵੀ ਮੇਰੇ ਸਾਹਮਣੇ ਆ ਜਾਂਦੀਆ ਹਨ, ਕੀ ਉਹ ਅੱਖਾ ਝੂਠ ਬੋਲਦੀਆ ਹਨ।

ਫਿਰ ਦਿਲ ਕਹਿੰਦਾ—ਹਾਇ...ਹਾਇ ! ਕਿਹੋ ਜਿਹਾ ਵੈਰਾਗ ਹੈ ਤੁਹਾਡਾ, ਕਿਹੋ ਜਿਹੀ ਭਗਤੀ ਹੈ ਤੁਹਾਡੀ। ਕਿਹੋ ਜਿਹਾ ਧਰਮ, ਕਿਹੋ ਜਿਹੀ ਸਰਧਾ ਹੈ ? ਵਾਹ ! ਵਾਹ ! ਅਜ ਦੇਸ ਦਾ ਉਧਾਰ ਕਰਨ ਲਈ ਤੁਹਾਡੇ ਵਰਗੇ ਪੁੱਤਰ ਹੀ ਚਾਹੀਦੇ ਹਨ, ਇਹ ਤਾਂ ਭੀਸਮ ਦਾ ਦੇਸ਼ ਹੈ ਨਾ ? ਹੁਣ ਤੁਹਾਡੇ ਵਰਗੇ ਲੋਕ ਹੀ ਇਸ ਮਿੱਟੀ ਨੂੰ ਉੱਜਲ ਬਣਾ ਰਹੇ ਹਨ। ਛਿ ! ਛਿ ! ਛਿ !...ਕੁੱਤਾ ਮਨ। ਅੰਮ੍ਰਿਤ ਨੂੰ ਛੱਡ ਕੇ ਹੱਡੀ ਦੇ ਪਿੱਛੇ ਪੈ ਗਿਆ। ਲੋਕ ਭਲਾਈ ਵੱਡੀ ਚੀਜ ਹੈ, ਜਾ ਭੋਗ ਦਾ ਸੁੱਖ ? ਧਰਮ ਦੀ ਸੇਵਾ ਵੱਡੀ ਹੈ ਜਾਂ ਨਾਰੀ ਦੀ ਸੇਵਾ ? ਦੱਸੋ, ਤੁਸੀਂ ਕਿਸ ਨੂੰ ਧਾਰਨ ਕਰਨ ਵਾਲੇ ਹੋ ?

ਇਕ ਹੋਰ ਵਿਚਾਰ ਆਇਆ...ਜਿਸ ਤਰ੍ਹਾਂ ਵੀ ਹੋਇਆ, ਉਸ ਦੇ ਨਿਸ਼ਚੇ ਦਾ ਪਤਾ ਲੱਗ ਗਿਆ, ਉਹੀ ਮੈਨੂੰ ਬਹੁਤ ਸਕਤੀ ਦੇਵੇਗੀ, ਤੁਸੀਂ ਧਰਮ ਦਾ ਪਾਲਣ ਕਰੋ, ਮੇਰੇ ਲਈ ਧਰਮ ਦਾ ਤਿਆਗ ਨਾ ਕਰਨਾ। ਜੀਵਨ ਭਰ ਤੁਹਾਨੂੰ ਆਪਣੀ

ਅਰਾਧਨਾ ਮੰਨ ਕੇ ਵਰਤ ਦਾ ਪਾਲਣ ਕਰਦੀ ਰਹਾਗੀ । ਸਵਰਗ ਵਿਚ ਸਾਡਾ ਮੇਲ ਹੋਵੇਗਾ । ਉਹ ਇਹੋ ਜਿਹਾ ਬਚਨ ਦਿੰਦੀ ਤਾ ਇਹ ਜੀਵਨ ਔਖਾ ਨਾ ਰਹਿੰਦਾ ।

ਉਸ ਦਾ ਵਿਆਹ ਕਿਸੇ ਹੋਰ ਨਾਲ ਹੋਣ ਦੀ ਖਬਰ ਮਿਲ ਜਾਦੀ ਤਾ ਬੇਫਿਕਰ ਹੋ ਜਾਦਾ । ਫਿਰ ਤਾ ਕੋਈ ਚਿੰਤਾ ਹੀ ਨਾ ਹੁੰਦੀ । ਦਿਲ ਜਾਨ ਨਾਲ ਧਰਮ ਸੇਵਾ ਵਿਚ ਲਗ ਜਾਦਾ ।

ਉਹਦਾ ਪਿਆਰ ? ਨਾਰੀ ਲਈ ਪਿਆਰ ਕੁਝ ਇਸ ਤਰ੍ਹਾਂ ਦਾ ਹੁੰਦਾ ਹੈ । ਫਰੇਬ ਅਤੇ ਲੋਭ । ਇਨ੍ਹਾਂ ਦੋਹਾ ਨੂੰ ਇਕੱਠੇ ਕਰਕੇ ਬ੍ਰਹਮਾ ਨੇ ਨਾਰੀ ਦੀ ਸ੍ਰਿਸ਼ਟੀ ਕੀਤੀ ਹੈ ।

ਇਸ ਤਰ੍ਹਾ ਹਜ਼ਾਰਾ ਚਿੰਤਾਵਾ ਵਾਰੋ ਵਾਰੀ ਮੈਨੂੰ ਬੇਚੈਨ ਕਰਨ ਲੱਗੀਆ । ਜਿਸ ਵਿਚ ਮਾਨਸਿਕ ਦ੍ਰਿੜ੍ਹਤਾ ਨਹੀਂ, ਉਹਦਾ ਚੰਚਲ-ਚਿਤ, ਜੋਸ਼ੀਲੇ ਸਾਗਰ ਵਰਗਾ ਹੈ । ਪਾਠਕ ਇਕ ਪਲ ਲਈ ਰੁਕ ਕੇ ਆਪਣੇ ਦਿਲ ਵਿਚ ਹਲਚਲ ਮਚਾਉਂਦੇ ਮਾਨਸਿਕ-ਸੰਘਰਸ ਅਤੇ ਉਥਲ-ਪੁਥਲ ਵਲ ਧਿਆਨ ਦੇਣਗੇ ਤਾਂ ਉਨ੍ਹਾ ਨੂੰ ਬੜੀ ਹੈਰਾਨੀ ਹੋਵੇਗੀ । ਮਨੁੱਖੀ ਜੀਵਨ ਵਿਚ ਇੰਨੇ ਉਲਟ ਫੇਰ ਅਤੇ ਹੈਰਾਨੀ ਕਿਉਂ ਹੁੰਦੀ ਹੈ ?

"ਮਰਪ੍ਰੱਮ ਮਿਨੈਪ੍ਰਮਾਯ ਮਿੰਦ੍ਰ ਵੰਚ ਮਾਯਾ ਮਨਤਾਲ ਵਲਰੰਤਤੁ ਤੋਧਿ" (ਸਖੀਏ ! ਸਿਮਰਤੀ ਅਤੇ ਬਿਸਿਮਰਤੀ ਨਾਲ ਭਰੀ ਮੱਕਾਰੀ ਜਾਦੂਗਰ ਮਨ ਵਿਚੋਂ ਪੈਦਾ ਹੋਈ)

ਇਕ ਦਿਨ ਅਚਾਨਕ ਮੀਨਾ ਦਾ ਖਤ ਮਿਲਿਆ । ਉਸ ਖਤ ਨੂੰ ਇੱਥੇ ਲਿਖ ਰਿਹਾ ਹਾਂ । ਤੁਸੀਂ ਕਲਪਨਾ ਕਰ ਸਕਦੇ ਹੋ ਕਿ ਇਸਨੂੰ ਪੜ੍ਹਦਿਆਂ ਮੇਰਾ ਮਨ ਕਿੰਨਾ ਦੁਖੀ ਹੋਇਆ ਹੋਵੇਗਾ ।

ਓਮ ਤੰਜਾਊਰ

ਮੇਰੇ ਸਭੋ ਕੁਝ,

ਇਹ ਖਤ ਲਿਖਦਿਆ ਮੇਰਾ ਦਿਲ ਘਬਰਾ ਰਿਹਾ ਹੈ, ਸਮਝ ਨਹੀਂ ਆਉਂਦੀ, ਕੀ ਲਿਖਾ ? ਹਾਇ ! ਇਹੀ ਮੇਰੀ ਆਖਰੀ ਚਿੱਠੀ ਹੈ । ਮੈਂ ਤੁਹਾਡੇ ਦਰਸਨ ਫਿਰ ਕਦੀ ਨਹੀਂ ਕਰ ਸਕਾਂਗੀ ।

ਪਿਤਾ ਜੀ, ਅਗਲੇ ਮਹੀਨੇ ਇਸ ਸਹਿਰ ਵਿਚ ਆਏ ਨਵੇਂ ਪੁਲਿਸ ਇੰਸਪੈਕਟਰ ਨਾਲ ਮੇਰਾ ਵਿਆਹ ਅਰਥਾਤ ਮੇਰੀ ਬਲੀ ਦੇਣ ਦਾ ਨਿਸਚਾ ਕਰ ਚੁਕੇ ਹਨ । ਉਸ ਦਾ ਨਾਮ ਮੰਨਾਰ ਹੈ । ਵਿਆਹ ਦੀਆ ਤਿਆਰੀਆ ਹੋ ਰਹੀਆਂ ਹਨ ।

ਤੁਹਾਡਾ ਨਾਮ ਸੁਣਦਿਆਂ ਹੀ ਸ਼ਿਕਾਰੀ ਕੁੱਤੇ ਵਾਗ ਪੈ ਜਾਦੇ ਹਨ ਤੇ ਇਸ ਤਰ੍ਹਾ ਦੀਆਂ ਗਾਲ੍ਹਾ ਕੱਢਦੇ ਹਨ ਕਿ ਸੁਣੀਆ ਹੀ ਨਹੀਂ ਜਾਂਦੀਆ । ਇਹ ਸੋਚ ਕੇ ਪਹਿਰਾ ਲਗਾ ਦਿਤਾ ਹੈ ਕਿ ਮੈਂ ਦੌੜ ਜਾਵਾਗੀ । ਸ਼ਾਇਦ ਵਿਆਹ ਦੀ ਖਬਰ ਸੁਣ ਕੇ ਤੁਸੀਂ ਇੱਥੇ ਨਾ ਆ ਜਾਓ, ਤੁਹਾਨੂੰ ਘਰ ਨਾ ਆਉਣ ਦੇਣ ਕਰਕੇ ਪਿਤਾ ਜੀ ਤੇ ਮਨਾਰ ਨੇ ਬੜੇ ਘਟੀਆ ਕਿਸਮ ਦੇ ਪ੍ਰਬੰਧ ਕੀਤੇ ਹੋਏ ਹਨ । ਉਸ ਦੀਆ ਅੱਖਾਂ ਤਾ ਪਿਤਾ ਜੀ ਦੀ ਜਾਇਦਾਦ ਤੇ ਲੱਗੀਆ ਹੋਈਆਂ ਹਨ । ਇਸੇ ਲਈ ਮੇਰੇ ਨਾਲ

ਵਿਆਹ ਕਰਨਾ ਚਾਹੁੰਦਾ ਹੈ। ਮੈਂ ਇਹ ਅਖਵਾ ਦਿਤਾ ਹੈ ਕਿ ਮੈਨੂੰ ਉਸ ਨਾਲ ਬਹੁਤ ਨਫਰਤ ਹੈ, ਇਹੋ ਜਿਹੀ ਹਾਲਤ ਵਿਚ ਮੇਰੇ ਨਾਲ ਜਬਰਦਸਤੀ ਵਿਆਹ ਕਰ ਲਵੇ ਤਾਂ ਜੀਵਨ ਭਰ ਉਹਨੂੰ ਦੁੱਖ ਸਹਿਣਾ ਪਵੇਗਾ, ਸੁੱਖ ਨਹੀਂ। ਉਸ ਪਸ਼ੂ ਨੇ ਉੱਤਰ ਭੇਜਿਆ ਕਿ ਮੈਨੂੰ ਉਸ ਦੇ ਦਿਲ ਨਾਲ ਕੋਈ ਮਤਲਬ ਨਹੀਂ। ਬਾਅਦ ਵਿਚ ਉਸ ਦੀ ਮੁਰੰਮਤ ਕਰ ਲਵਾਂਗਾ। ਪਹਿਲਾ ਉਹ ਜਾਇਦਾਦ ਮੇਰੇ ਹੱਥ ਲੱਗ ਜਾਵੇ, ਫਿਰ ਉਹ ਭਾਵੇਂ ਭੱਠ ਵਿਚ ਪਵੇ ਤੇ ਭਾਵੇਂ ਉਸ ਜੇਲ ਦੇ ਮਹਿਮਾਨ ਨਾਲ ਸਮੁੰਦਰ ਵਿਚ ਡੁੱਬ ਮਰੇ।

ਪਿਛਲੇ ਕਈ ਦਿਨਾਂ ਤੋਂ ਮੇਰੀ ਨੀਂਦ ਹਰਾਮ ਹੋ ਗਈ ਹੈ। ਇਕ ਤਾ ਸਾਰੀ ਰਾਤ ਸੌਂ ਨਾ ਸਕੀ, ਪਾਸੇ ਪਰਤਦੀ ਰਹੀ। ਫਿਰ ਲੱਗਿਆ ਸ਼ਾਇਦ ਸੁਪਨਾ ਹੋਵੇਗਾ ਪਰ ਜਾਗਦਿਆ ਸੁਪਨਾ ਕਿਵੇਂ ਆ ਸਕਦਾ ਸੀ? ਨਾ ਉਹ ਸੁਪਨਾ ਸੀ ਤੇ ਨਾ ਹੀ ਸੱਚ? ਹਾਂ ਅੱਖਾਂ ਸਾਹਮਣੇ ਕੁਝ ਦ੍ਰਿਸਟੀਗੋਚਰ ਹੁੰਦਾ ਸੀ। ਬਹੁਤ ਹੀ ਡਰਾਉਣਾ ਰੂਪ, ਨਾਲ ਸੁਰਖ ਖੂਨੀ ਅੱਖਾਂ, ਕਾਲੇ ਬੱਦਲਾਂ ਵਰਗਾ ਸਰੀਰ, ਗਲੇ ਵਿਚ ਖੋਪੜੀਆ ਦੀ ਮਾਲਾ, ਹੱਥ ਵਿਚ ਤ੍ਰਿਸੂਲ ਫੜੀ, ਉਸ ਵਿਚ ਕਾਲਕਾ ਦੇਵੀ ਪ੍ਰਗਟ ਹੋਈ। ਮੈਂ ਡਰ ਨਾਲ ਕੰਬ ਉਠੀ "ਮਾਤਾ ਜੀ! ਮੇਰੀ ਰੱਖਿਆ ਕਰੋ।" ਇਸ ਤਰ੍ਹਾ ਕਹਿੰਦਿਆ ਪ੍ਰਣਾਮ ਕੀਤਾ। ਦੇਵੀ ਦਾ ਡਰਾਉਣਾ ਰੂਪ ਝੱਟ ਦੇਣੀ ਹੀ ਸੁੰਦਰ ਰੂਪ ਵਿਚ ਬਦਲ ਗਿਆ। ਉਸ ਅਲੌਕਿਕ ਸੁੰਦਰਤਾ ਦਾ ਵਰਣਨ ਕਿਸ ਤਰ੍ਹਾਂ ਕਰਾਂ? ਦੇਵੀ ਦੇ ਸਿਰ ਦੇ ਚਾਰੇ ਪਾਸੇ ਸੂਰਜ ਦੀ ਰੌਸਨੀ ਵਰਗਾ ਘੇਰਾ ਸੀ। ਵਿਸਾਲ ਨੈਣਾਂ ਵਿਚੋਂ ਕਰੁਣਾ ਫੁੱਟ ਰਹੀ ਸੀ। ਦੇਵੀ ਨੇ ਮੈਨੂੰ ਅਸੀਰਵਾਦ ਦਿੰਦਿਆ ਹੋਇਆਂ ਕਿਹਾ—"ਬੇਟੀ! ਤੁਹਾਡੀ ਭੂਆ ਦੇ ਪੁਤਰ ਗੋਬਿੰਦ ਰਾਜਨ ਨੂੰ ਆਪਣੀ ਸੇਵਾ ਵਿਚ ਲੈਣ ਵਾਲੀ ਹਾ। ਇਸ ਜਨਮ ਵਿਚ ਤੂੰ ਉਸ ਨੂੰ ਪ੍ਰਾਪਤ ਨਹੀਂ ਕਰ ਸਕਦੀ, ਨਾ ਤੂੰ ਹੋਰ ਕਿਸੇ ਦੀ ਪਤਨੀ ਬਣੇਗੀ। ਇਸ ਸੰਸਾਰ ਵਿਚ ਹੁਣ ਤੁਹਾਨੂੰ ਕੋਈ ਸੁੱਖ ਨਹੀਂ। ਤੁਹਾਡੇ ਘਰ ਦੇ ਪਿਛਲੇ ਪਾਸੇ ਉੱਤਰ-ਪੱਛਮ ਕਿਨਾਰੇ ਵਿਚ, ਇਕ ਪਾਸੇ ਵੱਖਰੀ ਜਿਹੀ ਥਾਂ ਤੇ ਇਕ ਜੜੀ-ਬੂਟੀ ਹੈ। ਕਲ ਸਵੇਰੇ ਇਸਨਾਨ ਕਰਕੇ ਪੂਜਾ ਤੋਂ ਬਾਅਦ ਵਿਹਲੇ ਹੁੰਦਿਆਂ ਹੀ ਉਸ ਬੂਟੀ ਦੇ ਦੋ ਪੱਤਿਆਂ ਨੂੰ ਚੁੱਕ ਕੇ ਖਾ ਲੈਣਾ, ਭੁਲਣਾ ਨਹੀਂ।" ਇਹ ਕਹਿਕੇ ਦੇਵੀ ਅਲੋਪ ਹੋ ਗਈ।

"ਸਵੇਰੇ ਉਠਦਿਆ ਹੀ ਮੈਂ ਉਸ ਜੜੀ-ਬੂਟੀ ਨੂੰ ਦੇਖਣ ਗਈ। ਅਕਾਸ ਤੋਂ ਇਕ ਕਾਂ ਉਤਰ ਆਇਆ। ਉਸ ਨੇ ਉਸ ਪੱਤੇ ਤੇ ਚੁੰਝ ਮਾਰੀ, ਤੁਰੰਤ ਛਟਪਟਾ ਕੇ ਮਰ ਗਿਆ। ਇਹ ਦੇਖਦਿਆ ਹੀ ਮੈਂ ਦੇਵੀ ਦੀ ਆਗਿਆ ਨੂੰ ਸਮਝ ਗਈ। ਅੱਜ ਸਵੇਰੇ ਦਸ ਵਜੇ ਉਸ ਜੜੀ-ਬੂਟੀ ਦੇ ਦੋ ਪੱਤੇ ਖਾ ਕੇ ਸਵਰਗ ਸਿਧਾਰ ਜਾਵਾਂਗੀ। ਉੱਥੇ ਵੀ ਤੁਹਾਡੀ ਇੰਤਜਾਰ ਕਰਦਿਆਂ ਕੁਆਰੀ ਹੀ ਰਹਾਂਗੀ। ਤੁਸੀਂ ਆਪਣਾ ਧਰਮ ਤੇ ਫਰਜ ਪੂਰਾ ਕਰੋ। ਮਾਤਾ ਤੁਹਾਡੇ ਤੇ ਤ੍ਰਿਪਤ ਹੁੰਦਿਆਂ ਹੀ ਤੁਹਾਨੂੰ ਮੇਰੇ ਕੋਲ

ਪਹੁੰਚਾ ਦੇਵੇਗੀ। ਅੱਛਾ, ਹੁਣ ਵਿਦਾ ਲੈਂਦੀ ਹਾਂ। ਰਾਜਾ ! ਰਾਜਾ ! ਮੈਨੂੰ ਭੁੱਲਣਾ ਨਾਂਹ। ਵੰਦੇ-ਮਾਤਰਮ।''

ਇਹ ਪੜ੍ਹਦਿਆ ਹੀ ਮੈਂ ਬੇਹੋਸ਼ ਹੋ ਕੇ ਡਿੱਗ ਪਿਆ।

## 3

ਮੀਨਾ ਦਾ ਆਖਰੀ ਖਤ ਮਿਲਿਆ, ਹੁਣ ਦੋ ਸਾਲ ਗੁਜਰ ਗਏ ਹਨ। ਇਸ ਦੌਰਾਨ ਮੇਰੇ ਨਾਲ ਜੋ ਕੁਝ ਬੀਤਿਆ, ਜੇ ਉਨ੍ਹਾ ਅਨੁਭਵਾ ਨੂੰ ਸੁਣਾਵਾ ਤਾਂ ਪੁਰਾਣ ਦੀ ਪੋਥੀ ਬਣ ਜਾਵੇਗੀ। ਇਸ ਲਈ ਸੰਖੇਪ ਵਿਚ ਹੀ ਦੱਸਦਾ ਹਾ। ਉਹ ਖਤ ਮਿਲਣ ਤੋਂ ਬਾਅਦ ਬੜੇ ਦੁੱਖ ਨਾਲ ਮੈਂ ਘਰ ਤਿਆਗ ਦਿਤਾ ਅਤੇ ਭਗਵੇਂ ਕਪੜੇ ਪਾ ਕੇ ਸਾਧੂ ਬਣਿਆ ਉੱਤਰੀ ਭਾਰਤ ਵਿਚ ਘੁੰਮਦਾ ਰਿਹਾ। 'ਵੰਦੇ ਮਾਤਰਮ' ਸਰਗ ਨੂੰ ਕਦੀ ਵੀ ਨਹੀਂ ਭੁਲਿਆ। ਪਰ ਮੈਂ ਐਸੇ ਕੰਮਾ ਵਿਚ ਵੀ ਨਾ ਪਿਆ ਕਿ ਸਰਕਾਰ ਮੈਨੂੰ ਕੈਦ ਕਰਕੇ ਜੇਲ੍ਹ ਵਿਚ ਸੁੱਟ ਦੇਵੇ। ਮੇਰਾ ਅਜਿਹਾ ਵਿਸਵਾਸ ਸੀ ਕਿ ਜੇ ਲੋਕਾ ਵਿਚ ਏਕਤਾ ਤੇ ਸੰਗਠਨ ਹੋਵੇ ਤਾ ਆਜਾਦੀ ਆਪਣੇ ਆਪ ਹੀ ਮਿਲ ਜਾਵੇਗੀ। ਕਾਰਣ ਦੀ ਬੇਪ੍ਰਵਾਹੀ ਕਰਕੇ ਨਤੀਜੇ ਉੱਪਰ ਨੱਕ ਚੜ੍ਹਾਉਣ ਨੂੰ ਮੇਰਾ ਦਿਲ ਨਹੀਂ ਸੀ ਕਰਦਾ। ਇੱਧਰ ਉਧਰ ਭਾਸਨ ਦਿਆ ਕਰਦਾ ਸਾ। ਜਿਸ ਕਰਕੇ ਪੁਲਿਸ ਕਦੇ ਕਦੇ ਮੇਰਾ ਪਿੱਛਾ ਕਰਦੀ। ਇਸ ਲਈ ਲੋਕਾ ਨੂੰ ਮਿਲ ਕੇ ਉਨ੍ਹਾ ਦਾ ਭਲਾ ਕਰਨ ਵਿਚ ਕਈ ਮੁਸ਼-ਕਲਾਂ ਆਈਆ। ਮੇਰੇ ਭਾਸਨ, ਮੇਰੇ ਉਦੇਸਾ ਨੂੰ ਪੂਰਾ ਕਰਨ ਦੇ ਅਨੁਕੂਲ ਨਾ ਰਹੇ। ਇਸ ਤੋਂ ਬਿਨਾ ਮੇਰੇ ਭਾਸਨ ਉੱਪਰ ਝੂਮਦਿਆ, ਤੇ ਹੋਰ ਲੋਕਾ ਤੋਂ ਵਧੇਰੇ ਮੇਰਾ ਆਦਰ ਸਤਿਕਾਰ ਕਰਦਿਆ ਦੇਖ ਕੇ ਮੇਰਾ ਸਿਰ ਉੱਚਾ ਹੋ ਗਿਆ।

"ਪ੍ਰਕ੍ਰਿਤੀ ਤੋਂ ਪੈਦਾ ਹੋਏ ਗੁਣਾ ਨਾਲ ਸਾਰੇ ਕੰਮ-ਕਾਜ ਹੁੰਦੇ ਹਨ।" "ਮੈਂ ਕਰਦਾ ਹਾ" ਇਸ ਤਰ੍ਹਾ ਮੂਰਖ ਲੋਕ ਮੰਨਦੇ ਹਨ। ਮੈਂ ਭਾਗਵਤ ਗੀਤਾ ਦੇ ਇਸ ਵਾਕ ਦਾ ਜਾਪ ਕਰਦਾ ਸੀ। ਮੈਨੂੰ ਇਹ ਡਰ ਰਿਹਾ ਕਿ ਕਿਧਰੇ ਇਹ ਘੁਮੰਡ, ਮੈਨੂੰ ਦਿਨੋਂ-ਦਿਨ ਵੱਧਣ ਤੋਂ ਰੋਕ ਨਾ ਦੇਵੇ ਅਤੇ ਮੈਂ ਕਿਸੇ ਕੰਮ ਦਾ ਨਾ ਰਹਾ। ਕਿਸੀ ਦੇ ਆਦਰ-ਸਤਿਕਾਰ ਤੇ ਭੇਟਾ ਦੀ ਇੰਤਜਾਰ ਨਾ ਕਰਕੇ ਚੁਪ-ਚਾਪ ਸੇਵਾ ਕਰਨ ਲਈ ਹੀ ਦੇਵੀ ਨੇ ਮੈਨੂੰ ਜਿੰਦਾ ਰਖਿਆ ਹੈ। ਇਸ ਦਾ ਗਿਆਨ ਹੁੰਦਿਆ ਹੀ ਮੈਂ ਭਾਸਣ ਦੇਣਾ ਛੱਡ ਦਿਤਾ। ਇਸ ਤੋਂ ਬਾਅਦ ਪੁਲਿਸ ਦੇ ਸਿਪਾਹੀਆ ਨੇ ਵੀ ਮੇਰੀ ਸੇਵਾ ਕਰਨੀ ਛੱਡ ਦਿਤੀ। ਪੈਦਲ ਯਾਤਰਾ ਕਰਦਿਆ ਅਖੀਰ ਲਾਹੌਰ ਪਹੁੰਚਿਆ।

ਲਾਹੌਰ ਵਿਚ ਲਾਲਾ ਲਾਜਪਤਰਾਇ ਵਰਗੇ ਲੋਕਾ ਨਾਲ ਮਿਲਣ ਲਈ ਮੇਰਾ ਮਨ ਉਤਾਵਲਾ ਹੋ ਪਿਆ। ਮੇਰੀ ਉਨ੍ਹਾ ਨਾਲ ਮੁਲਾਕਾਤ ਹੋਈ। ਉਨ੍ਹਾਂ ਨੂੰ ਮੇਰੇ ਉਤੇ ਵਿਸਵਾਸ ਹੋ ਗਿਆ। ਉਨ੍ਹਾ ਨੇ ਕਿਹਾ—"ਅੱਜ-ਕਲ੍ਹ ਕੋਸਲ ਪ੍ਰਦੇਸ ਵਿਚ ਬੜਾ ਭਾਰੀ ਅਕਾਲ ਪਿਆ ਹੈ। ਉੱਥੇ ਦੇ ਦੁੱਖੀ ਲੋਕਾਂ ਵਿਚ ਖਾਣਾ ਤੇ ਕਪੜਾ ਵੰਡਣ ਦੇ ਇਰਾਦੇ ਨਾਲ ਚੰਦਾ ਇਕੱਠਾ ਕਰ ਰਿਹਾ ਹਾਂ। ਕਈ ਨੌਜਵਾਨ ਮੇਰੇ ਤੋਂ ਸਾਮਗ੍ਰੀ

ਲੈ ਕੇ ਲੋਕਾਂ ਦੀ ਸੇਵਾ ਕਰ ਰਹੇ ਹਨ।" ਅਖੀਰ ਵਿਚ ਉਨ੍ਹਾ ਨੇ ਪੁੱਛਿਆ, "ਕੀ ਤੁਸੀਂ ਵੀ ਉੱਥੇ ਜਾ ਕੇ ਸੇਵਾ ਕਰ ਸਕਦੇ ਹੋ ?"

ਹਾਇ ! ਉਹ ਪਵਿੱਤਰ ਥਾਂ ਜਿਥੇ ਸ੍ਰੀ ਰਾਮ ਨੇ ਰਾਜ ਕੀਤਾ ਸੀ। ਬਾਲਮੀਕੀ ਨੇ ਰਾਮ-ਰਾਜ ਦੇ ਗੁਣ ਗਾਏ ਸਨ। ਹਾਇ ! ਉਸ ਥਾ ਦੇ ਲੋਕ ਭੁੱਖੇ-ਨੰਗੇ, ਤੜਪ ਰਹੇ ਹਨ। ਉਨ੍ਹਾਂ ਦੀ ਸੇਵਾ ਕਰਨ ਜਾਣ ਵਾਸਤੇ ਪੁਛਣ ਦੀ ਕਿਹੜੀ ਗੱਲ ਹੈ। ਉਹ ਤਾ ਮੇਰੇ ਲਈ ਪੂਜਣਯੋਗ ਹਨ। ਉਨ੍ਹਾ ਦੀ ਸੇਵਾ ਨਾ ਕਰਨੀ ਹੁੰਦੀ ਤਾਂ ਇਹ ਵਾਧੂ ਦਾ ਭਾਰ ਕਿਉਂ ਚੁਕਦਾ। ਲਾਲਾ ਜੀ ਦੀ ਆਗਿਆ ਲੈ ਕੇ ਉਥੇ ਗਿਆ ਅਤੇ ਕੁਝ ਸਮਾ ਸੇਵਾ ਕਰਦਾ ਰਿਹਾ। ਉਥੋਂ ਜੋ ਕੁਝ ਦੇਖਿਆ ਸੀ, ਉਸ ਦੇ ਬਾਰੇ ਲਿਖਾਂ......? ਅੱਛਾ, ਲਿਖਦਾ ਹਾਂ......ਧਿਆਨ ਦੇਵੋ। ਦੇਵ ਲੋਕ ਬਾਰੇ ਸੁਣਿਆ ਹੈ ? ਅੱਛਾ ! ਜੇ ਦੇਵ ਲੋਕ, ਨਰਕ ਲੋਕ ਵਿਚ ਬਦਲ ਜਾਦਾ ਤਾ ਕਿਸ ਤਰ੍ਹਾਂ ਦਾ ਲੱਗਦਾ ? ਉਸੇ ਤਰ੍ਹਾਂ ਦਾ ਹੀ ਸੀ ਸ੍ਰੀ ਰਾਮ ਚੰਦਰ ਜੀ ਦਾ ਉਹ ਰਾਜ। ਉਥੇ ਦੇਖੇ ਭਿਆਨਕ ਦ੍ਰਿਸ਼ਾਂ ਦਾ ਵਰਨਣ ਕਿਵੇਂ ਕਰਾਂ ? ਉਸ ਪੂਜਣਯੋਗ ਥਾਂ ਦੀ ਨਿੰਦਿਆ ਕੀਤਿਆ ਸ਼ਾਇਦ ਥੋੜ੍ਹਾ ਜਿਹਾ ਪਾਪ ਲੱਗ ਜਾਦਾ। ਇਸ ਪਾਪ ਤੋਂ ਬਿਨਾਂ ਹੋਰ ਕੀ ਮਿਲ ਸਕਦਾ ਹੈ ? ਤੁਹਾਡੇ ਤੋਂ ਮੇਰੀ ਮਾ-ਭੂਮੀ ਨੂੰ ਕੀ ਲਾਭ ਹੈ ? ਉੱਠ ਕੇ ਆਵੋ ! ਦੇਖੀਏ। ਕਿੰਨੇ ਦਿਨ ਇਸ ਤਰ੍ਹਾਂ ਉਂਘਦੇ ਪਏ ਰਹੋਗੇ ? ਹਾਇ, ਓਏ ਅਧਮ ਜਾਤ ਵਾਲਿਓ। ਪਾਪੀਓ !......ਬਹੁਤਾ ਵੀ ਕੀ ਕਹਿਣਾ। ਇਕ ਦੋ ਮਹੀਨਿਆ ਬਾਅਦ ਲਾਲਾ ਜੀ ਨੇ ਅਕਾਲ ਤੋਂ ਬਚਾਉਣ ਦਾ ਕਾਰਜ ਖਤਮ ਕਰਨ ਦੀ ਆਗਿਆ ਭੇਜ ਦਿੱਤੀ।

ਕੋਸ਼ਲ ਪ੍ਰਦੇਸ ਵਿਚ ਲੋਕਾਂ ਨੂੰ ਅਕਾਲ ਤੋਂ ਬਚਾਉਣ ਦਾ ਕੰਮ ਕਰਦਿਆਂ ਬਹੁਤ ਦੇਰ ਤੋਂ ਮੇਰੇ ਦਿਲ ਵਿਚ, ਜੋ ਵਿਚਾਰ ਜੜ੍ਹਾਂ ਲਗਾ ਚੁੱਕਾ ਸੀ ਹੁਣ ਜੋਰ ਫੜਨ ਲੱਗਾ। ਸਾਡੇ ਦੇਸ਼ ਵਿਚ ਉੱਚ-ਸ੍ਰੇਣੀ ਕਹੇ ਜਾਣ ਵਾਲੇ, ਨੀਵੀਂ ਜਾਤ ਵਾਲਿਆ ਦੇ ਦੁੱਖਾ-ਸੁਖਾਂ ਤੋਂ ਕਿੰਨੀ ਲਾਪ੍ਰਵਾਹੀ ਨਾਲ ਮੂੰਹ ਮੋੜ ਚੁੱਕੇ ਹਨ, ਇਹ ਦੇਖ ਕੇ ਮੇਰਾ ਮਨ ਨਿਰਾਸ ਹੋਇਆ। ਦੱਖਣ ਭਾਰਤ ਵਾਗ ਉਤਰੀ ਭਾਰਤ ਵਿਚ ਵੀ ਹੇਠਲੀ ਸ੍ਰੇਣੀ ਦੇ ਲੋਕ ਆਮ ਤੌਰ ਤੇ ਖੇਤੀ-ਬਾੜੀ ਕਰਦੇ ਹਨ। ਖੇਤੀ-ਬਾੜੀ ਕਰਨ ਵਾਲੇ ਇਹ ਲੋਕ ਸਾਸਤਰ ਦੀ ਦ੍ਰਿਸ਼ਟੀ ਤੋਂ ਵੈਸ਼ ਹਨ। ਪਰ ਇਨ੍ਹਾਂ ਵਿਚ ਕਈ ਗਊ ਦਾ ਮਾਸ ਖਾਣ ਵਰਗੇ ਭੈੜੇ ਕੰਮਾਂ ਦੇ ਆਦੀ ਹੋਣ ਕਰ ਕੇ ਹਿੰਦੂ ਜਾਤ ਇਨ੍ਹਾਂ ਨੂੰ ਨੀਵਾਂ ਮੰਨਦੀ ਹੈ। ਹਿੰਦੂ-ਧਰਮ ਤੇ ਸੰਸਕ੍ਰਿਤ ਵਿਚ ਗਊ ਮਾਤਾ ਆਦਰਯੋਗ ਹੈ। ਹਿੰਦੂ ਸੰਸਕ੍ਰਿਤੀ ਤੇ ਸਭਿਅਤਾ ਖੇਤੀ-ਬਾੜੀ ਉੱਪਰ ਆਧਾਰਿਤ ਹੈ। ਗਊ, ਬੈਲ, ਖੇਤੀ-ਬਾੜੀ ਦੇ ਕੰਮ ਆਉਣ ਵਾਲੇ ਜੀਵ ਹਨ। ਇਸ ਲਈ ਪ੍ਰਾਚੀਨ ਕਾਲ ਤੋਂ ਹੀ ਹਿੰਦੂਆ ਨੇ ਗਊ ਦਾ ਮਾਸ ਖਾਣ ਤੋਂ ਮਨ੍ਹਾ ਕਰ ਦਿਤਾ ਸੀ। ਇਕ ਛੋਟੇ ਜਿਹੇ ਅੰਸ਼ ਨੂੰ ਇਹ ਮਨਾਹੀ ਨਾ ਮੰਨਦਿਆਂ ਵੇਖ ਕੇ ਬਹੁ-ਗਿਣਤੀ ਵਾਲੇ ਲੋਕਾਂ ਨੇ ਉਨ੍ਹਾਂ ਨੂੰ ਆਪਣੇ ਤੋਂ ਵੱਖਰੇ ਤੇ ਨੀਵੇਂ ਮੰਨਿਆ ਹੈ। ਇਹ ਤਾਂ ਠੀਕ ਹੈ, ਪਰ ਕਾਲ ਤੇ ਮਹਾਂਮਾਰੀ ਵਰਗੇ ਨੁਕਸਾਨ ਪਹੁੰਚਾਣ ਵਾਲੇ

ਦੁਸ਼ਮਨਾਂ ਦਾ ਮੁਕਾਬਲਾ ਕਰਦਿਆਂ ਉੱਚੇ-ਨੀਵੇਂ ਦਾ ਭੇਦ ਕਰਨਾ ਸਾਡੀ ਮੂਰਖਤਾ ਹੈ। ਨੀਵੀਂ-ਜਾਤ ਵਾਲਿਆਂ ਦੀ ਲਾਪ੍ਰਵਾਹੀ ਕਰ ਕੇ ਅਸੀਂ ਬਹੁਤ ਮਾੜੀ ਗੱਲ ਕੀਤੀ ਹੈ। ਉਸ ਦਾ ਨਤੀਜਾ ਹੁਣ ਅਸੀਂ ਭੁਗਤ ਰਹੇ ਹਾਂ। "ਹਿਰਦੈਮਰਿਦਿੰਡ ਚੇਯਟ ਬ੍ਰਮਾਡਲ ਇੰਗਲੰਦ ਪਿਰਿਦੁਪੋਮੇ।" (ਜਾਣ ਬੁਝ ਕੇ ਕੀਤੇ ਕਰਮਾਂ ਦਾ ਫਲ ਕਿਵੇਂ ਛੁਟਦਾ ?)

"ਮੂਰਪਰਲ ਚੇਯਿਨ ਪਿਰਪਹਲ ਵਿਲੈਯੁੰਮ" (ਜਿਹੋ ਜਿਹੇ ਕੰਮ ਕਰੋਗੇ, ਉਹੋ ਜਿਹਾ ਹੀ ਫਲ ਮਿਲੇਗਾ) ਅਸੀਂ ਹਰੀਜਨਾ ਤੇ ਅਛੂਤਾ ਨਾਲ ਜੋ ਵਿਹਾਰ ਕੀਤਾ, ਵਿਦੇਸ਼ਾਂ ਵਿਚ ਉਸੇ ਤਰ੍ਹਾਂ ਦਾ ਵਿਹਾਰ ਸਾਡੇ ਨਾਲ ਹੋ ਰਿਹਾ ਹੈ। ਸਾਡੇ ਸੰਕਰਾਚਾਰੀਆ ਜੀ ਅਤੇ ਵਾਨਮਾਮਲੈ ਜੀਯਰ ਸਵਾਮੀ ਜੀ, ਜੇ ਨੇਟਾਲ, ਟ੍ਰਾਂਸਵਾਲ ਆਦਿ ਦੇਸ਼ਾ ਵਿਚ ਜਾਦੇ ਤਾਂ ਉਨ੍ਹਾ ਨੂੰ ਸਹਿਰ ਦੇ ਬਾਹਰ ਨੀਵੀ ਜਾਤ ਵਾਲਿਆ ਦੇ ਇਲਾਕਿਆ ਵਿਚ ਰਹਿਣਾ ਪੈਂਦਾ। ਉਹ ਸਾਰੇ ਉਨ੍ਹਾਂ ਟਸਤਿਆਂ ਉਪਰ ਨਹੀਂ ਚਲ ਸਕਦੇ, ਜਿਨ੍ਹਾਂ ਉਪਰ ਆਮ ਲੋਕ ਚਲਦੇ ਹਨ। ਉਨ੍ਹਾਂ ਨੂੰ ਵੱਖਰੇ ਰਸਤੇ ਉਪਰ ਚਲਣਾ ਪੈਂਦਾ ਹੈ। ਪਾਲਕੀ ਜਾ ਕਿਸੇ ਹੋਰ ਸਵਾਰੀ ਦੀ ਕਲਪਨਾ ਵੀ ਨਹੀਂ ਕੀਤੀ ਜਾ ਸਕਦੀ। ਸੰਖੇਪ ਵਿਚ ਕਿਹਾ ਜਾਵੇ ਤਾਂ ਅਸੀਂ ਆਪਣੀ ਹੀ ਇਕ ਸ੍ਰੇਣੀ ਦੇ ਲੋਕਾਂ ਨੂੰ ਨੀਵਾਂ ਮੰਨਿਆ ਸੀ। ਹੁਣ ਤਾਂ ਦੁਨੀਆਂ ਦੂਸਰੇ ਦੇਸ ਦੇ ਲੋਕਾਂ ਦੀ ਥਾ, ਸਾਡੇ ਦੇਸ਼ ਦੇ ਲੋਕਾ ਨੂੰ ਤੁੱਛ ਤੇ ਨੀਵਾ ਸਮਝ ਰਹੀ ਹੈ। ਅਸੀਂ ਆਪਣੀ ਹੀ ਇਕ ਸ੍ਰੇਣੀ ਨੂੰ ਅਛੂਤ ਐਲਾਨ ਕਰ ਕੇ ਵਖਰਿਆ ਦਿਤਾ। ਹੁਣ ਤਾ ਵੇਦਮਾਰਗੀ ਅਤੇ ਮੁਸਲਮਾਨ ਜਿਹੇ, ਦੋ ਹਿੱਸਿਆ ਵਿਚ ਵੰਡੇ ਸਾਡੇ ਦੇਸ਼ ਦੇ ਸਾਰੇ ਲੋਕਾਂ ਨੂੰ ਦੁਨੀਆਂ ਅਛੂਤ ਸਮਝ ਰਹੀ ਹੈ। ਦੁਨੀਆਂ ਦੀ ਹਰ ਜ਼ਾਤ ਵਿਚ ਕਈ ਸ੍ਰੇਣੀਆਂ ਹਨ, ਪਰ ਸ੍ਰੇਣੀ-ਭੇਦ ਦੀ ਭਾਵਨਾ, ਕਿਸੇ ਕੌਮ ਨੂੰ ਜੜ੍ਹੋਂ ਹੀ ਕਮਜੋਰ ਬਣਾ ਦੇਵੇ ਤਾਂ ਉਸ ਗੱਲ ਨੂੰ ਲੈ ਕੇ ਸਾਨੂੰ ਨੀਵਾਂ ਦਿਖਾਉਣਾ ਵਿਦੇਸ਼ੀਆਂ ਲਈ ਅਸਾਨ ਹੋ ਜਾਂਦਾ ਹੈ। ਆਪਸੀ ਵੰਡ ਕਿਸੇ ਤੀਸਰੇ ਲਈ ਫਾਇਦੇ-ਮੰਦ ਸਾਬਿਤ ਹੁੰਦੀ ਹੈ।

ਇਤਿਹਾਸ ਗਵਾਹ ਹੈ ਕਿ 1200 ਸਾਲ ਪਹਿਲਾ, ਜਦੋਂ ਮੁਸਲਮਾਨ ਪੰਜਾਬ ਵਿਚ ਆਏ ਤਾਂ ਅਸੀ ਨੀਵੀਂ ਸ੍ਰੇਣੀ ਵਾਲਿਆ ਨੇ, ਜੋ ਪਹਿਲਾ ਹੀ ਉੱਚੀ ਸ੍ਰੇਣੀ ਵਾਲਿਆਂ ਦਿਆਂ ਅਤਿਆਚਾਰਾਂ ਤੋਂ ਬੇਹਦ ਦੁਖੀ ਸਾਂ, ਉਨ੍ਹਾਂ ਦਾ ਬੜੀ ਧੂਮ-ਧਾਮ ਨਾਲ ਸਵਾਗਤ ਕੀਤਾ ਸੀ ਅਤੇ ਉਨ੍ਹਾਂ ਨਾਲ ਜਾ ਮਿਲੇ। ਉਸ ਨਾਲ ਸਾਡੀ ਕੌਮ ਨੂੰ ਜਿਹੜੀ ਬਿਮਾਰੀ ਲੱਗ ਗਈ ਸੀ, ਉਸ ਤੋਂ ਅਜੇ ਤਕ ਛੁਟਕਾਰਾ ਨਹੀਂ ਮਿਲਿਆ। ਕਾਲ, ਮਹਾਂਮਾਰੀ ਆਦਿ ਵਿਚ ਵਧੇਰੇ ਕਰ ਕੇ ਹੇਠਲੀ ਸ੍ਰੇਣੀ ਵਾਲੇ ਹੀ ਮਰਦੇ ਹਨ। ਉੱਚੀ ਸ੍ਰੇਣੀ ਵਾਲੇ ਇਸ ਪਾਸੇ ਧਿਆਨ ਨਹੀਂ ਦਿੰਦੇ। ਇਸ ਤੋਂ ਉਲਟ ਦੂਰ-ਦੁਰਾਡੇ ਦੇਸੋਂ ਆਏ ਅੰਗਰੇਜ਼-ਪਾਦਰੀ ਕਾਲ ਤੋਂ ਦੁਖੀ ਲੋਕਾਂ ਦੀ ਕਈ ਤਰ੍ਹਾਂ ਸਹਾਇਤਾ ਕਰਦੇ ਹਨ। ਨਾਲ ਹੀ ਕਈ ਸੌ ਲੋਕਾਂ ਨੂੰ, ਖਾਸ ਕਰ ਕੇ, ਅਨਾਥ ਬੱਚਿਆਂ ਨੂੰ ਆਪਣੇ ਇਸਾਈ-

ਧਰਮ ਦਾ ਉਪਦੇਸ਼ ਦਿੰਦੇ ਹਨ। ਹਿੰਦੂਆ ਦੀ ਗਿਣਤੀ ਹਰ ਸਾਲ ਬਹੁਤ ਹੀ ਘੱਟ ਹੁੰਦੀ ਜਾ ਰਹੀ ਹੈ। ਮਹੰਤ ਲੋਕ ਆਪਣੇ ਢਿੱਡ ਵਧਾਉਣ ਨੂੰ ਹੀ ਗਿਆਨ ਦਾ ਵਾਧਾ ਮੰਨ ਕੇ ਖੁਸ ਹੁੰਦੇ ਜਾ ਰਹੇ ਹਨ। ਹਿੰਦੂ-ਲੋਕ ! ਹਿੰਦੂ ਜਨਤਾ ! ਹਾਇ ! ਸਾਡਾ ਖੂਨ, ਸਾਡਾ ਲਹੂ, ਮਾਸ, ਸਾਡੀਆ ਹੱਡੀਆ, ਸਾਡੀ ਜਾਨ, ਹਿੰਦੂ-ਜਾਤ ਦੇ, ਹਿੰਦੁਸਤਾਨ ਦੇ ਲੋਕ ਹੱਡੀਆ ਦਾ ਪਿੰਜਰ ਬਣੇ, ਭੁੱਖੇ ਪਿਆਸੇ ਮਰਦੇ ਜਾ ਰਹੇ ਹਨ, ਕੋਈ ਪੁੱਛਦਾ ਵੀ ਨਹੀ।

ਉਨ੍ਹਾਂ ਦੀ ਗਊ ਦਾ ਮਾਸ ਖਾਣ ਦੀ ਆਦਤ ਛੁਡਾ ਕੇ, ਸਾਫ ਸੁਥਰਾ ਰਹਿਣਾ ਸਿਖਾ ਕੇ ਉਨ੍ਹਾ ਨੂੰ ਆਪਣੇ ਸਮਾਜ ਵਿਚ ਆਪਸ ਵਿਚ ਮਿਲ ਕੇ ਰਹਿਣਾ ਸਿਖਾਉਣਾ ਚਾਹੀਦਾ ਹੈ। ਉਨ੍ਹਾ ਲੋਕਾ ਨੂੰ ਸਿਖਿਆ ਤੇ ਉਪਦੇਸ ਦੇ ਕੇ ਧਰਮ ਤੇ ਭਗਤੀ ਦੇ ਮਾਰਗ ਸਮਝਾ ਕੇ ਸਹਾਰਾ ਦੇਣਾ ਚਾਹੀਦਾ ਹੈ। ਨਹੀਂ ਤਾ ਉਹ ਸਾਰੇ ਸਾਡੇ ਵਿਰੋਧੀ ਬਣ ਜਾਣਗੇ। ਮੇਰੀ ਤੁੱਛ ਸੂਝ ਤੋ ਜਿਥੋ ਤਕ ਹੋ ਸਕੇ, ਇਸ ਪਾਸੇ ਕੋਸਿਸ ਕਰਨ ਦੀ ਇੱਛਾ ਮੇਰੇ ਦਿਲ ਵਿਚ ਪੈਦਾ ਹੋਈ। ਇਸ ਦੌਰਾਨ ਪਤਾ ਲਗਾ ਕਿ ਬੰਗਾਲ ਵਿਚ ਅਸਵਨੀ ਕੁਮਾਰ ਦੱਤ ਨਾਮੀ ਕੋਈ ਦੇਸ ਭਗਤ ਹੈ ਅਤੇ ਉਹ ਉਸ ਪ੍ਰਦੇਸ ਵਿਚ 'ਨਾਮ ਸੂਦਰ' (ਨਾਮ ਲਈ ਸੂਦਰ) ਕਹੇ ਜਾਣ ਵਾਲੇ ਨੀਵੀ ਜਾਤ ਵਾਲਿਆ ਨੂੰ ਹਿੰਦੂ ਸਮਾਜ ਵਿਚ ਥਾ ਦਿਵਾ ਕੇ ਉਨ੍ਹਾ ਦੀ ਉੱਨਤੀ ਲਈ ਪੂਰੀ ਕੋਸਿਸ ਕਰ ਰਹੇ ਹਨ। ਮੇਰੇ ਦਿਲ ਵਿਚ ਉਨ੍ਹਾ ਨੂੰ ਮਿਲਣ ਦੀ ਇੱਛਾ ਪੈਦਾ ਹੋਈ।

4

ਕੁਝ ਦਿਨ ਕਲਕਤੇ ਰੁਕਣ ਤੋ ਬਾਅਦ ਮੈ ਪਾਰਿਸਾਲ ਪਹੁੰਚਿਆ। ਉਥੇ ਜਾ ਕੇ ਢੂੰਡਦਾ ਢੂੰਡਦਾ, ਅਖੀਰ ਮੈਂ ਅਸਵਨੀ ਕੁਮਾਰ ਦੱਤ ਦੇ ਘਰ ਜਾ ਪਹੁੰਚਿਆ। ਦਰਵਾਜੇ ਵਿਚ ਹੀ ਬੰਗਾਲੀ ਬਾਬੂ ਜੀ ਖੜੇ ਸਨ। ਉਨ੍ਹਾ ਤੋ ਪੁੱਛਿਆ—"ਅਸਵਨੀ ਬਾਬੂ ਜੀ ਇੱਥੇ ਹੀ ਹਨ ?" ਜਵਾਬ ਮਿਲਿਆ—"ਨਹੀ। ਕਲ੍ਹ ਹੀ ਕਾਸੀ ਗਏ ਹਨ।" ਮੈ ਹਾਇ ਕਹਿ ਕੇ ਪੱਥਰ ਵਾਗ ਸਥਿਰ ਖੜਾ ਰਹਿ ਗਿਆ। ਮੇਰੇ ਭਗਵੇ ਕਪੜੇ ਦੇਖ ਕੇ ਉਹ ਮੈਨੂੰ ਘਰ ਦੇ ਅੰਦਰ ਲੈ ਗਏ ਅਤੇ ਕੁਝ ਖੁਆ-ਪਿਆ ਕੇ ਮੇਰੀ ਜਾਣਕਾਰੀ ਪੁੱਛੀ—"ਕਿੱਥੋਂ ਆਇਆ ਏਂ ?" ਆਦਿ। ਮੈ ਆਪਣਾ ਸਾਰਾ ਹਾਲ ਸੁਣਾ ਕੇ ਆਪਣੇ ਆਉਣ ਦਾ ਉਦੇਸ ਵੀ ਦੱਸਿਆ—"ਦੇਖੋ, ਬਾਬੂ ਜੀ, ਜੋ ਲੋਕ ਸਾਡੇ ਵਿਚੋਂ ਛੇਵਾ ਹਿੱਸਾ ਹਨ, ਉਨ੍ਹਾ ਨੂੰ ਅਸੀ ਅਛੂਤ ਬਣਾਈ ਰਖੀਏ, ਤਾਂ ਕੀ ਪਰਮਾਤਮਾ ਸਾਡੀ ਗਤੀ ਕਰੇਗਾ ?" ਮੇਰੇ ਮੂੰਹ ਵਿਚੋ ਇਹ ਸਬਦ ਨਿਕਲਦਿਆਂ ਹੀ ਉਨ੍ਹਾ ਦੇ ਚਿਹਰੇ ਉਪਰ ਉਦਾਸੀ ਛਾ ਗਈ। ਅੱਖਾ ਗਿੱਲੀਆ ਹੋ ਗਈਆਂ ਅਤੇ ਲੱਗਿਆ ਕਿ ਰੋ ਪੈਣਗੇ। ਸੋਚਿਆ, ਅਛੂਤਾ ਦੀ ਤਰਸਯੋਗ ਹਾਲਤ ਲਈ ਕਿੰਨੇ ਦੁਖੀ ਹੋ ਰਹੇ ਹਨ। ਮੈ ਕਿਹਾ—"ਤੁਹਾਡੇ ਵਰਗੇ ਦਿਲ ਦੇ ਹੋਰ ਆਦਮੀ ਹੋ ਜਾਣ ਤਾ ਇਸ ਦੇਸ਼ ਦਾ ਕਲਿਆਣ ਹੋ ਜਾਵੇਗਾ।"

"ਸਵਾਮੀ ਜੀ ! ਜਿਸ ਤਰ੍ਹਾ ਤੁਸੀਂ ਸੋਚ ਰਹੇ ਹੋ, ਉਸ ਤਰ੍ਹਾਂ ਦਾ ਦਇਆ ਤੇ ਕਰੁਣਾ ਨਾਲ ਭਰਪੂਰ ਦਿਲ, ਦੇਵੀ ਨੇ ਮੈਨੂੰ ਅਜ ਤਕ ਨਹੀਂ ਦਿਤਾ। ਨੀਵੀਂ ਜਾਤ ਵਾਲਿਆ ਦੀ ਭਲਾਈ ਕਰਨ ਦੀ ਥੋੜ੍ਹੀ ਬਹੁਤੀ ਸਰਧਾ ਮੇਰੇ ਵਿਚ ਵੀ ਹੈ। ਅਸ਼ਵਨੀ ਕੁਮਾਰ ਨਾਲ ਮੈਂ ਵੀ ਉਹਨਾ ਦੀ ਥੋੜ੍ਹੀ ਜਿਹੀ ਸੇਵਾ ਕੀਤੀ ਹੈ। ਪਰ ਸਾਡੇ ਵਿਚੋਂ ਛੇਵਾ ਹਿੱਸਾ ਲੋਕਾ ਦੀ ਐਸੀ ਭੈੜੀ ਹਾਲਤ ਹੋ ਰਹੀ ਹੈ, ਸਿਰਫ ਇਹ ਹੀ ਮੇਰੀ ਉਦਾਸੀ ਦਾ ਕਾਰਨ ਨਹੀਂ। ਹੁਣੇ ਜੋ ਵਾਕ ਤੁਹਾਡੇ ਮੂੰਹੋਂ ਸੁਣਿਆ ਹੈ, ਉਸੀ ਵਾਕ ਨੂੰ ਮੰਦਰਾਜ ਇਸਤਰੀ ਦੇ ਮੂੰਹੋਂ ਬਾਰ-ਬਾਰ ਸੁਣਿਆ ਸੀ, ਜੋ ਕੁਝ ਪਹਿਲਾ ਇੱਥੇ ਆਈ ਸੀ (ਮੰਦਰਾਜੀ ਇਸਤਰੀ ਤੋਂ ਭਾਵ, ਮਦਰਾਸੀ ਇਸਤਰੀ) ਉਤਰੀ ਭਾਰਤ ਵਾਲੇ ਮਦਰਾਸ ਦਾ ਉਚਾਰਣ ਮੰਦਰਾਜ ਕਰਦੇ ਹਨ। ਤੁਹਾਡੀਆ ਗੱਲਾਂ ਸੁਣਦਿਆ ਹੀ ਮੈਨੂੰ ਉਸ ਮੰਦਰਾਜੀ ਇਸਤਰੀ ਦੀ ਯਾਦ ਆ ਗਈ, ਅਤੇ ਉਨ੍ਹਾ ਦੀ ਹਾਲਤ ਉਪਰ ਦੁੱਖ ਹੋਇਆ। ਔਹ ! ਕਿਹੋ ਜਿਹਾ ਗੁਣ। ਕਿਹੋ ਜਿਹਾ ਰੂਪ। ਇੰਨੀ ਛੋਟੀ ਜਿਹੀ ਉਮਰ ਵਿਚ ਹੀ ਦੇਸ ਲਈ ਕਿਹੋ ਜਿਹੀ ਸਰਧਾ ਤੇ ਭਗਤੀ।" ਇਤਨਾ ਕਹਿ ਕੇ ਉਹ ਇਕਦਮ ਚੁਪ ਹੋ ਗਏ। ਫਿਰ ਇਕ ਦੋ ਵਾਰ ਮੇਰੇ ਵਲ ਧਿਆਨ ਨਾਲ ਵੇਖਿਆ। ਉਨ੍ਹਾ ਨੇ ਪਹਿਲਾ ਹੀ ਦੱਸਿਆ ਸੀ ਕਿ ਉਨ੍ਹਾ ਦਾ ਨਾਮ ਸਤੀਸ ਬਾਬੂ ਹੈ।

"ਸਤੀਸ ਬਾਬੂ, ਇਸ ਤਰ੍ਹਾ ਕਿਉਂ ਦੇਖ ਰਹੇ ਹੋ ?" ਮੈਂ ਪੁੱਛਿਆ।

ਉਹ ਬੋਲੇ, "ਸੁਆਮੀ ਜੀ, ਮੁਆਫ ਕਰਨਾ, ਤੁਸੀਂ ਤਾਂ ਸੰਨਿਆਸੀ ਹੋ। ਮੈਂ ਨਹੀਂ ਜਾਣਦਾ ਕਿ ਤੁਸੀਂ ਕਿਸ ਪ੍ਰਦੇਸ ਦੇ ਹੋ। ਫਿਰ ਵੀ ਤੁਹਾਡੇ ਚਿਹਰੇ ਨੂੰ ਦੇਖ ਕੇ ਲੱਗਦਾ ਹੈ ਕਿ ਇਹ ਚਿਹਰਾ ਉਸ ਮੁਟਿਆਰ ਦੇ ਚਿਹਰੇ ਨਾਲ ਮਿਲਦਾ ਜੁਲਦਾ ਹੈ। ਮੈਂ ਇਹ ਨਹੀਂ ਕਹਿੰਦਾ ਕਿ ਤੁਹਾਡੇ ਦੋਹਾ ਦਾ ਚਿਹਰਾ ਇਕੋ ਜਿਹਾ ਹੈ, ਪਰ ਪਤਾ ਨਹੀਂ "ਕਿਓਂ ਤੁਹਾਡੇ ਮੁੱਖ ਉਤੇ ਉਸ ਦਾ ਰੂਪ ਝਲਕ ਰਿਹਾ ਹੈ।"

ਮਦਰਾਸੀ ਇਸਤਰੀ ਸੁਣਦਿਆ ਹੀ ਮੇਰਾ ਦਿਲ ਸਹਿਮ ਗਿਆ ਸੀ। ਬਾਅਦ ਵਿਚ ਉਨ੍ਹਾ ਨੇ ਜੋ ਕੁਝ ਸੁਣਾਇਆ ਉਸ ਨੂੰ ਸੁਣਦਿਆ ਹੀ ਮੇਰੀ ਬੇਚੈਨੀ ਬਹੁਤ ਵਧ ਗਈ। ਮੈਂ ਭਗਵੇਂ ਕਪੜੇ ਪਾਏ ਹੋਏ ਸਨ। ਬਹੁਤ ਦਿਨਾ ਤੋਂ ਸੰਨਿਆਸੀ ਜੀਵਨ ਬਿਤਾ ਰਿਹਾ ਹਾ।......ਔਹ ਗੋਵਿੰਦਾ। ਪਹਿਰਾਵੇ ਵਿਚ ਕੀ ਰਖਿਆ ਹੈ।"

ਮੀਨਾ !...ਔਹ ! ਉਸ ਨੂੰ ਮਰਿਆਂ ਦੋ ਸਾਲ ਤੋਂ ਵਧ ਹੋ ਗਏ ਹਨ।...ਮੇਰੀ ਪਿਆਰੀ ਨੇ ਕਿੰਨਾ ਦੁਖੀ ਹੋ ਕੇ ਆਪਣੀ ਜਾਨ ਦਿਤੀ ਸੀ ?...ਇਕ ਛਿਣ ਵਿਚ ਹੀ ਮਨ ਦੇ ਭੂਤ ਨੇ ਉਥਲ-ਪੁਥਲ ਕਰ ਦਿਤੀ। ਹਜਾਰਾ ਕਲਪਨਾਵਾਂ ਤਾਂਡਵ ਨਾਚ ਕਰਨ ਲੱਗੀਆਂ।

"ਸਤੀਸ ਬਾਬੂ ! ਮੈਂ ਵੀ ਮਦਰਾਸੀ ਹਾਂ। ਤੁਸਾਂ ਕਿਹੜੀ ਮੁਟਿਆਰ ਬਾਰੇ ਦੱਸਿਆ ਹੈ, ਉਸ ਨੂੰ ਸੁਣਦਿਆ ਹੀ ਮੈਨੂੰ ਆਪਣੇ ਇਕ ਜਾਣਕਾਰ ਦੀ ਯਾਦ ਆ ਗਈ। ਦੱਸੋ ਉਹ ਕੌਣ ਹੈ ? ਕੀ ਨਾਮ ਹੈ ? ਹੁਣ ਕਿੱਥੇ ਰਹਿੰਦੀ ਹੈ ? ਇੱਥੇ ਕੀ

ਕਰਨ ਆਈ ਸੀ ? ਉਸ ਦੀ ਹਾਲਤ ਉਪਰ ਤੁਹਾਨੂੰ ਕਿਉਂ ਦੁੱਖ ਹੋ ਰਿਹਾ ਹੈ ? ਉਸ ਨੂੰ ਹੁਣ ਕੀ ਦੁੱਖ ਹੈ ? ਮੈਨੂੰ ਪੂਰਾ ਵਿਸਤਾਰ ਨਾਲ ਦੱਸੋ ।"

ਸਤੀਸ਼ ਚੰਦਰ ਬਾਬੂ ਨੇ ਕਹਿਣਾ ਸੁਰੂ ਕੀਤਾ । ਉਨ੍ਹਾ ਦਾ ਹਰ ਵਾਕ ਮੇਰੇ ਦਿਲ ਤੇ ਅੱਗ ਵਿਚ ਗਰਮ ਕੀਤੇ ਲੋਹੇ ਦੇ ਤੀਰ ਵਾਂਗ ਲਗਾ । ਉਸ ਵੇਲੇ ਮੇਰੇ ਤੇ ਜੋ ਬੀਤੀ ਉਸ ਦਾ ਵਰਨਣ ਕਰਦਾ ਜਾਵਾ ਤਾ ਪਾਠਕ ਬੋਰ ਹੋ ਜਾਣਗੇ, ਇਸੇ ਡਰ ਕਰ ਕੇ ਉਨ੍ਹਾ ਨੇ ਜੋ ਕੁਝ ਕਿਹਾ, ਉਹੀ ਸੁਣਾਂਦਾ ਹਾਂ । ਤੁਸੀਂ ਮੇਰੇ ਮਾਨਸਿਕ ਵਿਦਰੋਹ ਦੀ ਕਲਪਨਾ ਕਰ ਸਕਦੇ ਹੋ । ਸਤੀਸ਼ ਬਾਬੂ ਨੇ ਕਿਹਾ, "ਉਹ ਮੁਟਿਆਰ ਤੰਜੋਰ ਦੀ ਸੀ । ਉਸ ਦਾ ਨਾਮ ਮੈਨੂੰ ਨਹੀਂ ਪਤਾ । ਅਸੀ ਉਸ ਨੂੰ ਦੀਨ ਮਾਤਾ ਕਿਹਾ ਕਰਦੇ ਸੀ । ਸਿਰਫ ਅਸ਼ਵਨੀ ਬਾਬੂ ਨੂੰ ਹੀ ਉਸ ਦਾ ਅਸਲੀ ਨਾਮ ਪਤਾ ਹੈ । ਪਰ ਉਨ੍ਹਾ ਨੇ ਉਸ ਦੇਵੀ ਦੀ ਕਹਾਣੀ ਸਾਨੂੰ ਸੁਣਾਈ ਹੈ । ਉਹ ਪੁਲਿਸ ਵਿਭਾਗ ਤੋਂ ਰਿਟਾਇਰ ਇਕ ਅਫਸਰ ਦੀ ਕੁੜੀ ਹੈ । ਉਸ ਦੀ ਭੂਆ ਦੇ ਪੁੱਤਰ ਨਾਲ ਉਸ ਦਾ ਵਿਆਹ ਹੋਣਾ ਨਿਸ਼ਚਿਤ ਹੋਇਆ ਸੀ । ਉਹ ਨੌਜੁਆਨ 'ਵੰਦੇਮਾਤਰਮ' ਦੀ ਗੋਸਟੀ ਵਿਚ ਮਿਲ ਗਿਆ । ਇਸ ਕਰਕੇ ਉਸ ਦੇ ਪਿਤਾ ਜੀ ਨੇ ਆਪਣੀ ਕੁੜੀ ਦਾ ਵਿਆਹ ਇਕ ਪੁਲਿਸ ਇੰਸਪੈਕਟਰ ਨਾਲ ਕਰਨ ਦਾ ਪ੍ਰਬੰਧ ਕਰ ਦਿਤਾ । ਵਿਆਹ ਦੇ ਮੌਕੇ ਨੇੜੇ ਆ ਕੇ ਉਸ ਮੁਟਿਆਰ ਨੇ ਸੁਪਨੇ ਵਿਚ ਦੇਵੀ ਦੀ ਆਗਿਆ ਮੰਨ ਕੇ ਕੋਈ ਜੜ੍ਹੀ-ਬੂਟੀ ਖਾ ਲਈ, ਜਿਸ ਕਰ ਕੇ ਉਸ ਨੂੰ ਬਹੁਤ ਤੇਜ ਬੁਖਾਰ ਹੋ ਗਿਆ ਅਤੇ ਵਿਆਹ ਰੁਕ ਗਿਆ । ਫਿਰ ਉਸ ਦੇ ਪਿਤਾ ਜੀ ਸੁਰਗਵਾਸ ਹੋ ਗਏ, ਇਸ ਦੌਰਾਨ ਉਸ ਦਾ ਪ੍ਰੇਮੀ ਉਹ ਮਦਰਾਸੀ ਨੌਜੁਆਨ ਉਸ ਨੂੰ ਮਰ ਚੁਕੀ ਸਮਝ ਕੇ ਸੰਨਿਆਸ ਦੇ ਉਪਦੇਸ਼ ਲਈ ਘਰੋ ਨਿਕਲ ਗਿਆ ।"

ਔਹ ! ਬੇਚੈਨ ਦਿਲ ! ਸਬਰ ਕਰੀ, ਟੁੱਟ ਨਾ ਜਾਵੀ । ਜਿੱਥੋਂ ਤਕ ਹੋ ਸਕਿਆ, ਆਪਣੇ ਆਪ ਨੂੰ ਰੋਕਣਾ ਚਾਹਿਆ, ਪਰ ਹਾਰ ਗਿਆ । ਮੈ ਚੀਕ ਪਿਆ । "ਹਾਇ ਮੀਨਾ ! ਮੀਨਾ !" ਫਿਰ ਬੋਲਿਆ, "ਸਤੀਸ ਬਾਬੂ ! ਦੱਸੋ, ਹੁਣ ਉਸ ਉੱਪਰ ਕੀ ਮੁਸੀਬਤ ਆਈ ਹੈ !"

ਸਤੀਸ਼ ਬਾਬੂ ਸਮਝ ਗਏ......ਬੋਲੇ......ਹੁਣ ਕੁਝ ਨਹੀਂ, ਕੀ ਮੁਸੀਬਤ ਆਈ ਹੈ ।"

"ਨਹੀਂ...ਨਹੀਂ । ਤੁਸੀਂ ਮੈਨੂੰ ਸੱਚ ਕਹਿਣ ਤੋਂ ਡਰ ਰਹੇ ਹੋ । ਸੱਚ ਜਾਣ ਲਵਾਂ ਤਾ ਦੁੱਖੀ ਹੋ ਜਾਵਾਂਗਾ । ਤੁਸੀ ਇਹ ਸੋਚ ਕੇ ਮੇਰੇ ਤੋ ਕੁਝ ਛੁਪਾ ਰਹੇ ਹੋ । ਇਹੀ ਮੇਰੇ ਲਈ ਨਰਕ ਵਰਗੀ ਸਜਾ ਹੈ—ਕਿਰਪਾ ਕਰ ਕੇ ਕਹਿ ਦਿਓ ।" ਮੈ ਉਹਨਾਂ ਨੂੰ ਬੇਨਤੀ ਕਰਨ ਲੱਗਾ । ਸਤੀਸ਼ ਬਾਬੂ ਮੈਨੂੰ ਕੁਝ ਉਲਟਾ-ਸਿੱਧਾ ਕਹਿ ਕੇ ਹੌਸਲਾ ਦੇਣ ਲੱਗੇ ।

ਮੈਂ ਕਿਹਾ—"ਨਹੀਂ...ਮੈਨੂੰ ਸੱਚੋ ਸੱਚ ਦੱਸ ਦਿਓ । ਭਾਰਤ ਮਾਤਾ ਦੀ ਭਾਗਵਤ

ਗੀਤਾ ਦੀ ਸਹੁੰ ਹੈ...ਦੱਸੋ ।" ਮੈਨੂੰ ਪਤਾ ਸੀ ਕਿ ਸੱਚ ਤੇ ਸਹੁੰ ਦੇ ਸ਼ਬਦ ਬੰਗਾਲੀਆਂ ਨੂੰ ਕਿੱਥੋਂ ਤਕ ਬੰਨ੍ਹ ਲੈਂਦੇ ਸਨ...ਮਜਬੂਰ ਕਰ ਦਿੰਦੇ ਹਨ, ਮੇਰੇ ਇਹ ਸ਼ਬਦ ਸੁਣਕੇ ਉਹ ਕੁਝ ਨਰਾਜ ਹੋ ਗਏ ।

"ਓਏ ! ਨਾਸਮਝ ਸੰਨਿਆਸੀਆ । ਤੂੰ ਕਿਹੋ ਜਿਹੀ ਗੱਲ ਕਹਿ ਦਿਤੀ ਹੈ । ਸੁਣ ! ਹੁਣ ਸੱਚ ਦੱਸਦਾ ਹਾਂ । ਉਹ ਮੁਟਿਆਰ ਇੱਥੋਂ ਦੇ ਨਾਮਸੂਦਰਾਂ ਦੀ ਸੇਵਾ ਲਈ ਸੰਕਟ ਕਰਨ ਦੇ ਕਾਰਜ ਵਿਚ ਲੱਗੀ ਸੀ ਕਿ ਉਸ ਨੂੰ ਸਰਦੀ ਲੱਗ ਗਈ । ਬੁਖਾਰ ਚੜ੍ਹਿਆ । ਡਾਕਟਰਾਂ ਨੇ ਜਵਾਬ ਦੇ ਦਿਤਾ । ਉਸ ਦੇ ਬਚਣ ਦੀ ਉਮੀਦ ਬਹੁਤ ਘੱਟ ਹੈ । ਉਹ ਮੁਟਿਆਰ ਚਾਹੁੰਦੀ ਹੈ ਕਿ ਉਹ ਅਖੀਰਲਾ ਸਾਹ ਕਾਸ਼ੀ ਵਿਚ ਲਵੇ । ਇਸ ਲਈ ਅਸ਼ਵਨੀ ਬਾਬੂ ਉਸ ਨੂੰ ਕਾਸ਼ੀ ਲੈ ਗਏ ਹਨ । ਅੱਛਾ, ਸੱਚ ਦੱਸ ਦਿਤਾ ਹੈ...ਤੁਸੀਂ ਚਲੇ ਜਾਣਾ ।" ਸਤੀਸ਼ ਬਾਬੂ ਨੇ ਕਿਹਾ ।

"ਕਾਸ਼ੀ ?"

"ਹਾਂ ।"

"ਕਾਸੀ ਵਿਚ ਕਿੱਥੇ ?"

"ਉਸੇ ਘਾਟ ਉਪਰ ।"

"ਉਸੇ ਘਾਟ ਉੱਪਰ, ਕਿੱਥੇ ?"

"ਉਸੇ ਦੇ ਜਰਾ ਦੱਖਣ ਵਿਚ 'ਨਰਵਾ' ਨਾਮੀ ਥਾਂ ਹੈ । ਉੱਥੇ ਕਈ ਬੰਗਲੇ ਤੇ ਬਾਗ ਬਗੀਚੇ ਹਨ । ਉਸ ਵਿਚ ਤੇਪੁਰ ਮਹਾਰਾਜਾ ਦੇ ਬੰਗਲੇ ਵਿਚ ਅਸਵਨੀ ਬਾਬੂ ਰਹਿ ਰਹੇ ਹਨ ।"

—ਮੈਂ ਕਿਹਾ"ਗੱਡੀ ਦਾ ਕਿਰਾਇਆ ਦਿਓ ।"

ਉਨ੍ਹਾਂ ਨੇ ਦੱਸ ਰੁਪਏ ਦਾ ਨੋਟ ਕੱਢ ਕੇ ਮੇਰੇ ਵੱਲ ਸੁੱਟ ਦਿਤਾ । ਇੱਜਤ-ਬੇਇਜਤੀ ਦੀ ਪਰਵਾਹ ਕੌਣ ਕਰਦਾ ਸੀ । ਨੋਟ ਲੈ ਕੇ ਉੱਥੋਂ ਤੁਰ ਪਿਆ । ਸਾਰੇ ਰਸਤੇ ਖਾਣ ਲਈ ਦਿਲ ਤੇ ਪੀਣ ਲਈ ਅੱਥਰੂਆਂ ਤੋਂ ਬਿਨਾਂ ਕੁਝ ਨਾ ਲੈ ਕੇ ਕਾਸ਼ੀ ਜਾ ਪਹੁੰਚਿਆ ।

## 5

ਕਾਸ਼ੀ ਦੇ ਹਨੂਮਾਨ ਘਾਟ ਵਿਚ ਮੇਰੇ ਵਾਕਫ ਲੋਕ ਰਹਿੰਦੇ ਹਨ । ਮੇਰੇ ਇਕ ਦੋਸਤ ਦਾ ਭਰਾ ਉੱਥੇ ਰਹਿੰਦਾ ਹੈ । ਪਾਠਕਾਂ ਵਿਚੋਂ ਜੇ ਕੋਈ ਕਾਸ਼ੀ ਗਿਆ ਹੈ ਤਾਂ ਮੇਰੀਆਂ ਦੱਸੀਆਂ ਥਾਵਾਂ ਉਨ੍ਹਾਂ ਨੂੰ ਪਤਾ ਹੋਣਗੀਆਂ, ਉੱਥੇ ਪੱਛਮ ਵਾਲੇ ਪਾਸੇ ਇਕ ਗਲੀ ਹੈ ਨਾ ? ਉਸ ਵਿਚ ਪੂਰਬ-ਪੱਛਮ ਦੇ ਕੋਨੇ ਤੇ ਤੀਸਰਾ ਮਕਾਨ, ਉਸ ਦਾ ਨਾਮ ਹੈ, ਸ਼ਿਵਮੱਠ । ਮੁਸਾਫਰਾਂ ਦੇ ਰਹਿਣ ਲਈ ਬਣੇ ਮਕਾਨਾਂ ਨੂੰ ਕਾਸੀ ਵਿਚ 'ਮੱਠ' ਕਹਿੰਦੇ ਹਨ । ਮੈਂ ਸ਼ਿਵਮੱਠ ਵਿਚ ਗਿਆ । ਇਸ਼ਨਾਨ ਕਰਕੇ ਮੱਠ ਵਾਲਿਆਂ ਨੇ ਜੋ ਕੁਝ ਦਿਤਾ ਉਸ ਨੂੰ ਖਾ ਕੇ ਉਸ ਮੱਠ ਦੇ ਇਕ ਮੁੰਡੇ ਨੂੰ ਨਾਲ ਲੈ ਕੇ ਝਟਪਟ

ਨਰਵਾ ਮਹੱਲੇ ਵਲ ਚੱਲ ਪਿਆ । ਤੈਪੂਰ ਰਾਜਾ ਦੇ ਬੰਗਲੇ ਦਾ ਪਤਾ ਲਗਾ ਕੇ, ਬੰਗਲੇ ਵਿਚ ਪਹੁੰਚਿਆ ਤਾਂ ਸੱਤ ਵਜ ਚੁਕੇ ਸਨ ।

ਦਰਵਾਜ਼ੇ ਤੇ ਇਕ ਘੋੜਾ-ਗੱਡੀ ਖੜੀ ਸੀ । ਗੱਡੀ ਵਿਚ ਅੰਗਰੇਜੀ ਤਰੀਕੇ ਦਾ ਪਹਿਵਾਰਾ ਪਾਈ, ਇਕ ਬੰਗਾਲੀ ਬੰਦਾ ਬੈਠਾ ਸੀ । ਉਸ ਦੇ ਕੋਲ ਇਕ ਬੁੱਢਾ ਤੇ ਕੁਝ ਕੁ ਲੋਕ ਹੋਰ ਖੜੇ ਸਨ । ਅਸ਼ਵਨੀ ਕੁਮਾਰ ਦੱਤ ਦੀ ਤਸਵੀਰ ਮੈਂ ਕਈ ਥਾਵਾਂ ਤੇ ਦੇਖੀ ਸੀ, ਇਸ ਲਈ ਪਹਿਚਾਣ ਲਿਆ, ਮੈਨੂੰ ਦੇਖਦਿਆਂ ਹੀ ਉਨ੍ਹਾ ਨੇ ਕੋਲ ਖੜ੍ਹੇ ਇਕ ਬੰਦੇ ਨੂੰ ਕਿਹਾ—"ਕੋਈ ਸੰਨਿਆਸੀ ਆਇਆ ਹੈ । ਉਸ ਨੂੰ ਬਰਾਂਡੇ ਵਿਚ ਲੈ ਜਾਣਾ । ਮੈਂ ਹੁਣੇ ਆਉਂਦਾ ਹਾਂ ।" ਮੈਂ ਤੇ ਮੇਰੇ ਨਾਲ ਆਇਆ ਮੁੰਡਾ ਦੋਵੇਂ ਬਰਾਂਡੇ ਵਿਚ ਪਈਆ ਕੁਰਸੀਆਂ ਤੇ ਬੈਠ ਗਏ । ਉਥੇ ਬੈਠਿਆਂ ਅਸਵਨੀ ਕੁਮਾਰ ਤੇ ਉਸ ਬੁੱਢੇ ਦੀ ਗੱਲ-ਬਾਤ ਸਾਫ ਸੁਣਾਈ ਦੇ ਰਹੀ ਸੀ ।

ਅਸਵਨੀ ਬਾਬੂ—ਡਾਕਟਰ ਸਾਹਿਬ ! ਲੱਗਦਾ ਹੈ, ਕੱਲ੍ਹ ਤੋਂ ਅੱਜ ਹਾਲਤ ਕੁਝ ਕੁ ਸੁਧਰ ਗਈ ਹੈ । ਤੁਹਾਡੀ ਕੀ ਰਾਇ ਹੈ ?"

ਡਾਕਟਰ—"ਬਹੁਤ ਕਮਜੋਰੀ ਹੈ । ਚੌਵੀ ਘੰਟੇ ਹੋਰ ਖਤਰਾ ਹੈ । ਇਹ ਖਤਰਾ ਹੁਣ ਟਲ ਜਾਵੇ ਤਾਂ ਕੋਈ ਫਿਕਰ ਨਹੀਂ ।"

ਇਹ ਸਬਦ ਜਹਿਰੀਲੇ ਤੀਰ ਵਾਂਗ ਮੇਰੇ ਕੰਨਾਂ ਵਿਚ ਲੱਗੇ । ਮੈਂ ਚੀਕ ਪਿਆ—
"ਮੀਨਾ ! ਮੀਨਾ !"

ਗੱਡੀ ਚਲੀ ਗਈ ।

ਮੇਰੀ ਚੀਕ ਸੁਣ ਕੇ ਅਸਵਨੀ ਬਾਬੂ ਤੇ ਹੋਰ ਲੋਕ ਮੇਰੇ ਵਲ ਆਣ ਲੱਗੇ । ਉਨ੍ਹਾਂ ਨੂੰ ਆਉਂਦਿਆਂ ਵੇਖ ਕੇ ਮੈਂ ਸੰਭਲ ਗਿਆ ਅਤੇ ਖੜੇ ਹੋ ਕੇ ਹੱਥ ਜੋੜੇ ।

"ਸੁਆਮੀ ਜੀ ! ਤੁਸੀਂ ਕਿੱਥੋਂ ਦੇ ਹੋ ? ਇੱਥੇ ਕਿਉਂ ਆਏ ਹੋ ? ਤੁਸੀਂ ਹੁਣੇ ਚੀਕੇ ਕਿਉਂ ਸੀ ?" ਬਾਬੂ ਨੇ ਹਿੰਦੁਸਤਾਨੀ ਵਿਚ ਪੁੱਛਿਆ ।

"ਬਾਬੂ ਜੀ, ਮੈਂ ਕੋਈ ਸਾਧੂ ਸੰਨਿਆਸੀ ਤਾ ਨਹੀਂ, ਚੋਰ ਹਾਂ, ਭੈੜੀ ਕਿਸਮਤ ਵਾਲਾ ਹਾਂ । ਮੀਨਾਬਾਲ ਨੇ ਤੁਹਾਨੂੰ ਗੋਬਿੰਦਰਾਜਨ ਦਾ ਨਾਮ ਦੱਸਿਆ ਹੋਵੇਗਾ । ਮੈਂ ਉਹੀ ਪਾਪੀ ਹਾਂ ।"

ਬਾਬੂ ਜੀ ਉਸੇ ਵੇਲੇ ਮੈਨੂੰ ਉਪਰਲੇ ਕਮਰੇ ਵਿਚ ਲੈ ਗਏ ਅਤੇ ਕਹਿਣ ਲੱਗੇ—ਕਲ ਤਾਂ ਮੈਂ ਕਈ ਵਾਰੀ ਤੁਹਾਡੇ ਬਾਰੇ ਸੋਚ ਰਿਹਾ ਸੀ । ਮੈਨੂੰ ਲੱਗਿਆ ਸੀ ਕਿ ਤੁਸੀਂ ਇੱਥੇ ਪਹੁੰਚ ਜਾਵੋਗੇ ।'

ਫਿਰ ਹੁਕਮ ਕੀਤਾ—"ਪੂਰਬ ਵੱਲ ਮੂੰਹ ਕਰ ਕੇ ਬੈਠ ਜਾਵੋ ।" ਮੈਂ ਇਸੇ ਤਰ੍ਹਾਂ ਕੀਤਾ । ਦੋਵੇਂ ਅੱਖਾਂ ਬੰਦ ਕਰ ਲਈਆਂ । ਉਹ ਮੇਰੇ ਹੱਥਾਂ ਤੇ ਹੱਥ ਫੇਰ ਕੇ ਕੁਝ ਗੁਣਗੁਣਾਉਂਦੇ ਰਹੇ । ਮੈਨੂੰ ਨੀਂਦ ਜਿਹੀ ਆਣ ਲੱਗੀ । ਦਿਲ ਵਿਚ ਆਖਿਆ—ਹਾਇ...! ਮੀਨਾ ਨੂੰ ਦੇਖਿਆ ਵੀ ਨਹੀਂ...ਮੇਰੀ ਜਾਨ ਤੋਂ ਵੀ ਪਿਆਰੀ, ਮੀਨਾ ਮਰਨ

ਕਿਨਾਰੇ ਖੜੀ ਹੈ। ਉਸ ਨੂੰ ਦੇਖਣ ਤੋਂ ਪਹਿਲਾ ਹੀ ਮੈਨੂੰ ਇਸ ਤਰ੍ਹਾਂ ਦੀ ਨੀਂਦ ਕਿਉਂ ਆ ਰਹੀ ਹੈ ? ਓਹ ! ਇਹ ਤਾ ਕੋਈ ਮੇਰੇ ਉਪਰ ਜਾਦੂ ਚਲਾ ਰਿਹਾ ਹੈ। ਮੈਨੂੰ ਮੇਰੀ ਪ੍ਰੇਮਿਕਾ ਦੇ ਦਰਸਨ ਕਰਨ ਤੋਂ ਰੋਕਣਾ ਚਾਹੁੰਦੇ ਹਨ। ਨਹੀਂ...ਇਸ ਮਾਇਆ ਤੋਂ ਛੁਟਕਾਰਾ ਪਾਉਣਾ ਹੈ। ਅੱਖਾਂ ਖੋਲ੍ਹ ਦੇਣੀਆਂ ਹਨ...ਮੈਂ ਉਠਣ ਦੀ ਪੂਰੀ ਕੋਸਿਸ ਕੀਤੀ "ਹੂੰ... ਦੀ ਆਵਾਜ ਆਈ। ਅੱਖਾ ਖੋਲ੍ਹ ਨਾ ਸਕਿਆ। ਬੇਹੋਸ਼ੀ ਵਧਦੀ ਜਾ ਰਹੀ ਸੀ ਕਿ ਮੈਂ ਨੀਂਦਰ ਵਿਚ ਗੜੂੰਦ ਹੋ ਗਿਆ।

ਜਦੋਂ ਮੇਰੀ ਅੱਖ ਖੁਲ੍ਹੀ ਤਾ ਪਤਾ ਲੱਗਾ ਕਿ ਮੈਂ ਦੋ ਦਿਨ ਨੀਂਦ ਵਿਚ ਗੜੂੰਦ ਰਿਹਾ ਹਾ। ਨੇੜੇ ਬੈਠੇ ਇਕ ਸੇਵਕ ਨੂੰ ਪੁੱਛਿਆ—"ਮੀਨਾ ਕਿੱਥੇ ਹੈ ? ਮੀਨਾ ਠੀਕ ਤਾਂ ਹੈ ਨਾ ?" ਉਸ ਨੇ ਕਿਹਾ—"ਮੈਨੂੰ ਕੁਝ ਨਹੀਂ ਪਤਾ।" ਮੈਂ ਹਮੇਸਾ ਵਾਗ ਹੁੰਦਾ ਤਾਂ ਉਸ ਦਰਬਾਨ ਦੇ ਲੱਤ ਮਾਰ ਕੇ ਜੋ ਵੀ ਸਾਹਮਣੇ ਆਉਂਦਾ, ਉਸ ਨੂੰ ਮਾਰ ਕੇ ਤੇ ਹੇਠਾਂ ਸੁੱਟ ਕੇ ਮੀਨਾ ਕੋਲ ਭੱਜ ਜਾਂਦਾ। ਮੇਰਾ ਸਰੀਰ ਬਹੁਤ ਥੱਕਿਆ ਹੋਇਆ ਸੀ, ਪਰ ਦਿਲ ਵਿਚ ਇਕ ਅਦੁੱਤੀ ਸ਼ਾਤੀ ਦਾ ਅਨੁਭਵ ਹੋ ਰਿਹਾ ਸੀ। ਸਾਰੀ ਗਰਮੀ ਖਤਮ ਹੋ ਗਈ। ਮੈਂ ਸਮਝ ਗਿਆ ਕਿ ਇਹ ਬਾਰਿਸਾਲ ਦੇ ਬੂਟੇ ਦਾ ਜਾਦੂ ਹੈ। ਅੱਧੇ ਘੰਟੇ ਬਾਅਦ ਅਸਵਨੀ ਬਾਬੂ ਮੇਰੇ ਕਮਰੇ ਵਿਚ ਆਏ ਅਤੇ ਸਾਹਮਣੇ ਪਈ ਕੁਰਸੀ ਤੇ ਬੈਠ ਗਏ। ਮੈਂ ਅਚਾਨਕ ਹੱਥ ਜੋੜ ਦਿਤੇ।

'ਓਮ' ਕਹਿ ਕੇ ਉਨ੍ਹਾ ਨੇ ਅਸੀਰਵਾਦ ਦਿਤਾ। ਬੋਲੇ—"ਹੇ ਬਾਲ ਸੰਨਿਆਸੀ, ਕਪਟ ਸੰਨਿਆਸੀ, ਅਰਜੁਨ ਸੰਨਿਆਸੀ, ਤੇਰੀ ਕਿਸਮਤ ਖੁਲ੍ਹ ਗਈ ਹੈ।"

ਮੈਂ ਜਾਣ ਗਿਆ ਕਿ ਮੀਨਾ ਬਚ ਗਈ ਹੈ। ਪੁੱਛਿਆ—'ਮੀਨਾ, ਸਿਹਤਮੰਦ ਹੋ ਗਈ ਹੈ ?"

"ਪੂਰੀ ਤਰ੍ਹਾ ਸਿਹਤਮੰਦ ਹੋ ਗਈ ਹੈ। ਹੁਣ ਭਾਵੇਂ ਉਸ ਨੂੰ ਪੰਜਾਹ ਸਾਲਾ ਤਕ ਸਮੁੰਦਰ ਵਿਚ ਧੱਕ ਦੇਈਏ, ਉਸ ਨੂੰ ਕੋਈ ਨੁਕਸਾਨ ਨਹੀਂ ਹੋਵੇਗਾ।"

"ਹੁਣ ਮੈਨੂੰ ਜਾਣ ਦੀ ਆਗਿਆ ਦਿਓ।"

ਮੈਂ ਇਹ ਸੋਚ ਕੇ ਆਪਣਾ ਵਰਤ ਵੀ ਛੱਡ ਕੇ, ਇੱਥੇ ਦੌੜ ਆਇਆ ਸਾ ਕਿ ਉਹ ਕਿਧਰੇ ਮਰ ਹੀ ਨਾ ਜਾਵੇ। ਹੁਣ ਉਸ ਨੂੰ ਮਿਲਣ ਜਾਂ ਉਸ ਦੇ ਨਾਲ ਰਹਿਣ ਦਾ ਮੇਰਾ ਕੋਈ ਵਿਚਾਰ ਨਹੀਂ। ਮੈਂ ਚਲਾ ਜਾਵਾਂਗਾ।"

ਅਸਵਨੀ ਬਾਬੂ ਜੋਰ ਨਾਲ ਹੱਸ ਪਏ ਅਤੇ ਨੇੜੇ ਖੜੇ ਦਰਬਾਨ ਨੂੰ ਕਿਹਾ—"ਇਨ੍ਹਾਂ ਲਈ ਥੋੜ੍ਹਾ ਦੁੱਧ ਲਿਆਵੀਂ।" ਦਰਬਾਨ ਹੱਥ-ਮੂੰਹ ਧੋਣ ਲਈ ਪਾਣੀ ਅਤੇ ਪੀਣ ਲਈ ਦੁੱਧ ਲੈ ਆਇਆ। ਅਸਵਨੀ ਬਾਬੂ ਤੋਂ ਲੈ ਕੇ ਪੀਤੇ ਦੁੱਧ ਤੋਂ ਲੱਗਿਆ, ਜਿਵੇਂ ਕੁਟ੍ਰਾਲਮ ਦੇ ਝਰਨੇ ਵਿਚ ਇਸਨਾਨ ਕਰ ਲਿਆ ਹੋਵੇ। ਮੇਰੀ ਸਾਰੀ ਥਕਾਵਟ ਖ਼ਤਮ ਹੋ ਗਈ। ਮੈਨੂੰ ਬਹੁਤ ਆਰਾਮ ਤੇ ਸ਼ਾਂਤੀ ਦਾ ਅਨੁਭਵ ਹੋਇਆ।

"ਹੁਣ ਦਸੋ। ਤੁਸੀਂ ਜਾਣਾ ਚਾਹੁੰਦੇ ਹੋ।" ਅਸ਼ਵਨੀ ਬਾਬੂ ਨੇ ਮੁਸਕਰਾਂਦਿਆਂ ਪੁੱਛਿਆ।

ਮੈਂ ਜਵਾਬ ਦਿਤਾ, "ਬੱਸ, ਇਕ ਵਾਰ ਮੀਨਾ ਨੂੰ ਮਿਲ ਕੇ ਚਲਾ ਜਾਵਾਂਗਾ।" ਅਸ਼ਵਨੀ ਬਾਬੂ ਦੀ ਮੁਸਕਰਾਹਟ ਇਕ ਦਮ ਸ਼ਰਧਾ ਦੀ ਭਾਵਨਾ ਵਿਚ ਬਦਲ ਗਈ। ਉਨ੍ਹਾਂ ਨੇ ਕਿਹਾ—"ਬੇਟਾ, ਤੂੰ ਮੀਨਾ ਨਾਲ ਵਿਆਹ ਕਰ ਲਵੀਂ। ਤੁਸੀਂ ਦੋਵੇਂ ਪਤੀ ਪਤਨੀ, ਪ੍ਰਾਚੀਨ ਕਾਲ ਦੇ ਰਿਸ਼ੀ-ਰਿਸੀ ਪਤਨੀ ਵਾਂਗ ਯਾਗ ਯੱਗਯ ਕਰਦੇ ਰਹੇ, ਉਸੇ ਤਰ੍ਹਾਂ ਤੁਸੀਂ ਦੋਵੇਂ ਪਤੀ-ਪਤਨੀ ਸਾਰੀ ਜ਼ਿੰਦਗੀ ਮਾਤਾ ਦੀ ਸੇਵਾ ਵਿਚ ਜੀਵ ਯੱਗ ਕਰਦੇ ਰਹਿਣਾ।"

ਮੈਂ ਪੁੱਛਿਆ—"ਕਾਲੀ ਦੇਵੀ ਦੀ ਆਗਿਆ ਦਾ ਕੀ ਹੋਵੇਗਾ? ਦੇਵੀ ਨੇ ਮੀਨਾ ਨੂੰ ਜ਼ਹਿਰੀਲੀ ਬੂਟੀ ਖਾਣ ਦੀ ਆਗਿਆ ਦਿਤੀ ਸੀ ਅਤੇ ਕਿਹਾ ਸੀ ਕਿ ਇਸ ਜਨਮ ਵਿਚ ਗੋਵਿੰਦਰਾਜਨ ਨਾਲ ਵਿਆਹ ਨਹੀਂ ਕਰਨਾ।" ਮੈਂ ਉਨ੍ਹਾਂ ਨੂੰ ਯਾਦ ਕਰਵਾਇਆ।

ਉਹ ਕਹਿਣ ਲੱਗੇ—"ਉਹ ਸਾਰੀਆਂ ਗੱਲਾਂ ਮੈਨੂੰ ਪਤਾ ਹਨ। ਕਾਲੀ ਦੇਵੀ ਦੇ ਹੁਕਮ ਨੂੰ ਚੰਗੀ ਤਰ੍ਹਾਂ ਸਮਝਣ ਤੋਂ ਬਿਨਾ ਹੀ ਮੀਨਾ ਨੇ ਤੁਹਾਨੂੰ ਚਿੱਠੀ ਲਿਖੀ ਸੀ, ਮੀਨਾ ਦੇ ਜਨਮ-ਪਰਿਵਰਤਨ ਨੂੰ ਲੈ ਕੇ ਦੇਵੀ ਨੇ ਜੋ ਕੁਝ ਕਿਹਾ, ਉਸ ਦਾ ਮਤਲਬ ਕੁਝ ਹੋਰ ਸੀ। ਉਹ ਤਾਂ ਜੀਵਨ ਦੇ ਪਰਿਵਰਤਨ ਵਲ ਇਸ਼ਾਰਾ ਸੀ। ਉਸ ਨੂੰ ਜ਼ਹਿਰੀਲੀ ਬੂਟੀ ਖਾਣ ਦਾ ਹੁਕਮ, ਇਸ ਲਈ ਦਿਤਾ ਗਿਆ ਸੀ ਕਿ ਉਸ ਨੂੰ ਬੁਖਾਰ ਆਏ ਅਤੇ ਪਿਤਾ ਜੀ ਵਲੋਂ ਨਿਸ਼ਚਿਤ ਕੀਤਾ ਵਿਆਹ ਰੁਕ ਜਾਵੇ। ਬੁਖਾਰ ਤੋਂ ਪਹਿਲਾਂ ਉਸ ਦਾ ਜਨਮ ਹੋਰ ਸੀ—ਅਤੇ ਬਾਅਦ ਵਿਚ ਹੋਰ ਬਣ ਗਿਆ। ਦੇਵੀ ਦਾ ਇਸ਼ਾਰਾ ਸਪੱਸ਼ਟ ਸੀ, ਪਰ ਇਕ ਅਣਚਾਹੇ ਬੰਦੇ ਨਾਲ ਵਿਆਹ ਹੋਣ ਦੇ ਡਰ ਕਰ ਕੇ ਮੀਨਾ ਦੁੱਖੀ ਸੀ। ਇਸ ਘਬਰਾਹਟ ਵਿਚ ਹੀ ਉਸ ਨੇ ਤੁਹਾਨੂੰ ਚਿੱਠੀ ਲਿਖੀ ਸੀ। ਯਾਦ ਰਖੋ ਕਿ ਤੁਹਾਨੂੰ ਕਿਸੇ ਗੁਰੂ ਨੇ ਉਪਦੇਸ਼ ਨਹੀਂ ਦਿਤਾ। ਪਰ ਜੋ ਕੁਝ ਵੀ ਹੋਇਆ ਹੈ, ਉਹ ਤੁਹਾਡੀ ਭਲਾਈ ਲਈ ਹੀ ਹੋਇਆ ਹੈ। ਤੁਹਾਡੇ ਦੋਹਾਂ ਦੇ ਦਿਲਾਂ ਦੀ ਪਵਿੱਤਰਤਾ ਲਈ ਇਹ ਵਿਛੋੜਾ ਜਰੂਰੀ ਸੀ। ਹੁਣ ਮੈਂ ਜਾਂਦਾ ਹਾਂ। ਅੱਜ ਸ਼ਾਮ ਦੇ ਚਾਰ ਵਜੇ ਪੁਸ਼ਪਵਾਟਿਕਾ ਦੇ ਲਤਾ-ਮੰਡਪ ਵਿਚ ਮੀਨਾ ਤੁਹਾਡੀ ਉਡੀਕ ਕਰੇਗੀ।" ਅਸ਼ਵਨੀ ਬਾਬੂ ਚਲੇ ਗਏ।

ਸ਼ਾਮ ਹੋ ਗਈ। ਮੈਂ ਸੰਨਿਆਸੀ ਦਾ ਪਹਿਰਾਵਾ ਬਦਲ ਕੇ ਆਮ ਪਹਿਰਾਵਾ ਪਾ ਲਿਆ। ਮੈਂ ਤੇ ਮੇਰੀ ਪ੍ਰੇਮਿਕਾ ਲਤਾ-ਮੰਡਪ ਵਿਚ ਇਕ ਦੂਸਰੇ ਨੂੰ ਮਿਲ ਕੇ ਇਸ ਤਰ੍ਹਾਂ ਸੁਖ ਪ੍ਰਾਪਤ ਕਰ ਰਹੇ ਸਾਂ, ਜਿਵੇਂ ਮੇਰੇ ਪ੍ਰਾਣਾਂ ਨੇ ਹੀ ਪ੍ਰੇਮਿਕਾ ਦਾ ਰੂਪ ਧਾਰਣ ਕਰ ਲਿਆ ਹੋਵੇ। ਦੋ ਜਿੰਦਾਂ ਤੇ ਇਕ ਸਰੀਰ ਮਾਤਾ ਦੀ ਸੇਵਾ ਵਿਚ ਜੁੱਟ ਗਏ।

ਦੇਵੀ ਮਾਤਾ ਦੇ ਮੁਖੜੇ ਤੇ ਮੁਸਕਰਾਹਟ ਖਿੱਲਰ ਗਈ ਸੀ।

# ਐਵੇਂ ਹੀ

ਕੱਲ ਸ਼ਾਮ ਵੇਲੇ ਮੈਂ ਇਕੱਲਾ ਐਵੇਂ ਹੀ ਤੀਸਰੀ ਮੰਜ਼ਿਲ ਤੇ ਜਾ ਬੈਠਾ। ਮੇਰੇ ਮਕਾਨ ਵਿਚ ਦੂਸਰੀ ਮੰਜ਼ਿਲ 'ਤੇ ਜਾਣ ਲਈ ਪੌੜੀਆਂ ਨਹੀਂ ਹਨ। ਕਿਰਾਏ ਦਾ ਮਕਾਨ ਹੈ। ਮਕਾਨ ਮਾਲਕ ਚੇਟਿੱਯਾਰ ਨੂੰ ਮੈਂ ਕਈ ਵਾਰ ਪੌੜੀਆਂ ਬਨਵਾਉਣ ਲਈ ਕਿਹਾ ਹੈ। ਉਹ ਤਾਂ ਅੱਜ ਨਹੀਂ ਕੱਲ੍ਹ, ਕਹਿ ਕੇ ਟਾਲਦੇ ਜਾ ਰਹੇ ਹਨ। ਤੀਸਰੀ ਮੰਜਿਲ ਤੇ ਪਹੁੰਚਣਾ ਥੋੜ੍ਹਾ ਮੁਸ਼ਕਿਲ ਹੈ। ਛੋਟੇ ਜਿਹੇ ਬਨੇਰੇ ਤੇ ਖੜੇ ਹੋ ਕੇ ਉਥੋਂ, ਇਕ ਆਦਮੀ ਦੀ ਉੱਚਾਈ ਜਿੰਨਾ ਕੁੱਦ ਕੇ ਚੜ੍ਹਨਾ ਪੈਂਦਾ ਹੈ। ਤੀਸਰੀ ਮੰਜਿਲ ਦੇ ਬਨੇਰੇ ਨੂੰ ਹੱਥ ਨਾਲ ਪਕੜ ਕੇ, ਹੇਠੋਂ ਉਤਾਂਹ ਵਲ ਚੜ੍ਹਦਿਆਂ ਥੋੜ੍ਹਾ ਜਿਹਾ ਵੀ ਹੱਥ ਫਿਸਲ ਜਾਵੇ ਤਾਂ ਇੰਨੀ ਉਚਾਈ ਤੋਂ ਡਿੱਗ ਕੇ ਭਾਰੀ ਸੱਟ ਲੱਗ ਸਕਦੀ ਹੈ।

ਮੈਨੂੰ ਤਾਂ ਇਕਾਂਤ ਚੰਗੀ ਲਗਦੀ ਹੈ। ਇਸ ਲਈ ਮੈਂ ਆਮ ਤੌਰ ਤੇ ਯਤਨ ਨਾਲ ਉੱਪਰ ਚੜ੍ਹ ਜਾਦਾ ਹਾਂ, ਅਤੇ ਕਈ-ਕਈ ਘੰਟੇ ਬੈਠਾ ਰਹਿੰਦਾ ਹਾਂ। ਮਾਘ ਦਾ ਮਹੀਨਾ ਸੀ ਅਤੇ ਹਵਾ ਠੰਡੀ ਸੀ। ਧੁੱਪ ਸੇਕਣ ਲਈ ਇਹ ਥਾਂ ਬਹੁਤ ਚੰਗੀ ਸੀ।

ਕੱਲ੍ਹ ਸ਼ਾਮ ਵੇਲੇ ਧੁੱਪੇ ਬੈਠਾ ਸੀ ਕਿ ਕੁਲੱਲ ਸਵਾਮੀ ਜੀ (ਨਾਟੇ ਕੱਦ ਦਾ ਸਵਾਮੀ) ਅਤੇ ਵੇਣੂ ਮੁਦਲੀ ਦੋਵੇਂ ਉਪਰ ਆਏ। ਉਨ੍ਹਾਂ ਦੋਹਾਂ ਨੇ ਦੂਸਰੀ ਮੰਜਿਲ ਦੇ ਮੋਕਲੇ ਵਿਹੜੇ ਵਿਚ ਖੜ੍ਹੇ ਹੋ ਕੇ ਮੈਨੂੰ ਬੁਲਾਇਆ। ਹੇਠਾਂ ਉਤਰਣ ਲਈ ਮੈਂ ਧੋਤੀ ਕੱਸ ਕੇ ਬੰਨ੍ਹ ਲਈ। ਸਵਾਮੀ ਜੀ ਨੇ ਮੇਰੇ ਵਲ ਦੇਖਿਆ ਤੇ ਕਿਹਾ, "ਤੁਸੀਂ ਉਥੇ ਹੀ ਰਹੋ। ਅਸੀਂ ਉੱਪਰ ਆ ਰਹੇ ਹਾਂ।"

ਸ਼ਾਇਦ ਤੁਹਾਨੂੰ ਯਾਦ ਹੋਵੇਗਾ ਕਿ ਸਵਾਮੀ ਜੀ ਬਾਰੇ ਮੈਂ ਪਹਿਲਾਂ ਵੀ ਲਿਖਿਆ ਹੈ। ਇਹ ਕਲਜੁਗ ਦੇ ਜੜ੍ਹ ਭਗਤ ਹਨ। ਮਹਾਂ ਗਿਆਨੀ। ਸਾਰਿਆਂ ਜੀਵਾਂ ਤੇ ਦਇਆ ਕਰਨ ਵਾਲੇ ਦਿਆਲੂ ਹਨ। ਯੋਗੀ ਹਨ। ਰਾਜਯੋਗ ਵਲੋਂ ਸਾਹ ਰੋਕਣ ਵਾਲੇ ਮਹਾਨ ਯੋਗੀ ਹਨ। ਦੇਖਣ ਵਿਚ ਭਿਖਾਰੀ ਵਰਗੇ ਲੱਗਦੇ ਹਨ। ਫੱਟੇ, ਪੁਰਾਣੇ, ਲੀਰਾਂ-ਲੱਥੇ ਕੱਪੜੇ ਪਾਈ ਸੜ੍ਹਕਾਂ ਤੇ ਘੁੰਮਦੇ ਰਹਿੰਦੇ ਹਨ। ਪਤਾ ਨਹੀਂ ਕਿਵੇਂ ਇਸਤਰੀਆਂ ਤੇ ਬੱਚੇ ਇਨ੍ਹਾਂ ਦੀ ਵਡਿਆਈ ਤੋਂ ਪ੍ਰੇਰਿਤ ਹਨ। ਇਨ੍ਹਾਂ ਨੂੰ ਸੜਕਾਂ ਤੇ ਚਲਦਿਆਂ ਦੇਖ ਕੇ ਹੀ ਇਸਤਰੀਆਂ ਹੱਥ ਜੋੜ ਕੇ ਪ੍ਰਣਾਮ ਕਰਦੀਆਂ। ਬੱਚੇ ਇਨ੍ਹਾਂ ਨੂੰ ਦੇਖਦਿਆਂ ਹੀ ਭੱਜ ਕੇ ਇਨ੍ਹਾਂ ਦੀਆਂ ਲੱਤਾਂ ਨੂੰ ਚੰਬੜ ਜਾਂਦੇ ਜਿਵੇਂ

ਭੱਜ ਕੇ ਆਪਣੀ ਮਾਂ ਕੋਲ ਆਏ ਹੋਣ। ਉਹ ਵੀ ਮਾਸੂਮ ਹਾਸਾ ਹੱਸਦਿਆਂ ਉਨ੍ਹਾਂ ਨੂੰ ਪਿਆਰ ਭੇ ਲਾਡ ਕਰਦੇ ਸਨ। ਪਰ ਆਮ ਲੋਕ ਉਨ੍ਹਾਂ ਦੀ ਵਡਿਆਈ ਤੋਂ ਬੇ-ਖਬਰ ਸਨ।

ਅੱਖ ਝਪਕਣ ਤੋਂ ਪਹਿਲਾਂ ਉਹ ਬਨੇਰੇ ਤੇ ਚੜ੍ਹ ਗਏ ਅਤੇ ਉਥੋਂ ਛਲਾਂਗ ਮਾਰ ਕੇ ਉਪਰਲੇ ਛੱਜੇ ਤੇ ਆ ਗਏ। ਇਨ੍ਹਾ ਨੂੰ ਵੇਖ ਕੇ ਵੇਣੂ ਮੁਦਲੀ ਵੀ ਇਸੇ ਤਰ੍ਹਾਂ ਛਲਾਂਗ ਮਾਰਨ ਦੇ ਇਰਾਦੇ ਨਾਲ ਬਨੇਰੇ ਵਲ ਵਧੇ। ਇਹ ਨਿਸਾਨਾ ਤਾਂ ਠੀਕ ਲਗਿਆ ਪਰ ਉਪਰਲੇ ਛੱਜੇ ਵਲ ਉਛਲਦਿਆਂ ਪੈਰ ਠੀਕ ਥਾਂ ਤੇ ਨਾ ਪਿਆ ਅਤੇ ਉਹ ਧੱੜਮ ਕਰ ਕੇ ਹੇਠਾਂ ਡਿੱਗ ਪਏ। ਪਿਠ ਅਤੇ ਗੋਡੇ ਤੇ ਭਾਰੀ ਸੱਟਾ ਲੱਗੀਆਂ। ਮੇਰੇ ਵਰਗਾ ਹੁੰਦਾ ਤਾਂ ਅੱਠ ਦਿਨ ਬਿਸਤਰਾ ਨਾ ਛੱਡਦਾ। ਪਰ ਵੇਣੂ ਮੁਦਲੀ ਹੱਟਾ-ਕੱਟਾ ਆਦਮੀ ਸੀ। 'ਤਗੜੇ ਪਹਿਲਵਾਨ'—ਇਸੇ ਲਈ ਕੁਝ ਮਿੰਟਾਂ ਵਿਚ ਸੰਭਲ ਕੇ ਉਪਰ ਚੜ੍ਹਨ ਲੱਗ ਪਏ। ਇਹ ਦੇਖ ਕੇ ਸਵਾਮੀ ਜੀ ਨੇ ਮੈਨੂੰ ਕਿਹਾ, "ਅੱਛਾ! ਅਸੀਂ ਹੇਠਾਂ ਚਲੀਏ।" ਮੈਂ ਮੰਨ ਗਿਆ ਅਤੇ ਅਸੀਂ ਦੋਵੇਂ ਵੇਣੂ ਮੁਦਲੀ ਨੂੰ ਉੱਪਰ ਆਉਣ ਤੋਂ ਮਨ੍ਹਾ ਕਰਦਿਆਂ ਹੇਠਾ ਉਤਰ ਆਏ। ਦੂਸਰੀ ਮੰਜਲ ਦੇ ਖੁਲ੍ਹੇ ਵਿਹੜੇ ਵਿਚ ਤਿੰਨ ਕੁਰਸੀਆਂ ਡਾਹ ਕੇ ਅਸੀਂ ਬੈਠ ਗਏ।

ਵੇਣੂ ਮੁਦਲੀ ਨੇ ਮੇਰੇ ਵੱਲ ਦੇਖ ਕੇ ਪੁੱਛਿਆ, "ਸੁਣੋ ਜੀ! ਹਨੂੰਮਾਨ ਜੀ ਵਾਂਗ ਉਥੇ ਚੜ੍ਹ ਕੇ, ਇਕੱਲੇ ਕੀ ਕਰ ਰਹੇ ਸੀ ?" ਮੈਂ ਉੱਤਰ ਦਿਤਾ, "ਐਵੇਂ ਹੀ ਬੈਠਾ ਸੀ।"

ਬਸ ਵੇਣੂ ਮੁਦਲੀ ਦਾ ਪਾਰਾ ਚੜ੍ਹ ਗਿਆ। ਜੋਰ-ਜੋਰ ਨਾਲ ਚੀਕਣ ਲੱਗ ਪਿਆ, "ਐਵੇਂ ਹੀ—ਐਵੇਂ ਹੀ—ਐਵੇਂ ਹੀ— ਸੁਣੋ ਜੀ! ਇਸ ਤਰ੍ਹਾਂ ਵਿਹਲੇ ਬੈਠਿਆਂ-ਬੈਠਿਆਂ ਹੀ ਹਿੰਦੁਸਤਾਨ ਦਾ ਬੇੜਾ ਗਰਕ ਹੋ ਗਿਆ ਹੈ ਨਾ ? ਹੁਣ ਵੀ ਕੀ ਹੈ ? ਐਵੇਂ ਹੀ ?"

ਇਸ ਦੇਸ਼ ਵਿਚ ਜਿਸ ਨੂੰ ਵੇਖੋ 'ਐਵੇਂ ਹੀ' ਬਿਨਾਂ ਕਿਸੇ ਕੰਮ ਤੋਂ ਬੈਠਾ ਹੈ। ਲੱਖਾਂ ਦੀ ਗਿਣਤੀ ਵਿਚ ਸਾਧੂ, ਸੰਨਿਆਸੀ, ਪੰਡਤ, ਫਕੀਰ, ਸਵਾਮੀ ਜੀ ਹਨ, ਜਿਹੜੇ ਝੁੰਡ ਬਣਾ ਕੇ ਵਿਹਲਿਆਂ ਵਾਂਗ ਬੈਠੇ ਰਹਿੰਦੇ ਹਨ। ਗਾਂਜਾ ਪੀਣਾ, ਖੈਰਾਤ ਮੰਗਣੀ, ਆਲਸੀ ਬਣ ਕੇ ਬੇਕਾਰ ਇਧਰ-ਉਧਰ ਭਟਕਦਿਆਂ ਰਹਿਣਾ ਇਨ੍ਹਾਂ ਲੋਕਾਂ ਦਾ ਕੰਮ ਹੈ। ਦੋ ਜੂਨ ਖਾਣ ਲਈ ਕੁਝ ਹੈ ਤਾਂ ਬਸ ਇਸ ਦੇਸ ਵਿਚ ਕਿਸੇ ਨੂੰ ਕੋਈ ਕੰਮ-ਧੰਦਾ ਕਰਨ ਦੀ ਆਦਤ ਹੀ ਨਹੀਂ। ਜਿਮੀਂਦਾਰ, ਜਗੀਰਦਾਰ, ਮੱਠਾਂ ਦੇ ਮਾਲਕ, ਰਾਜੇ-ਮਹਾਰਾਜੇ ਤੇ ਯੂਨੀਅਨਾਂ ਦਾ ਇਕੋ ਇਕ ਕੰਮ ਹੈ—'ਐਵੇਂ ਹੀ' ਰਹਿਣਾ। ਅਵਾਰਾਗਰਦੀ ਕਰਨਾ। ਇਹ ਤਾ ਆਲਸੀਆਂ ਦਾ, ਕੰਮ-ਚੋਰਾਂ ਦਾ ਦੇਸ਼ ਹੈ।

ਵੇਣੂ ਮੁਦਲੀ ਇਸ ਤਰ੍ਹਾਂ ਬੁੜ ਬੁੜਾਦਾ ਰਿਹਾ। ਇਧਰ ਕੁਲੱਲ ਸਵਾਮੀ ਜੀ ਪੱਛਮ ਵੱਲ ਮੂੰਹ ਕਰ ਕੇ "ਸੁੰਮਾ ਇਰੂਪੱਟੁਵੇ ਸੁਟਟਰਰ ਪੂਰਣਮ ਇੰਰੇਮਾਲ ਅਰਿਦਰ ਕੇਲਿਕੋ ਪਰਾਪਰਮੇ" ਐਵੇਂ ਹੀ, ਰਹਿਣਾ ਜੀਵਨ ਦੀ ਪੂਰਨਤਾ ਹੈ, ਇਸ ਤਰ੍ਹਾਂ ਸਮਝਣਾ

ਸਾਡੇ ਲਈ ਆਸਾਨ ਤਾਂ ਨਹੀਂ ? ਹੇ ! ਪਰਮਾਤਮਾ, ਇਸ ਤਰ੍ਹਾਂ ਤਾਯੁਮਾਨਵਰ (ਤਮਿਲ ਦੇ ਸੰਤ ਕਵੀ) ਦਾ ਪਦ ਗਾਉਣ ਲਗੇ।

ਵੇਣੂ ਮੁਦਲੀ ਨੇ ਉਨ੍ਹਾਂ ਵੱਲ ਵੇਖ ਕੇ ਕਿਹਾ—"ਸਵਾਮੀ ਜੀ ! ਕਾਲੀਦਾਸ ਦੇ ਮੂੰਹੋਂ ਸੁਣਿਆ ਸੀ ਕਿ ਤੁਸੀਂ ਕੋਈ ਵੱਡੇ ਰਾਜਯੋਗੀ ਹੋ। ਮੈਂ ਤੁਹਾਡੇ ਨਾਲ ਨਹੀਂ ਬੋਲਦਾ, ਕਾਲੀਦਾਸ ਨੂੰ ਕਹਿੰਦਾ ਹਾਂ। ਤੁਸੀਂ ਤਾ ਆਪਣੇ ਆਪ ਨੂੰ ਸੰਨਿਆਸੀ ਐਲਾਨ ਕਰ ਕੇ, ਜੜ੍ਹ ਦਰਖਤ ਵਾਂਗ ਫਲ ਦੀ ਇੱਛਾ ਨਾ ਰੱਖ ਕੇ ਇਸ ਜਨਮ ਨੂੰ ਬਤੀਤ ਕਰਨ ਵਾਲਿਆ ਵਿਚੋਂ ਇਕ ਹੋ। ਦਰੱਖਤ ਕਿਉਂ ਕਹੀਏ ? ਦਰੱਖਤ ਤਾਂ ਦੂਸਰਿਆਂ ਨੂੰ ਆਪਣਾ ਫਲ ਦੇਂਦਾ ਹੈ, ਲਕੜ ਦੇਂਦਾ ਹੈ। ਉਸ ਨਾਲ ਤੁਹਾਡੀ ਤੁਲਨਾ ਕਰਨਾ ਗਲਤ ਹੈ। ਤੁਹਾਡੇ ਜਿਹੇ ਲੋਕਾਂ ਤੋਂ ਦੂਸਰਿਆ ਨੂੰ ਨੁਕਸਾਨ ਪਹੁੰਚਦਾ ਹੈ ਪਰ ਦਰੱਖਤ ਤੋਂ ਦੁਨੀਆ ਨੂੰ ਲਾਭ ਹੈ, ਪਤਾ ਨਹੀਂ ਉਹ ਕਿੰਨੇ ਲੋਕਾ ਦਾ ਭਲਾ ਕਰਦਾ ਹੈ।"

ਵੇਣੂ ਮੁਦਲੀ ਬੋਲਦਾ ਰਿਹਾ। ਕੁਲੱਲ ਸਵਾਮੀ ਜੀ ਨੇ ਤਾਯੁਮਾਨਵਰ ਦਾ ਇਕ ਗੀਤ ਗਾਇਆ :—

"ਸੁੰਮਾ ਇਰੂਲਲ ਸੁਖਮ ਸੁਖਮੇਂਦਰ ਕਰੂਦਿਯੇਲਾਮ
ਅੰਮਾ ਨਿਰੰਤਰੰਮ ਚੋਲੱਵੁਮ ਕੇਟੂੱ ਅਰਿਵਿਦ੍ਰਿਯੋ
ਪੇਮਾਨ ਮਵੁਨਿ ਮੋਲਿਯੇਯੂਨ ਤਪਿ ਏਨ ਪੇਦੰਮੈਯਾਲ
ਵੇਮਾਯੱਕ ਕਾਟਿੱਲ ਅਲੈਂਦੇਨ ਅੰਦੋ ਏਨ ਵਿਧਿਵਸਮੇ।"

(ਕਿਸੇ ਲੋਭ ਤੋਂ ਬਿਨਾਂ ਬ੍ਰਹਮ ਵਿਚ ਲੀਨ ਰਹਿਣਾ ਹੀ ਸੁੱਖ ਹੈ। ਇਸ ਸੁੱਖ ਨੂੰ ਤਿਆਗ ਕੇ ਦੂਸਰੇ ਸੰਸਾਰਕ ਸੁੱਖਾਂ ਨੂੰ ਮੁੱਖ ਮੰਨ ਕੇ, ਭਗਵਾਨ ਦੀ ਮੂਰਤੀ ਦਾ ਉਪਦੇਸ ਭੁੱਲ ਕੇ ਆਪਣੇ ਅਗਿਆਨ ਕਾਰਨ ਇਸ ਮਾਇਆ ਨਾਲ ਭਰਪੂਰ ਸੰਸਾਰ ਰੂਪੀ ਚੱਕਰ ਵਿਚ ਬਝੇ ਰਹਿਣ ਕਰ ਕੇ ਹੀ ਮਨੁੱਖ ਭਟਕਦਾ ਰਿਹਾ।)

ਵੇਣੂ ਮੁਦਲੀ ਨੂੰ ਸੱਟ ਲਗੀ ਸੀ ਨਾ ? ਦਰਦ ਕਰ ਕੇ ਉਹ ਅੰਦਰੋਂ ਅੰਦਰ ਉਬਲ ਰਿਹਾ ਸੀ। ਇਸ ਸਮੇਂ ਸਵਾਮੀ ਜੀ ਨੂੰ ਗਾਉਂਦਿਆਂ ਵੇਖ ਕੇ ਉਸ ਦਾ ਪਾਰਾ ਚੜ੍ਹ ਗਿਆ—"ਹੇ ! ਸਵਾਮੀ ਜੀ ! ਤੁਸੀ ਤਾਂ ਪੁਰਾਣੇ ਜ਼ਮਾਨੇ ਦੇ ਆਦਮੀ ਹੋ। ਮੈਂ ਤੁਹਾਡੇ ਨਾਲ ਵਾਦ-ਵਿਵਾਦ ਨਹੀਂ ਕਰਨਾ ਚਾਹੁੰਦਾ। ਤੁਹਾਨੂੰ ਮੇਰੀ ਸ਼ਖਸੀਅਤ ਦਾ ਕੀ ਪਤਾ ? ਮੈਂ ਬਾਰ੍ਹਾ ਭਾਸ਼ਾਵਾਂ ਜਾਣਦਾ ਹਾਂ। ਤੁਸੀਂ ਸਿਰਫ਼ ਤਮਿਲ ਜਾਣਦੇ ਹੋ। ਇਹ ਵੱਡੀ ਜੰਗ ਖਤਮ ਹੁੰਦਿਆਂ ਹੀ ਮੈਂ ਯੂਰਪ ਤੇ ਅਮਰੀਕਾ ਜਾ ਕੇ ਉੱਥੇ ਹਿੰਦੂ ਧਰਮ ਸੰਸਥਾਪਿਤ ਕਰਾਗਾ। ਤੁਸੀਂ ਤਾਂ ਮੰਗ ਕੇ ਖਾਣ ਵਾਲੇ ਕਿਧਰੇ ਵੀ, ਕਿਸੇ ਚਬੂਤਰੇ ਤੇ ਪਏ ਰਹਿਣ ਵਾਲੇ ਸਾਧੂ ਹੋ। ਸਾਡੇ ਦੋਹਾਂ ਦਾ ਸਾਥ ਨਹੀਂ ਨਿਭਦਾ। ਪਰ ਦੇਸ਼ ਦੀ ਸੇਵਾ ਦੀ ਹਾਮੀ ਭਰਨ ਵਾਲੇ ਇਸ ਕਾਲੀਦਾਸ ਨੂੰ ਇਸ ਤਰ੍ਹਾਂ ਆਲਸੀ, ਵਿਹਲੇ ਸਾਧੂਆਂ ਨਾਲ ਆਪਣਾ ਸਮਾਂ ਖਰਾਬ ਕਰਦਿਆਂ ਦੇਖ ਕੇ ਮੈਨੂੰ ਬੜੀ ਹੈਰਾਨੀ ਹੋ ਰਹੀ ਹੈ। ਲੱਗਦਾ ਹੈ ਸ਼ਾਇਦ ਤੁਹਾਡੇ ਤੋਂ ਹੀ ਉਨ੍ਹਾਂ ਨੇ 'ਐਵੇਂ ਹੀ'

(ਬ੍ਰਹਮ ਵਿਚ ਲੀਨ) ਰਹਿਣਾ ਸਿਖਿਆ ਹੋਵੇਗਾ।" ਵੇਣੂ ਮੁਦਲੀ ਵਿਆਕਰਣ ਨਿਰੋਲ ਪੰਡਤਾਊ ਭਾਸ਼ਾ ਵਿਚ ਬੋਲਦਾ ਜਾ ਰਿਹਾ ਸੀ।

ਸਵਾਮੀ ਜੀ ਤਾਯੁਮਾਨਵਰ ਦਾ ਪਦ ਗਾਉਣ ਲੱਗੇ :—

ਸੁੰਮਾ ਥਿਰੁਲਲ ਸੁਖਮ ਉਦੈਮਾਗੁਮੇ,
ਇਸ ਮਾਯਾ ਯੋਗਮ ਇਵ ਏਂਡਾ-ਤੰਮਵਰਿਵਿਨ
ਸੁੱਟਾਲੇ ਯਾਗੁਮੋ ਸੋਲ ਮੇਣਡਾਮ
ਕ੍ਰਮ ਨਿਸ਼ਠਾ ਸਿਰੂ ਦਿੱਲਾਯ ਨੀ।

(ਹੇ, ਕਰਮ ਵਿਚ ਤਤਪਰ ਰਹਿਣ ਵਾਲੇ ਅਬੋਧ ਮਨ! ਬ੍ਰਹਮ ਗਿਆਨ ਵਿਚ ਲੀਨ ਰਹਿ ਕੇ 'ਐਵੇਂ ਹੀ' ਰਹਿਣ ਨਾਲ ਸੁੱਖ ਦਾ ਉਦੈ ਹੋਵੇਗਾ। ਸੁੱਖ-ਅਨੁਭੂਤੀ ਪ੍ਰਾਪਤ ਹੋਵੇਗੀ। ਹੁਣ ਇਹ ਮਾਇਆ-ਪੂਰਣ ਯੋਗ ਆਨੰਦ ਕ੍ਰਿਆਵਾਂ ਕਿਉਂ? ਬੁੱਧੀ ਪੂਰਵਕ ਵਿਚਾਰ ਕਰਨਾ ਕਾਫ਼ੀ ਹੈ।)

ਵੇਣੂ ਮੁਦਲੀ ਨੇ ਮੇਰੇ ਵੱਲ ਵੇਖ ਕੇ ਪੁੱਛਿਆ, "ਕਾਲੀਦਾਸ ਜੀ! ਇਸ ਸਾਧੂ ਨਾਲ ਤੁਹਾਡੀ ਕਿੰਨੇ ਦਿਨਾਂ ਦੀ ਜਾਣ-ਪਛਾਣ ਹੈ?"

ਮੈਂ ਕੋਈ ਜਵਾਬ ਨਾ ਦਿਤਾ। ਐਵੇਂ ਹੀ ਚੁੱਪ ਰਿਹਾ। ਕੁਲੱਲ ਸਵਾਮੀ ਜੀ ਨੇ ਬੋਲਣਾ ਸ਼ੁਰੂ ਕੀਤਾ।

ਇਹ ਕਹਾਣੀ ਬਹੁਤ ਲੰਬੀ ਹੈ। ਸੰਖੇਪ ਵਿਚ ਸੁਣਾਵਾਂ ਤਾਂ ਵੀ ਦੋ ਹਿੱਸਿਆਂ ਵਿਚ ਸੁਣਾਉਣੀ ਪਵੇਗੀ। ਸ਼ਾਇਦ ਚਾਰ, ਪੰਜ ਅਧਿਆਏ ਵੀ ਬਣ ਜਾਣ। ਕਾਗਜ ਦੀ ਤੰਗੀ ਦੇ ਇਸ ਜਮਾਨੇ ਵਿਚ ਇੰਨੀ ਲੰਬੀ ਕਹਾਣੀ ਕਿਉਂ ਸੁਣਾਂਦਾ ਰਹਾਂ? ਪੁਛੋਗੇ ਤਾਂ ਦੱਸਣਾ ਪਵੇਗਾ ਕਿ ਇਹ ਕਹਾਣੀ ਬੜੀ ਰੋਚਕ ਹੈ। ਅਜੀਬ ਹੈ। ਐਸੀ ਕਹਾਣੀ ਮੈਂ ਅੱਜ ਤੱਕ ਨਹੀਂ ਲਿਖੀ, ਨਾ ਕਿਧਰੇ ਪੜ੍ਹੀ ਹੈ। ਤੁਸੀਂ ਵੀ ਉਸ ਨੂੰ ਪੜ੍ਹੋਗੇ ਤਾਂ ਵਿਸਮਾਦ ਅਵੱਸਥਾ ਵਿਚ ਗੁਆਚ ਜਾਵੋਗੇ। ਸ਼ਾਇਦ ਹਾ, ਹੂ ਕਰ ਕੇ ਨੱਚਣ ਗਾਉਣ ਲੱਗ ਪਵੋ। ਓਹ! ਮੈਂ ਉਹੋ ਜਿਹੀ ਅਦੁੱਤੀ ਕਹਾਣੀ ਨਹੀਂ ਸੁਣੀ। ਇਸ ਲਈ ਹੁਣ ਤੱਕ ਸੰਸਾਰ ਵਿਚ ਲਿਖੀਆਂ ਗਈਆਂ ਸਾਰੀਆਂ ਕਹਾਣੀਆਂ ਵਿਚੋਂ ਨਿਰਾਲੀ ਕਹਾਣੀ ਤੁਹਾਨੂੰ ਸੁਨਾਉਣ ਲੱਗਾ ਹਾਂ। ਇਹ ਲੇਖ ਬਹੁਤ ਲੰਬਾ ਹੋ ਗਿਆ ਹੈ। ਇਸ ਲਈ ਅਗਲੇ ਅਧਿਆਏ ਵਿਚ ਹੀ ਦੱਸ ਸਕਦਾ ਹਾਂ। ਥੋੜ੍ਹਾ ਸਬਰ ਕਰਨਾ।

## 2

ਕੁਲੱਲ ਸਵਾਮੀ ਜੀ ਕਹਿਣ ਲੱਗੇ—"ਸੁਣੋ ਭਰਾਵੋ! ਮੈਂ ਤਾਂ ਖਾਲੀ ਬੈਠੇ ਲੋਕਾਂ ਦੀ ਗੋਸਟੀ ਲਈ ਹਾਂ। ਤੁਸੀਂ ਜੋ ਕਿਹਾ ਹੈ ਕਿ ਵਿਹਲੇ ਸਾਧੂ, ਸੰਨਿਆਸੀਆਂ ਕਾਰਨ ਇਸ ਦੇਸ ਦਾ ਸਤਿਆਨਾਸ ਹੋ ਗਿਆ ਹੈ...ਉਹ ਠੀਕ ਨਹੀਂ। ਦੇਸ਼ ਦਾ ਪਤਨ ਅਧਰਮ ਕਰ ਕੇ ਹੋਇਆ ਹੈ। ਸਿਰਫ਼ ਸੰਨਿਆਸੀਆਂ ਨੇ ਅਧਰਮ ਨਹੀਂ ਕੀਤਾ।

ਗ੍ਰਹਿਸਥੀਆਂ ਨੇ ਅਧਰਮ ਦਾ ਪਾਲਨ ਕਰਨਾ ਸ਼ੁਰੂ ਕੀਤਾ ਤਾਂ ਸੰਨਿਆਸੀਆਂ ਨੂੰ ਵੀ ਅਧਰਮ ਨੇ ਘੇਰ ਲਿਆ। ਅਜੇ ਵੀ ਸੱਚੇ ਯੋਗੀ-ਮਹਾਤਮਾ ਇਸ ਦੇਸ਼ ਵਿਚ ਹਨ। ਉਨ੍ਹਾਂ ਕਰਕੇ ਹੀ ਇਹ ਦੇਸ਼ ਤਬਾਹ ਹੋਣ ਤੋਂ ਬਚਿਆ ਹੋਇਆ ਹੈ। ਹੁਣ ਤਾਂ ਸਾਰਾ ਸੰਸਾਰ ਡਗਮਗਾ ਰਿਹਾ ਹੈ। ਵੱਡੇ-ਵੱਡੇ ਰਾਜ ਖਤਮ ਹੁੰਦੇ ਜਾ ਰਹੇ ਹਨ ਪਰ ਹਿੰਦੁਸ-ਤਾਨ ਉੱਨਤੀ ਵਲ ਜਾ ਰਿਹਾ ਹੈ। ਜੀਣਾ ਅਤੇ ਇਸ ਸੰਸਾਰ ਨੂੰ ਵੀ ਜੀਵਨ ਦੇਣਾ... ਐਸੀ ਆਸ਼ਾ ਹਿੰਦੁਸਤਾਨ ਦੇ ਲੋਕਾਂ ਦੇ ਮਨ ਵਿਚ ਜਾਗ ਪਈ ਹੈ। ਇਸ ਤੋਂ ਪਹਿਲਾਂ ਵੀ ਉਹ ਕਈ ਵਾਰ ਇਸ ਤਰ੍ਹਾਂ ਦੀ ਪਰਲੋ ਤੋਂ ਬੱਚ ਚੁੱਕਾ ਹੈ। ਕੁਝ ਦਿਨ ਪਹਿਲਾਂ ਆਪਣੀ ਨਵੀਂ ਪ੍ਰਯੋਗਸ਼ਾਲਾ ਦਾ ਉਦਘਾਟਨ ਕਰਦਿਆਂ ਸ੍ਰੀ ਜਗਦੀਸ਼ ਚੰਦਰ ਬਸੂ ਨੇ ਕੀ ਕਿਹਾ ਸੀ ? ਤੁਸੀਂ ਉਸ ਨੂੰ ਪੜ੍ਹਿਆ ਹੈ ? ਪਾਪਿੱਲੋਨ ਤੇ ਨੀਲ ਨਦੀ ਦੇ ਕਿਨਾਰੇ ਵਿਕਸਿਤ ਹੋਈਆਂ ਸਭਿਆਤਾਵਾ ਪੂਰੀ ਤਰ੍ਹਾਂ ਖਤਮ ਹੋ ਕੇ ਦੁਬਾਰਾ ਜਨਮ ਲੈ ਚੁਕੀਆਂ ਹਨ। ਪਰ ਹਿੰਦੁਸਤਾਨ ਦੀ ਸੰਸਕ੍ਰਿਤੀ ਤੇ ਸਭਿਅਤਾ ਪਹਿਲਾਂ ਵਾਂਗ ਹੀ ਜੀਵੰਤ ਹੈ ਕਿਉਂਕਿ ਆਤਮ ਤਿਆਗ, ਜੋ ਸਾਰਿਆਂ ਧਰਮਾਂ ਦਾ ਵਿਸੇਸ਼ ਧਰਮ ਹੈ, ਇਸ ਦੇਸ ਵਿਚ ਪੂਰੀ ਤਰ੍ਹਾਂ ਖਤਮ ਨਹੀਂ ਹੋਇਆ ਅਤੇ ਅਜੇ ਤੱਕ ਕਈ ਲੋਕਾਂ ਦੇ ਮਨ ਵਿਚ ਹੈ। ਜਗਦੀਸ਼ ਚੰਦਰ ਬਸੁ ਨੇ ਇਹ ਦੱਸਿਆ ਹੈ।" ਸਵਾਮੀ ਜੀ ਬੋਲਦੇ ਜਾ ਰਹੇ ਸਨ ਕਿ ਵੇਣੂ ਮੁਦਲੀ ਵਿਚੋਂ ਹੀ ਬੋਲ ਪਏ—"ਸਵਾਮੀ ਜੀ ! ਕੀ ਤੁਸੀਂ ਅੰਗਰੇਜ਼ੀ ਜਾਣਦੇ ਹੋ ? ਕੀ ਤੁਸੀਂ ਅਖਬਾਰ ਪੜ੍ਹਦੇ ਹੋ ?" ਸਵਾਮੀ ਜੀ ਨੇ ਕਿਹਾ—"ਗੈਰ ਜ਼ਰੂਰੀ ਗੱਲਾਂ ਨਾ ਪੁੱਛੋ। ਮੇਰੀ ਗੱਲ ਧਿਆਨ ਨਾਲ ਸੁਣੋ—ਯੋਗੀ ਲੋਕ ਹੀ ਯੁਗਾਂ ਯੁਗਾਂ ਤੋਂ ਹਿੰਦੁਸ-ਤਾਨ ਦੀ ਆਤਮਾ ਦੀ ਰੱਖਿਆ ਕਰਦੇ ਆ ਰਹੇ ਹਨ। ਇਸ ਭਿਆਨਕ ਕਲਯੁੱਗ ਵਿਚ ਜਦੋਂ ਕਿ ਸਾਰੇ ਸੰਸਾਰ ਵਿਚ ਉਥਲ ਪੁਥਲ ਮਚੀ ਹੈ ਤਾਂ ਹਿੰਦੁਸਤਾਨ ਨਾ ਤਾਂ ਅਸਥਿਰ ਹੋਇਆ ਹੈ ਅਤੇ ਨਾ ਹੀ ਮਿਟਿਆ ਹੈ। ਇਸ ਦੇਸ ਨੂੰ, ਆਪਣੇ ਆਪ ਨੂੰ ਸੰਭਾਲਦਿਆਂ, ਦੂਸ਼ਰਿਆਂ ਨੂੰ ਜੀਵਨ-ਦਾਨ ਦੇਣ ਦੀ ਸ਼ਕਤੀ, ਉਨ੍ਹਾਂ ਜੋਗੀਆਂ ਦੀ ਤੱਪ-ਸ਼ਕਤੀ ਤੋਂ ਪ੍ਰਾਪਤ ਹੈ, ਹੋਰ ਕੁਝ ਨਹੀਂ। ਸਵਾਮੀ ਜੀ ਜੋਰ ਨਾਲ ਹੱਸ ਪਏ ਹਾ, ਹਾ, ਹਾ...ਕਈ ਤਰ੍ਹਾਂ ਦੀਆਂ ਜੜੀਆਂ-ਬੂਟੀਆਂ ਤੇ ਮੁਰੱਬੇ ਖਾ-ਪੀ ਕੇ ਹਰ ਕੋਈ ਸੌ, ਡੇਢ ਸੌ ਪਤਨੀਆਂ ਨਾਲ ਭਰੇ ਹਰਮ ਵਿਚ ਉਲਝੇ, ਵਿਲਾਸਤਾ ਵਿਚ ਡੁੱਬੇ, ਕੁਤਿਆਂ ਵਾਗ ਇਕ ਦੂਜੇ ਨਾਲ ਲੜਦੇ ਰਹੇ ਅਤੇ ਹਿਮਾਲਿਆ ਦੇ ਪਰਲੇ ਪਾਸਿਉਂ ਆਏ ਵਿਦੇਸ਼ੀਆਂ ਦਾ ਹਮਲਾ ਹੁੰਦਿਆਂ ਹੀ ਜੋ ਗਿੱਲੀ ਦੀਵਾਰ ਵਾਂਗ ਢਹਿ ਗਏ, ਉਨ੍ਹਾਂ ਰਾਜਿਆਂ ਮਹਾਰਾਜਿਆਂ ਦੀ ਬਹਾਦਰੀ ਦੇ ਸਹਾਰੇ ਇਹ ਦੇਸ ਹੁਣ ਤੱਕ ਜੀਵੰਤ ਹੈ—ਅਜਿਹਾ ਮੰਨਦੇ ਹੋ ? ਜਾਂ ਮੰਨਦੇ ਹੋ ਕਿ ਉਨ੍ਹਾਂ ਬ੍ਰਾਹਮਣਾਂ ਦੇ ਬ੍ਰਹਮ ਤੇਜ ਨਾਲ ਇਹ ਦੇਸ਼ ਅਮੀਰ ਬਣਿਆ ਹੈ ਜੋ ਹਰ ਚੜ੍ਹੇ ਦਿਨ ਇਸੇ ਉਡੀਕ ਵਿਚ ਰਹਿਣ ਕਿ, ਕੌਣ ਮਰੇਗਾ ? ਕਿਥੇ ਬ੍ਰਹਮ ਭੋਜ ਮਿਲੇਗਾ ? ਕਿਥੇ ਮਰਨ ਵਾਲੇ ਦੇ ਕ੍ਰਿਆਕਰਮ ਹੋ ਰਹੇ ਹਨ...ਇਸ ਤਰ੍ਹਾਂ ਚੱਕਰ ਲਗਾਂਦਿਆਂ ਅਤੇ ਬਿਨਾਂ ਅਰਥ ਜਾਨਣ ਤੋਂ ਵੇਦ-ਮੰਤਰਾਂ ਦੀ ਟਰ-ਟਰ ਲਗਾਉਂਦੇ

ਰਹਿੰਦੇ ਹਨ। ਤੁਸੀਂ ਸਮਝਦੇ ਹੋ ਕਿ ਤੁਹਾਡੇ ਵੈਸ਼ਾਂ ਦੇ ਲੋਭ ਉਪਰ ਇਹ ਦੇਸ਼ ਜੀਵਤ ਹੈ ? ਜਾ ਸ਼ੂਦਰਾਂ ਦੇ ਅਵਿਵੇਕ ਉਪਰ ? ਪੰਚਮ ਅਰਥਾਤ ਹੇਠਲੀਆਂ ਜਾਤਾਂ ਵਾਲਿਆਂ ਦੀ ਇਸ ਹਾਲਤ ਕਾਰਨ ਇਸ ਮਿੱਟੀ ਨੂੰ ਅਮਰਤਾ ਪ੍ਰਾਪਤ ਹੈ ? ਕਹੋ ਤੁਹਾਡਾ ਕੀ ਵਿਚਾਰ ਹੈ ? ਹਿੰਦੁਸਤਾਨ ਨੂੰ ਅਮਰਤਾ ਕਿਸ ਗੱਲੋਂ ਮਿਲੀ ਹੈ ?

ਵੇਣੂ ਮੁਦਲੀ ਜੀ ! ਜਰਾ ਧਿਆਨ ਦਿਉ ! ਤੁਸੀਂ ਕਿਹਾ ਸੀ ਕਿ ਲੜਾਈ ਖਤਮ ਹੋਣ ਤੋਂ ਬਾਅਦ ਤੁਸੀਂ ਹਿੰਦੂ ਧਰਮ ਨੂੰ ਸੰਸਥਾਪਿਤ ਕਰਨ ਲਈ ਅਮਰੀਕਾ ਤੇ ਯੂਰਪ ਜਾਣ ਵਾਲੇ ਹੋ। ਹਿੰਦੁਸਤਾਨ ਦੇ ਮਹਾਨ ਯੋਗੀ ਪੁਰਸ਼ਾਂ ਦੇ ਮਹੱਤਵ ਤੋਂ ਅਨਜਾਣ ਤੁਸੀਂ ਹਿੰਦੂ ਧਰਮ ਦੀ ਸਥਾਪਨਾ ਕਿਵੇਂ ਕਰੋਗੇ ? ਇਹ ਵਿਚਾਰ ਸੁਝਦਿਆਂ ਹੀ ਮੈਨੂੰ ਬੜਾ ਹਾਸਾ ਆ ਰਿਹਾ ਹੈ।

ਵੇਣੂ ਮੁਦਲੀ ਜੀ ! ਸੁਣੋ ! ਇਹ ਹਿੰਦੁਸਤਾਨ ਹੁਣ ਤੱਕ ਉਨ੍ਹਾਂ ਮਹਾਂਯੋਗੀਆਂ ਦੀ ਮਹਿਮਾ ਉਪਰ ਹੀ ਜੀਉਂਦਾ ਹੈ। ਜਦੋਂ ਤੱਕ ਇਹ ਸੰਸਾਰ ਰਹੇਗਾ, ਉਦੋਂ ਤੱਕ ਇਹ ਦੇਸ਼ ਅਮਰ ਰਹੇਗਾ। ਵੇਣੂ ਮੁੱਦਲੀ ਜੀ—ਇਹ ਦੇਖੋ ! ਦੇਖੋ ! ਦੇਖੋ !"

ਕੁਲੱਲ ਸਵਾਮੀ ਜੀ ਦੇ ਮੂੰਹੋਂ ਇਹ ਸਬਦ ਨਿਕਲਦਿਆਂ ਹੀ ਮੈਂ ਅਤੇ ਵੇਣੂ ਨੇ ਸਵਾਮੀ ਜੀ ਵੱਲ ਦੇਖਿਆ।

ਕੁਲੱਲ ਅਰਥਾਤ ਨਾਟੇ ਕੱਦ ਦੇ ਸਵਾਮੀ ਜੀ ਦਾ ਕੱਦ ਵੱਡਾ ਹੋ ਗਿਆ। ਜੋ ਪੌਣੇ ਪੰਜ ਫੁੱਟ ਦੇ ਸਨ ਹੁਣ ਪੌਣੇ ਅੱਠ ਫੁੱਟ ਦੇ ਹੋ ਗਏ।

ਇਕ ਅੱਖ ਸੂਰਜ ਵਰਗੀ ਨਜ਼ਰ ਆਉਂਦੀ ਸੀ। ਦੂਸਰੀ ਅੱਖ ਚੰਨ ਵਾਂਗ ਪ੍ਰਕਾਸ਼ਮਾਨ ਸੀ। ਸੱਜੇ ਪਾਸਿਉਂ ਦੇਖੀਏ ਤਾਂ ਉਨ੍ਹਾਂ ਦਾ ਚਿਹਰਾ ਸ਼ਿਵਜੀ ਵਰਗਾ ਲੱਗ ਰਿਹਾ ਸੀ। ਖੱਬੇ ਪਾਸਿਉਂ ਪਾਰਬਤੀ ਦੇਵੀ ਵਰਗਾ ਲੱਗ ਰਿਹਾ ਸੀ। ਝੁਕੇ ਤਾਂ ਵਿਧਨੇਸ਼ਵਰ ਵਰਗੇ ਜਾਪੇ। ਸਵਾਮੀ ਜੀ ਬੋਲੇ—"ਹੇ ! ਵੇਣੂ ਮੁਦਲੀ। ਸੁਣੋ ! ਮੈਂ ਹਿਦੁਸਤਾਨ ਦੇ ਸਾਰੇ ਯੋਗੀਆਂ ਦਾ ਮੁੱਖੀ ਯੋਗੇਸਵਰ ਹਾ। ਰਿਸ਼ੀਆਂ ਵਿਚ ਉੱਚੀ ਥਾਂ ਰੱਖਦਾ ਹਾਂ। ਮੈਂ ਦੇਵਤਿਆਂ ਦਾ ਮੁੱਖੀ ਹਾ। ਮੈਂ ਹੀ ਬ੍ਰਹਮਾ ਹਾਂ, ਸਿਵ ਜੀ ਹਾਂ ! ਮੈਂ ਹਿੰਦੁਸਤਾਨ ਦੀ ਸਤਿਆਨਾਸ ਹੋਣ ਤੋਂ ਰੱਖਿਆ ਕਰਾਂਗਾ। ਸਾਰੀ ਧਰਤੀ ਉਪਰ ਮੈਂ ਧਰਮ ਦੀ ਸਥਾਪਨਾ ਕਰਾਂਗਾ।

ਮੈਂ ਕਰਮ ਯੁੱਗ ਦਾ ਸਿਰਜਣਹਾਰ ਬਣਾਂਗਾ। ਮੈਂ ਹੀ ਪਰਮ ਪੁਰਖ ਹਾਂ। ਪਹਿਲੇ ਆਚਾਰੀਆ ਨੇ ਤੁਹਾਨੂੰ ਕਿਹੜਾ ਸੁਨੇਹਾ ਦਿਤਾ ਹੈ ? ਸਾਰੇ ਜੀਵ ਇਕ ਹਨ। ਇਸ ਲਈ ਕਾ ਤੋਂ ਲੈ ਕੇ ਕੀੜੇ-ਤਕ ਸਭ ਲਈ ਕਰੁਣਾ-ਰਹਿਤ ਨਾ ਹੋਣਾ। ਦਇਆ ਦਿਖਾਣਾ—ਇਹ ਕਿਹਾ ਹੈ।

ਹੇ—ਵੇਣੂ ਮੁਦਲੀ ਸੁਣੋ—

ਸ਼ੈਵ ਧਰਮਾਚਾਰੀਆਂ ਨੇ ਵੈਸ਼ ਧਰਮ ਤੋਂ ਮਨ੍ਹਾਂ ਕੀਤਾ ਹੈ। ਵੈਸ਼ਵ ਧਰਮਾਚਾਰੀਆ ਨੇ ਸ਼ੈਵ ਧਰਮ ਤੋਂ ਮਨ੍ਹਾਂ ਕੀਤਾ ਹੈ।

ਮੈਂ ਇਕ ਗੱਲ ਕਹਾਂਗਾ ।

ਕਾਂ ਲਈ ਦਇਆ ਨਾ ਦਿਖਾਣਾ । ਉਲਟੇ ਹੱਥ ਜੋੜਨਾ । ਹੱਥ ਜੋੜ ਕੇ ਪ੍ਰਣਾਮ ਕਰੋ । ਕੀੜੇ-ਮਕੋੜਿਆਂ ਨੂੰ ਪ੍ਰਣਾਮ ਕਰ ਕੇ ਹਵਾ ਤੇ ਮਿੱਟੀ ਨੂੰ ਝੁਕ ਕੇ ਪ੍ਰਣਾਮ ਕਰੋ ।

ਵੇਦਾਂ ਵਿਚ ਜੋ ਕੁਝ ਕਿਹਾ ਗਿਆ ਹੈ, ਮੈਂ ਉਸ ਨੂੰ ਆਪਣੇ ਕਰਮਾਂ ਵਿਚ ਢਾਲਣ ਵਾਲਾ ਹਾਂ । ਸਾਰਿਆਂ ਪੁਰਾਣਾ ਨੂੰ ਇਕੱਠਾ ਕਰ ਕੇ ਉਨ੍ਹਾਂ ਵਿਚਲੀ ਸਾਂਝ ਨੂੰ ਸਥਾਪਤ ਕਰਨ ਵਾਲਾ ਹਾਂ । ਹਿੰਦੂ ਧਰਮ ਨੂੰ ਮਾਨਤਾ ਦਿਵਾਵਾਂਗਾ ।

ਵੇਦ ਕਹਿੰਦਾ ਹੈ ਕਿ ਧਰਤੀ, ਆਕਾਸ, ਹਵਾ, ਸੂਰਜ, ਚੰਨ, ਸਾਰੇ ਜੀਵ ਜੰਤੂ, ਅਸੀਂ-ਤੁਸੀਂ, ਸਭ ਈਸ਼ਵਰ ਹਾ । ਇਹ ਹੀ ਦੇਵਤਾ ਹਨ । ਇਨ੍ਹਾਂ ਤੋਂ ਬਿਨਾਂ ਕੋਈ ਦੇਵਤਾ ਨਹੀਂ । ਇਹ ਸੰਸਾਰ ਨਾਰਾਇਣ ਹੈ । ਮਨੁੱਖਾਂ ਨੂੰ ਚਾਹੀਦਾ ਹੈ ਕਿ ਉਹ ਇਸੇ ਗੱਲ ਨੂੰ ਆਪਣੇ ਹਿਰਦੇ ਵਿਚ ਵਸਾ ਕੇ, ਇਸ ਦੀ ਅਰਾਧਨਾ ਵਿਚ ਲੀਨ ਹੋ ਕੇ ਉਸ ਦੇ ਧਿਆਨ ਵਿਚ ਆਪਾ ਭੁੱਲ ਜਾਣ ।

ਸੁਣੋ ! ਉਸ ਹਾਲਤ ਵਿਚ ਨਾਰਾਇਣ ਸਾਡੇ ਵਿਚ ਵਸਿਆ ਰਹੇਗਾ । ਇਸ ਸਾਧਨਾ ਮਾਰਗ ਉੱਪਰ ਚੱਲਣ ਨਾਲ ਹੀ ਮਨੁੱਖੀ ਪ੍ਰਵਿਰਤੀ ਤੋਂ ਮੁਕਤ ਹੋ ਕੇ ਮੈਂ ਅਮਰਤਾ ਨੂੰ ਪ੍ਰਾਪਤ ਕੀਤਾ ਹੈ । ਇਸ ਲਈ ਮੈਂ ਦੇਵ ਬਣ ਗਿਆ । ਮੈਂ ਦੇਵਤਿਆਂ ਦਾ ਮੁੱਖੀ ਹਾਂ । ਮੇਰਾ ਨਾਮ ਵਿਸਨੂੰ ਹੈ । ਮੈਂ ਸਿਵ ਜੀ ਦਾ ਪੁੱਤਰ ਹਾਂ, ਮੈਂ ਹੀ ਗਣਪਤੀ ਹਾਂ, ਮੈਂ ਅਲਾ ਹਾਂ, ਪਵਿੱਤਰ ਆਤਮਾ ਹਾਂ, ਸਾਰੇ ਜੀਵ ਜੰਤੂ ਮੈਂ ਹੀ ਹਾਂ ।

ਮੈਂ ਪੰਚ ਭੂਤ ਹਾ, ਆਹੰ, ਸਤਿ, ਕ੍ਰਿਤਯੁਗ ਨੂੰ ਮੈਂ ਹੁਕਮ ਦਿਤਾ ਹੈ, ਇਸ ਲਈ ਕਰਮ ਯੁੱਗ ਆਉਂਦਾ ਹੈ । ਹਰ ਇਕ ਜੀਵ ਕਿਸੇ ਹੋਰ ਜੀਵ ਦੀ ਹਿੰਸਾ ਨਾ ਕਰੇ, ਹਰ ਇਕ ਜੀਵ ਦੂਜੇ ਜੀਵਾਂ ਨੂੰ ਦੇਵਤਿਆਂ ਦਾ ਰੂਪ ਮੰਨੇ ਅਤੇ ਉਨ੍ਹਾਂ ਲਈ ਸ਼ਰਧਾ ਰੱਖੇ ਤਾਂ ਉਹ ਕਰਮ ਯੁੱਗ ਹੈ । ਮੈਂ ਇਸ ਤਰ੍ਹਾਂ ਦੇ ਕਰਮ ਯੁੱਗ ਨੂੰ ਸਥਾਪਿਤ ਕਰਾਂਗਾ । ਹੇ ਵੇਣੂ ਮੁਦਲੀ ! ਮੈਂ ਤੁਹਾਡੇ ਸਾਹਮਣੇ ਖੜਾ ਹਾਂ । ਮੈਨੂੰ ਪਹਿਚਾਨ ਲਵੋ ।

ਇਸੇ ਦੌਰਾਨ ਮੈਨੂੰ ਬੇਹੋਸੀ ਜਿਹੀ ਆ ਗਈ ਸੀ । ਅੱਧੇ ਘੰਟੇ ਬਾਅਦ ਜਦੋਂ ਮੈਂ ਹੋਸ ਵਿਚ ਆਇਆ ਤਾਂ ਦੇਖਿਆ ਕਿ ਵੇਣੂ ਮੁਦਲੀ ਵੀ ਮੇਰੇ ਕੋਲ ਬੇਹੋਸ਼ ਪਿਆ ਹੈ । ਮੈਂ ਉਸ ਨੂੰ ਹੋਸ ਵਿਚ ਲਿਆਂਦਾ ।

ਵੇਣੂ ਮੁਦਲੀ ਨੇ ਮੇਰੀ ਪਤਨੀ ਤੋਂ ਪੁੱਛਿਆ ਕਿ ਸਵਾਮੀ ਜੀ ਕਿੱਥੇ ਹਨ ? ਉਸ ਨੇ ਦਸਿਆ ਕਿ ਕੁਲੱਲ ਸਵਾਮੀ ਜੀ ਹੇਠਾਂ ਉੱਤਰ ਆਏ ਸਨ । ਮੈਂ ਥੋੜ੍ਹੀ ਜਿਹੀ ਖੀਰ ਤੇ ਕੇਲਾ ਖੁਆ ਦਿਤਾ ਸੀ । ਖਾ-ਪੀ ਕੇ ਉਨ੍ਹਾਂ ਦੇ ਮੈਨੂੰ ਤੇ ਬੱਚਿਆਂ ਨੂੰ ਵਿਭੂਤੀ ਦਿਤੀ ਅਤੇ ਫਿਰ ਅਸੀਰਵਾਦ ਦੇ ਕੇ ਚਲੇ ਗਏ । ਮੈਂ ਉਨ੍ਹਾਂ ਤੋਂ ਪੁੱਛਿਆ ਕਿ ਤੁਸੀਂ ਲੋਕ ਛੱਤ ਉੱਪਰ ਕੀ ਗੱਲਾਂ ਕਰ ਰਹੇ ਸੀ ਤਾਂ ਉਨ੍ਹਾਂ ਨੇ ਦੱਸਿਆ ਕਿ "ਉਹ ਮੂਰਖ ਵੇਣੂ ਮੁਦਲੀ ਮੇਰੇ ਨਾਲ ਹਿੰਦੂਤਵ ਉਪਰ ਵਾਦ-ਵਿਵਾਦ ਕਰ ਰਿਹਾ ਸੀ ।" ਇਹ ਕਹਿ ਕੇ ਉਹ ਹਸਦੇ-ਹੱਸਦੇ ਚਲੇ ਗਏ ।

# ਹਨੇਰਾ

ਅੱਠ ਸੌ ਸਾਲ ਪਹਿਲਾ ਦੀ ਗੱਲ ਹੈ ਕਿ ਵਿਦਿਆਨਗਰ ਸ਼ਹਿਰ ਵਿਚ ਇਕ ਦ੍ਰਿੜਚਿਤ ਨਾਮੀ ਰਾਜਾ ਰਹਿੰਦਾ ਸੀ। ਉਸ ਦੇ ਦੋਸਤਾਂ ਵਿਚੋਂ ਕੁਝ ਲੋਕ-ਦੁਸ਼ਮਣੀ ਕਰਕੇ ਉਸ ਨੂੰ ਕਈ ਤਰ੍ਹਾਂ ਦੇ ਦੁੱਖ ਦੇਣ ਲੱਗੇ। ਇਕ ਦਿਨ ਉਹ ਮਹਿਲ ਵਿਚ ਸੁੱਤਾ ਹੋਇਆ ਸੀ। ਦੁਸ਼ਮਣਾਂ ਨੇ ਰਾਜ-ਮਹਿਲ ਦੇ ਕੁਝ ਸੇਵਕਾਂ ਨਾਲ ਗੱਠਜੋੜ ਕਰ ਲਈ ਅਤੇ ਅੰਦਰ ਆ ਵੜੇ। ਰਾਜੇ ਦੇ ਹੱਥ-ਪੈਰ ਬੰਨ੍ਹ ਕੇ ਉਸ ਨੂੰ ਚੁੱਕ ਕੇ ਲੈ ਗਏ। ਨੇੜੇ ਦੀਆਂ ਪਹਾੜੀਆਂ ਵਿਚ ਇਕ ਗੁਫਾ ਸੀ। ਰਾਜੇ ਨੂੰ ਉਸ ਗੁਫਾ ਵਿਚ ਸੁੱਟ ਦਿਤਾ ਅਤੇ ਦਰਵਾਜੇ ਨੂੰ ਇਕ ਵੱਡੇ ਪੱਥਰ ਨਾਲ ਬੰਦ ਕਰ ਦਿੱਤਾ ਤਾ ਕਿ ਉਹ ਬਾਹਰ ਨਾ ਨਿਕਲ ਸਕੇ। ਰਾਜੇ ਨੂੰ ਕੋਈ ਜੜੀ-ਬੂਟੀ ਸੁੰਘਾ ਬੇਹੋਸ਼ ਕਰ ਦਿੱਤਾ ਤਾ ਕਿ ਉਸ ਦੀਆਂ ਅੱਖਾ ਨਾ ਖੁਲ੍ਹ ਸਕਣ।

ਬੜੀ ਦੇਰ ਬਾਅਦ, ਜਦੋਂ ਬੂਟੀ ਦਾ ਅਸਰ ਲਹਿ ਗਿਆ, ਤਾਂ ਰਾਜੇ ਦੀਆਂ ਅੱਖਾਂ ਖੁਲ੍ਹੀਆਂ। ਉਸ ਨੇ ਦੇਖਿਆ ਕਿ ਉਸ ਦੇ ਹੱਥ-ਪੈਰ ਜਕੜੇ ਹੋਏ ਹਨ ਅਤੇ ਉਹ ਸੰਘਣੇ ਹਨ੍ਹੇਰੇ ਵਿਚ ਪਿਆ ਹੋਇਆ ਹੈ। ਮੈਂ ਕਿੱਥੇ ਹਾਂ ?...... ਉਸ ਨੇ ਆਪਣਾ ਮੱਥਾ ਟਟੋਲਿਆ। ਉਸ ਨੂੰ ਪਤਾ ਨਾ ਲੱਗਾ ਕਿ ਉਹ ਕਿੱਥੇ ਹੈ। ਕਿਸ ਨੇ ਮੇਰੀ ਇਹ ਹਾਲਤ ਕਰਵਾਈ ਹੋਵੇਗੀ ? ਇਸ ਬਾਰੇ ਸੋਚਿਆ, ਪਰ ਸਮਝ ਨਾ ਆਇਆ। ਖੜ੍ਹੇ ਹੋਣ ਦੀ ਕੋਸ਼ਿਸ ਕੀਤੀ ਪਰ ਉੱਠ ਨਾ ਸਕਿਆ। ਪਿਆਸ ਨਾਲ ਗਲਾ ਖੁਸ਼ਕ ਹੋ ਰਿਹਾ ਸੀ ? ਅੱਖਾਂ ਪਥਰਾ ਗਈਆਂ। ਦਿਲ ਦੀ ਧੜਕਨ ਵਧ ਗਈ। ਉਹ ਚੀਕਿਆ—

"ਹਾਏ ਰੱਬਾ ! ਤੂੰ ਮੇਰੀ ਜਾਨ ਲੈਣ ਦਾ ਨਿਸ਼ਚਾ ਕਰ ਲਿਆ ਹੈ ?"

ਆਵਾਜ਼ ਆਈ—"ਹਾ"।

"ਹਾਂ ਕਹਿਣ ਵਾਲੇ, ਤੁਸੀਂ ਕੌਣ ਹੋ ?" ਰਾਜੇ ਨੇ ਪੁੱਛਿਆ।

"ਮੈਂ ਯਮਰਾਜ ਹਾਂ, ਤੁਹਾਡੀ ਜਾਨ ਲੈਣ ਲਈ ਆਇਆ ਹਾ।" ਅਦ੍ਰਿਸ਼ ਆਵਾਜ਼ ਉਭਰੀ।

ਦ੍ਰਿੜਚਿਤ ਨੇ ਕਿਹਾ—"ਮੈਂ ਜਵਾਨ ਹਾਂ। ਮੇਰੀ ਪਤਨੀ ਬੁਧੀਮਤੀ ਪਿਆਰ ਕਰਨ ਵਾਲੀ ਹੈ, ਸ਼ੇਰ ਦੇ ਬੱਚੇ ਵਰਗਾ ਬਹਾਦਰ ਪੁੱਤਰ ਹੈ। ਇਨ੍ਹਾਂ ਨੂੰ ਅਤੇ ਆਪਣੇ ਰਾਜ ਨੂੰ ਛੱਡ ਕੇ, ਤੁਹਾਡੇ ਨਾਲ ਜਾਣ ਨੂੰ ਮੇਰਾ ਦਿਲ ਨਹੀਂ ਕਰਦਾ। ਤੁਸੀਂ ਇਥੋਂ ਚਲੇ ਜਾਓ।"

ਅਦ੍ਰਿਸ਼ਟ ਆਵਾਜ਼ ਨੇ ਠਹਾਕਾ ਮਾਰਿਆ ।

"ਮੈਨੂੰ ਕਦੋਂ ਲਿਜਾਣ ਦਾ ਇਰਾਦਾ ਹੈ ?" ਦ੍ਰਿੜਚਿਤ ਨੇ ਪੁੱਛਿਆ ।

"ਪਹੁ-ਫੁਟਾਲੇ ਤੋਂ ਇਕ ਪਹਿਰ ਪਹਿਲਾਂ ।" ਇਹ ਸੁਣਦਿਆਂ ਹੀ ਦ੍ਰਿੜ੍ਹਚਿਤ ਹੈਰਾਨ ਹੋ ਗਿਆ । ਸਿਰ ਚਕਰਾਇਆ, ਹੱਥ, ਪੈਰ ਫੁੱਲ ਗਏ । ਦਿਲ ਦੀ ਧੜਕਨ ਵੱਧ ਗਈ । ਉਸੇ ਵੇਲੇ ਉਸ ਨੂੰ ਆਪਣੀ ਮਾਂ ਦਾ ਦੱਸਿਆ ਮੰਤਰ ਯਾਦ ਆ ਗਿਆ । ਜਿਸ ਦਾ ਉਹ ਹਰ ਵੇਲੇ ਉਚਾਰਣ ਕਰਦੀ ਰਹਿੰਦੀ ਸੀ । ਉਸ ਦੀ ਮਾਂ ਨੇ ਮਰਨ ਤੋਂ ਪਹਿਲਾਂ ਉਸ ਨੂੰ ਬੁਲਾ ਕੇ ਉਸ ਦੇ ਕੰਨਾਂ ਵਿਚ ਕਿਹਾ ਸੀ—"ਬੇਟਾ, ਭਾਵੇਂ ਕਿੰਨੀ ਵੱਡੀ ਮੁਸੀਬਤ ਵਿਚ ਫਸ ਜਾਵੇਂ, ਇਸ ਮੰਤਰ ਦਾ ਉਚਾਰਣ ਕਰਨ ਨਾਲ ਮੁਸੀਬਤ ਦੂਰ ਹੋ ਜਾਵੇਗੀ ।" ਰਾਜੇ ਨੇ ਉਸ ਮੰਤਰ ਦਾ ਉਚਾਰਣ ਕੀਤਾ, "ਕਰੋਮਿ" (ਕਰਦਾ ਹਾਂ) ਇਹੀ ਉਹ ਮੰਤਰ ਸੀ । ਰਾਜੇ ਨੇ 'ਕਰੋਮਿ', 'ਕਰੋਮਿ', 'ਕਰੋਮਿ', ਤਿੰਨ ਵਾਰ ਕਿਹਾ ।

ਇਕ ਸੱਪ ਨੇ ਆ ਕੇ ਉਸ ਦੇ ਪੈਰ ਉਤੇ ਡੰਗ ਮਾਰਿਆ ।

ਉਹ ਚੀਕਿਆ—"ਹੇ, ਮਾਂ ! ਇਹੀ ਤੇਰੇ ਮੰਤਰ ਦਾ ਫਲ ਹੈ ?"

"ਘਬਰਾਓ ਨਾ, ਮੰਤਰ ਦਾ ਉਚਾਰਣ ਕਰੋ, ਮੰਤਰ ਦਾ ਉਚਾਰਣ ਕਰੋ ।

ਮੰਤਰ ਦਾ ਉਚਾਰਣ ਕਰੋ ।' ਆਵਾਜ ਆਈ ।

ਉਹ ਆਵਾਜ਼ ਉਸ ਨੂੰ ਆਪਣੀ ਮਾਂ ਦੀ ਆਵਾਜ਼ ਵਰਗੀ ਲੱਗੀ ।

'ਕਰੋਮਿ', 'ਕਰੋਮਿ', 'ਕਰੋਮਿ' [ਕਰਦਾ ਹਾਂ...ਕਰਦਾ ਹਾਂ, ਕਰਦਾ ਹਾ]

ਉਹ ਜਾਪ ਕਰਨ ਲੱਗਾ ।

'ਕਰੋ', 'ਕਰੋ', 'ਕਰੋ',...ਆਵਾਜ ਆਈ।

ਰਾਜੇ ਨੇ ਉਸੇ ਵੇਲੇ ਸਾਹ ਰੋਕ ਕੇ ਬੜੇ ਜੋਰ ਨਾਲ ਹੱਥਾਂ ਨੂੰ ਝਟਕਾਇਆ । ਹੱਥਕੜੀਆਂ ਟੁੱਟ ਗਈਆਂ । ਤਲਵਾਰ ਕੱਢੀ । ਫਿਰ ਆਵਾਜ਼ ਆਈ...'ਕਰੋ, ਕਰੋ, ਕਰੋ ।' ਜਿਸ ਉਂਗਲ ਤੇ ਸੱਪ ਨੇ ਡੰਗ ਮਾਰਿਆ ਸੀ, ਉਸ ਨੂੰ ਕੱਟ ਕੇ ਸੁੱਟ ਦਿੱਤਾ ।

'ਕਰੋ', 'ਕਰੋ', 'ਕਰੋ' ।

ਰਾਜੇ ਨੇ ਆਪਣੇ ਕੱਪੜਿਆਂ ਨਾਲੋਂ ਲੀਰ ਫਾੜ ਕੇ ਉਂਗਲੀ ਤੇ ਪੱਟੀ ਬੰਨ੍ਹ ਲਈ ਤਾ ਕਿ ਖੂਨ ਜ਼ਿਆਦਾ ਨਾ ਨਿਕਲ ਸਕੇ ।

ਆਵਾਜ਼ ਨੇ ਆਦੇਸ਼ ਦਿੱਤਾ—'ਕਰੋ' ।

ਤਲਵਾਰ ਨਾਲ ਬੇੜੀਆਂ ਨੂੰ ਕੱਟ ਦਿਤਾ ।

ਸਰੀਰ ਪਹਿਲਾਂ ਵਾਂਗ ਆਕੜ ਗਿਆ, ਥਕਾਵਟ ਮਹਿਸੂਸ ਹੋਈ, ਬੇਹੋਸ਼ੀ ਜਿਹੀ ਛਾ ਗਈ, ਪਿਆਸ ਨਾਲ ਗਲਾ ਸੁੱਕ ਗਿਆ ।

'ਹਾਏ, ਕੀ ਕਰਾਂ ? ਪਿਆਸ ਸਹਾਰੀ ਨਹੀਂ ਜਾਂਦੀ ।" ਉਹ ਛਟਪਟਾਉਣ ਲੱਗਾ ।

'ਮੰਤਰ ਦਾ ਉਚਾਰਣ ਕਰੋ ।' ਆਵਾਜ਼ ਨੇ ਆਗਿਆ ਦਿਤੀ ।

'ਕਰੋਮਿ' 'ਕਰੋਮਿ', 'ਕਰੋਮਿ'।
'ਕਰੋ' ਆਗਿਆ ਹੋਈ।
'ਕੀ ਕਰਾਂ ?'
'ਚੱਟਾਨ ਨਾਲ ਟਕਰਾਓ।'

ਰਾਜਾ ਉਠਿਆ ਅਤੇ ਗੁਫ਼ਾ ਦੇ ਦਰਵਾਜ਼ੇ ਤੇ ਲੱਗੇ ਵੱਡੇ ਪੱਥਰ ਨਾਲ ਟਕਰਾਇਆ। ਸੋਚਿਆ, ਸਿਰ ਦੀ ਟੱਕਰ ਮਾਰਨੀ ਪਵੇ, ਤਾਂ ਵੀ ਚਿੰਤਾ ਨਹੀਂ। ਉਸ ਵਿਚ ਸਾਹਸ ਆ ਗਿਆ। ਸਿਰ ਫਟਿਆ ਨਹੀਂ। ਜੋ ਲੋਕ ਗੁਫਾ ਦਾ ਦਰਵਾਜ਼ਾ ਬੰਦ ਕਰ ਕੇ ਗਏ ਸਨ, ਉਹ ਜਲਦਬਾਜ਼ੀ ਵਿਚ ਉਸ ਵੱਡੇ ਪੱਥਰ ਨੂੰ ਠੀਕ ਤਰ੍ਹਾਂ ਰਖ ਕੇ ਨਹੀਂ ਸਨ ਗਏ। ਇਸ ਲਈ ਉਹ ਢਹਿ ਗਿਆ ਅਤੇ ਦਰਵਾਜ਼ਾ ਖੁਲ੍ਹ ਗਿਆ। ਰਾਜੇ ਨੇ ਬਾਹਰ ਆ ਕੇ ਦੇਖਿਆ। ਸੂਰਜ ਚਮਕ ਰਿਹਾ ਸੀ। ਹਨ੍ਹੇਰੇ ਦਾ ਨਾਮੋ ਨਿਸਾਨ ਨਹੀ ਸੀ। 'ਕਰੋਮਿ', 'ਕਰੋਮਿ' ਦਾ ਜਾਪ ਕਰਦਾ, ਉਹ ਆਪਣੀ ਰਾਜਧਾਨੀ ਜਾ ਪਹੁੰਚਿਆ। ਇਸ ਤੋਂ ਬਾਅਦ ਉਸ ਦਾ ਕੋਈ ਦੁਸ਼ਮਣ ਨਾ ਰਿਹਾ।

## ਭਵਿੱਖ-ਵਕਤਾ[1]

ਵੇਦਪੁਰਮ ਵਿਚ ਇਕ ਨਵਾਂ ਡੁਗਡੁਗੀ ਵਜਾਉਣ ਵਾਲਾ ਆਇਆ ਹੈ। ਡੁਗੀ ਵਜਾਉਣ ਵਿਚ ਪੈਂਤੀ ਤਾਲ-ਭੇਦ ਅਤੇ ਉਨ੍ਹਾਂ ਵਿਚ ਵੀ ਕਈ ਤਰ੍ਹਾਂ ਦੇ ਤਾਲ-ਮੇਲ ਦਿਖਾਉਂਦਾ ਹੈ। ਤਾਲ-ਵਿਦਿਆ ਵਿਚ ਬੜਾ ਨਿਪੁੰਨ ਹੈ। ਕੱਪੜਿਆਂ ਦਾ ਭਾਰ ਮੋਢੇ ਉਤੇ ਚੁੱਕੀ ਨਹੀਂ ਫਿਰਦਾ। ਸਾਫ਼-ਸੁੱਥਰੀ ਚਿੱਟੀ ਧੋਤੀ, ਚਿੱਟਾ ਕੁੜਤਾ ਪਾਇਆ ਹੋਇਆ ਹੈ। ਸਿਰ ਤੇ ਲਾਲ ਕੱਪੜੇ ਦਾ ਲਪੇਟਿਆ ਹੋਇਆ ਸਾਫ਼ਾ। ਸਾਫ਼ੇ ਨੂੰ ਵੇਖੀਏ ਤਾਂ ਚੌਲਾਂ ਦੀ ਅੱਧੀ ਗੰਡੜੀ ਲੱਗਦੀ ਹੈ। ਮੱਥੇ ਉਤੇ ਵੱਡਾ ਸਾਰਾ ਗੋਲ ਟਿੱਕਾ, ਵੱਡੀਆਂ ਮੁੱਛਾਂ ਅਤੇ ਗ਼ਲ ਵਿਚ ਮਾਲਾ ਹੈ। ਉਸ ਦੇ ਗੰਭੀਰ ਚਿਹਰੇ ਅਤੇ ਗੋਰੇ ਰੰਗ ਉਪਰ, ਇਹ ਲਾਲ ਟਿੱਕਾ ਬੜਾ ਫੱਬਦਾ ਹੈ। ਲੰਮਾ ਕੱਦ, ਮੋਟਾ-ਤਾਜ਼ਾ ਸਰੀਰ। ਪੈਰਾਂ ਵਿਚ ਹੈਦਰਾਬਾਦੀ ਚੱਪਲ ਪਾਈ ਹੈ।

ਕਲ੍ਹ ਸਵੇਰੇ, ਉਹ ਸਾਡੀ ਗਲੀ ਵਿਚ ਆਇਆ। ਡੁੱਗੀ 'ਤੇ ਤਾਲ ਖੜਕਾਈ।

---

1. ਪ੍ਰਭਾਤ ਵੇਲੇ ਡਮਰੂ ਵਜਾ ਕੇ, ਭਵਿੱਖਬਾਣੀ ਸੁਣਾਉਣ ਵਾਲਾ ਸ਼ਕਤੀਪੂਜਕ ਡੁਗਡੁਗੀਆ।

ਮਿਦੰਗ ਦੇ ਨਿਪੁੰਨ ਕਲਾਕਾਰ ਵਰਗਾ ਤਾਲ-ਮੇਲ ਨਿਕਲ ਰਿਹਾ ਸੀ । ਬੜਾ ਹੁਸ਼ਿਆਰ ਹੈ, ਡੁੱਗੀ ਵਜਾਉਂਦਿਆਂ ਵਜਾਉਂਦਿਆਂ ਗਾਣ ਲੱਗਾ ।

"ਡੁਗ, ਡੁਗ, ਡੁਗ, ਡੁਗ, ਡੁਗ....,
ਕਿਸਮਤ ਦਾ ਦਿਨ ਆਉਂਦਾ ਹੈ; ਕਿਸਮਤ ਦਾ ਦਿਨ ਆਉਂਦਾ ਹੈ;
ਜਾਤਾਂ ਇਕ ਹੁੰਦੀਆਂ ਹਨ, ਝਗੜੇ ਦੂਰ ਨੱਸਦੇ ਹਨ;
ਦੱਸ ਨੀਂ ਦੱਸ, ਸ਼ਕਤੀ ਮਹਾਕਾਲੀਏ;
ਵੇਦਪੁਰਮ ਵਾਲਿਆ ਨੂੰ ਸੁਨੇਹਾ ਦੇ !
ਦਰਿਦਰ ਦੂਰ ਨਸਦਾ, ਲੱਛਮੀ ਨੱਸ ਕੇ ਆਉਂਦੀ ਹੈ;
ਵਿਦਿਆ ਵਧਦੀ, ਪਾਪ ਮਿਟਦਾ;
ਪੜ੍ਹਿਆ ਬੰਦਾ ਕਹੇ, ਪਾਪ ਬੋਲੇ ਝੂਠ
ਮਿਟ ਜਾਦੇ ਉਹ ! ਹਾਏ, ਖਤਮ ਹੋ ਜਾਦੇ,
ਵੇਦਪੁਰਮ ਵਿਚ ਵਪਾਰ ਵਧੇਗਾ;
ਉਦਯੋਗ ਧੰਦੇ ਵਧਣਗੇ, ਸੁਖੀ ਰਹੇਗਾ ਮਜਦੂਰ;
ਸਾਸਤਰਾਂ ਦੀ ਉੱਨਤੀ ਹੋਵੇਗੀ, ਸੂਤਰਾਂ ਦਾ ਗਿਆਨ ਹੋਵੇਗਾ;
ਯੰਤਰ ਵਧਦੇ, ਤੰਤਰ ਵਧਦੇ;
ਮੰਤ੍ਰਾਦਿ ਵਧਦੇ, ਵਧਦੇ;
ਗੁੱਡ, ਗੁੱਡ, ਗੁੱਡ, ਗੁੱਡ......।
ਦਸ ਨੀਂ ਦੱਸ, ਮਲੈਯਾਲ ਭਗਵਤੀ !
ਅੰਦਰੀ ਵੀਰੀ, ਚੰਡਿਕੇ ਸੂਲੀ ।
ਗੁੱਡ, ਗੁੱਡ, ਗੁੱਡ, ਗੁੱਡ......।"

ਮੈਂ ਛੱਤ ਤੋਂ ਇਹ ਗੀਤ ਸੁਣਿਆ । ਹੈਰਾਨੀ ਹੋਈ, ਸੋਚਿਆ ਕਿ ਕੋਈ ਅਨੋਖਾ ਡੁਗਡੁਗੀਆ ਹੈ । ਉਸ ਨੂੰ ਰੁਕਣ ਲਈ ਕਿਹਾ, ਉਹ ਰੁਕ ਗਿਆ । ਮੈਂ ਹੇਠਾ ਉਤਰਿਆ, ਅਤੇ ਉਸ ਨੂੰ ਕੋਲ ਬੁਲਾ ਕੇ ਪੁੱਛਿਆ—"ਤੁਸੀਂ ਕਿੱਥੋਂ ਦੇ ਹੋ ?"

ਉਹ ਬੋਲਿਆ—"ਬਾਬੂ ਜੀ ! ਡੁਗਡੁਗੀਏ ਦਾ ਕੀ ਟਿਕਾਣਾ ? ਕਿਧਰੇ ਜਨਮ ਲਿਆ, ਕਿੱਧਰੇ ਪਲਿਆ, ਅਤੇ ਪਤਾ ਨਹੀਂ ਕਿੱਥੇ ਭਟਕਦਾ ਫਿਰਦਾ ਹਾਂ ।"

ਮੈਂ ਕਿਹਾ—"ਤੁਸੀਂ ਬੜੇ ਅਜੀਬ ਲੱਗਦੇ ਹੋ । ਮਾਮੂਲੀ ਭਵਿੱਖ-ਵਕਤਾ ਡੁਗ-ਡੁਗੀਏ ਜਿਹੇ ਨਹੀਂ ਲੱਗਦੇ । ਆਪਣਾ ਹਾਲ ਜ਼ਰਾ ਵਿਸਤਾਰ ਨਾਲ ਸੁਣਾਓ । ਮੈਂ ਤੁਹਾਨੂੰ ਵਧੀਆ ਜ਼ਰੀਦਾਰ ਧੋਤੀ ਦਿਆਂਗਾ ।"

ਡੁਗਡੁਗੀਏ ਨੇ ਕਿਹਾ—"ਬਾਬੂ ਜੀ ! ਪਤਾ ਨਹੀਂ ਮੈਂ ਕਿੱਥੇ ਪੈਦਾ ਹੋਇਆ ? ਮਾਂ ਦਾ ਚਿਹਰਾ ਤੱਕ ਯਾਦ ਨਹੀਂ । ਪਿਤਾ ਜੀ ਦਾ ਧੰਦਾ ਵੀ ਇਹੀ ਹੈ । ਉਹ ਤਾਂ ਦੱਖਣ ਵਾਲੇ ਪਾਸੇ ਦੇ ਹਨ । ਮੈਂ ਦਸ ਸਾਲਾਂ ਦਾ ਸੀ, ਤਾਂ ਪਿਤਾ ਜੀ ਮੈਨੂੰ ਛੰਜਾਊਰ

ਲੈ ਗਏ। ਇਥੇ ਉਹ ਚੇਚਕ ਦਾ ਸ਼ਿਕਾਰ ਹੋ ਗਏ। ਉਦੋਂ ਤੋਂ ਮੈਂ ਇਹੀ ਧੰਦਾ ਕਰਕੇ ਢਿੱਡ ਭਰ ਰਿਹਾ ਹਾਂ। ਵੱਖੋ-ਵੱਖਰੀਆਂ ਥਾਵਾਂ ਘੁੰਮਦਾ-ਘੁੰਮਾਂਦਾ ਅਖੀਰ ਹੈਦਰਾਬਾਦ ਪਹੁੰਚਿਆ। ਉਦੋਂ ਮੇਰੀ ਉਮਰ ਵੀਹ ਕੁ ਸਾਲ ਦੀ ਹੋਵੇਗੀ। ਉਥੇ ਜਾਨਸਨ ਨਾਮੀ ਇਕ ਗੋਰੇ ਸਾਹਿਬ ਨੂੰ ਮਿਲਿਆ। ਉਹ ਕਿਸੇ ਕੰਪਨੀ ਦੇ ਏਜੰਟ ਸਨ। ਬੜੇ ਹੀ ਚੰਗੇ ਸੁਭਾ ਦੇ ਭਲੇ ਮਾਣਸ ਆਦਮੀ ਸਨ। ਇਸ ਦੇਸ਼ ਵਿਚੋਂ ਦੇਵਦਾਸੀਆਂ, ਨਾਚ, ਤਮਾਸ਼ੇ ਦਿਖਾਣ ਵਾਲਿਆਂ, ਮਜ਼ਾਕੀਆਂ, ਇੰਦਰਜਾਲਕ ਆਦਿ, ਕਈ ਤਰ੍ਹਾਂ ਦੇ ਪੇਸ਼ੇ ਵਾਲਿਆਂ ਨੂੰ ਤਨਖਾਹ ਤੇ ਲਿਜਾ ਕੇ, ਉਹ ਕੰਪਨੀ ਯੂਰਪ ਦੇ ਵੱਖੋ ਵੱਖਰੇ ਦੇਸ਼ਾਂ ਵਿਚ ਡੇਰਾ ਪਾ ਕੇ ਖੇਡ-ਤਮਾਸ਼ੇ ਦਿਖਾਇਆ ਕਰਦੀ ਸੀ। ਕਿਸਮਤ ਦੀ ਗੱਲ ਸੀ ਕਿ ਮੈਂ ਵੀ ਇਸ ਟੋਲੀ ਵਿਚ ਚਲਾ ਗਿਆ। ਮੈਂ ਜਾਨਸਨ ਸਾਹਿਬ ਦੀ ਕੰਪਨੀ ਨਾਲ ਇੰਗਲੈਂਡ ਤੇ ਫਰਾਂਸ ਆਦਿ ਦੇਸ਼ਾਂ ਵਿਚ ਘੁੰਮ ਆਇਆ ਹਾਂ। ਅਮਰੀਕਾ ਵੀ ਗਿਆ ਹਾਂ। ਦੋ ਸਾਲ ਪਹਿਲਾਂ ਸੰਸਾਰ-ਯੁੱਧ ਸ਼ੁਰੂ ਹੁੰਦਿਆਂ ਕੰਪਨੀ ਬੰਦ ਹੋ ਗਈ। ਸਾਨੂੰ ਸਾਰਿਆਂ ਨੂੰ ਰੁਪਈਏ ਦੇ ਕੇ ਹਿੰਦੁਸਤਾਨ ਭੇਜ ਦਿੱਤਾ। ਸਾਰੀ ਜ਼ਿੰਦਗੀ ਢਿੱਡ ਦੀ ਚਿੰਤਾ ਨਹੀਂ, ਇਤਨਾ ਕੁ ਪੈਸਾ ਜਮ੍ਹਾ ਕਰ ਲਿਆ ਹੈ, ਫਿਰ ਵੀ ਖ਼ਾਨਦਾਨੀ ਪੇਸੇ ਨੂੰ ਛੱਡਣ ਲਈ ਦਿਲ ਨਹੀਂ ਕਰਦਾ। ਇਸ ਤਰ੍ਹਾਂ ਕਰਨਾ ਠੀਕ ਵੀ ਨਹੀਂ, ਇਹੀ ਸੋਚ ਕੇ ਹਿੰਦੁਸਤਾਨ ਵਾਪਸ ਆ ਕੇ ਇਸ ਤਰ੍ਹਾਂ ਪਿੰਡ-ਪਿੰਡ ਘੁੰਮਦਾ ਰਹਿੰਦਾ ਹਾਂ।

ਯੂਰਪੀ ਦੇਸਾਂ ਵਿਚ ਘੁੰਮਦਿਆ-ਘੁੰਮਾਂਦਿਆਂ, ਦੂਸਰੇ ਖਿਡਾਰੀਆ ਵਾਂਗ ਆਪਣਾ ਸਮਾ ਖਰਾਬ ਨਾ ਕਰਕੇ ਮੈਂ ਉਥੋਂ ਦੀਆਂ ਭਾਸ਼ਾਵਾਂ ਥੋੜੀਆਂ ਬਹੁਤੀਆਂ ਬੋਲਣ ਜੋਗੀਆਂ ਸਿੱਖ ਲਈਆਂ। ਅੰਗਰੇਜ਼ੀ ਚੰਗੀ ਤਰ੍ਹਾਂ ਜਾਣਦਾ ਹਾ। ਹੋਰ ਕਈ ਭਾਸ਼ਾਵਾਂ ਦਾ ਥੋੜ੍ਹਾ ਬਹੁਤ ਗਿਆਨ ਹੈ। ਕਈ ਕਿਤਾਬਾਂ ਪੜ੍ਹੀਆਂ ਹਨ। ਆਪਣੇ ਦੇਸ਼ ਆ ਕੇ ਮੈਨੂੰ ਲੱਗਦਾ ਹੈ ਕਿ ਕਈ ਗੱਲਾਂ ਵਿਚ ਅਸੀਂ ਪਿਛੜੇ ਹੋਏ ਹਾਂ। ਆਪਣੇ ਪਰੰਪਰਾਗਤ ਪੇਸ਼ੇ ਨਾਲ ਜੁੜਿਆ ਰਹਿ ਕੇ, ਪਿੰਡ-ਪਿੰਡ ਜਾ ਕੇ ਉਥੋਂ ਦੇ ਲੋਕਾ ਨੂੰ, ਜਿਥੋਂ ਤੱਕ ਹੋ ਸਕੇ ਅਸਲ ਹਾਲਤ ਵਿਚ, ਦੇਸ਼ ਦੀ ਉੱਨਤੀ ਦੀ ਗੱਲ ਸਮਝਾਣ ਦਾ ਮੈਂ ਨਿਸ਼ਚੇ ਕਰ ਲਿਆ ਹੈ। ਇਹੀ ਮੇਰਾ ਉਦੇਸ਼ ਹੈ।

ਪਿਛਲੀ ਦੀਵਾਲੀ 'ਤੇ, ਜਿਹੜੀ ਧੋਤੀ ਲਈ ਸੀ ਉਸ ਦਾ ਕੱਪੜਾ ਵੀ ਵਧੀਆ ਸੀ। ਮੈਂ ਉਸ ਨੂੰ ਉਹੀ ਜ਼ਰੀ ਦੀ ਧੋਤੀ ਦੇਣੀ ਚਾਹੀ।

"ਨਾ, ਨਾ ਬਾਬੂ ਜੀ" ਕਹਿੰਦਿਆਂ ਉਹ ਫਿਰ ਡੁਗੀ ਵਜਾਉਂਦਾ ਵਜਾਉਂਦਾ ਨਿਕਲ ਗਿਆ।

'ਗੁੱਡ, ਗੁੱਡ, ਗੁੱਡ, ਗੁੱਡ, ਗੁੱਡ......
ਬਾਬੂ ਲੋਕਾਂ ਦਾ ਸਾਹਸ ਵਧਦਾ,
ਤੋਂਦ ਸਿਕੁੜਦੀ, ਚੁਸਤੀ ਵਧਦੀ,
ਅਸ਼ਟ ਲਛਮੀ, ਸੁਖ ਸ੍ਰੀ ਵਧਾਉਂਦੀ,

ਡਰ ਭੱਜ ਜਾਂਦਾ, ਪਾਪ ਹੱਟ ਜਾਂਦਾ,
ਸ਼ਾਸਤਰ ਵਧਦਾ, ਜਾਤਿ ਭੇਦ ਮਿੱਟਦਾ,
ਅੱਖਾਂ ਖੁਲ੍ਹਦੀਆਂ, ਨਿਆਂ ਧਰਮ ਦਿਸਦਾ,
ਪੁਰਾਣਾ ਪਾਗਲਪਨ, ਫਟ ਹੱਟ ਜਾਂਦਾ,
ਵੀਰਤਾ ਵਧਦੀ, ਉੱਨਤੀ ਹੁੰਦੀ,
ਕਹੋ ਰੀ ਸ਼ਕਤੀ ! ਮਲਯਾਲ ਭਗਵਤੀ ।
ਧਰਮ ਦੀ ਜੈ ਹੋ । ਧਰਮ ਦੀ ਵਿਜੈ ਹੋ ।"

ਡੁਗਡੁਗੀਆ ਜਾਣ ਲੱਗਾ । ਉਸ ਦੀ ਪਿੱਠ ਵੱਲ ਦੇਖਦਿਆਂ, ਰੱਬ ਦਾ ਧਿਆਨ ਕਰਕੇ ਮੈਂ ਹੱਥ ਜੋੜੇ ।

## ਅਰਜਨ ਦਾ ਸ਼ਕ

ਇਹ ਉਦੋਂ ਦੀ ਗੱਲ ਹੈ ਜਦੋਂ ਹਸਤਨਾਪੁਰ ਵਿਚ ਗੁਰੂ ਦ੍ਰੋਣਾਚਾਰਯ ਕੋਲ ਪਾਂਡੂ ਦੇ ਮਹਾਰਾਜੇ ਦੇ ਪੁੱਤਰ ਅਤੇ ਦੁਰਯੋਧਨ ਆਦਿ ਵਿਦਿਆ ਦਾ ਅਧਿਐਨ ਕਰ ਰਹੇ ਸਨ । ਇਕ ਦਿਨ ਸ਼ਾਮ ਦੀ ਫਿਜਾ ਵਿਚ, ਉਹ ਲੋਕ ਤਾਜੀ ਹਵਾ ਵਿਚ ਸੈਰ ਕਰ ਰਹੇ ਸਨ ਤਾਂ ਅਰਜਨ ਨੇ ਕਰਣ ਨੂੰ ਪ੍ਰਸ਼ਨ ਕੀਤਾ—"ਹੇ ਕਰਣ ! ਦੱਸੋ, ਲੜਾਈ ਚੰਗੀ ਹੈ ਜਾਂ ਸਾਂਤੀ ?" [ਇਹ ਮਹਾਂਭਾਂਰਤ ਦੀ ਇਕ ਉਪਕਥਾ ਹੈ, ਪ੍ਰਮਾਣਿਕ ਹੈ, ਕਲਪਿਤ ਨਹੀਂ] ।

ਕਰਣ ਨੇ ਕਿਹਾ—"ਸ਼ਾਂਤੀ ਹੀ ਚੰਗੀ ਹੈ ।"

ਅਰਜਨ ਨੇ ਪੁੱਛਿਆ—"ਅਜਿਹਾ ਕਿਉਂ, ਕੀ ਕਾਰਨ ਹੈ ?"

ਕਰਣ ਦੱਸਣ ਲੱਗਾ :—"ਹੇ ਅਰਜਨ ! ਲੜਾਈ ਹੋਵੇ ਤਾਂ ਮੈਂ ਤੁਹਾਡੇ ਨਾਲ ਲੜਾਂਗਾਂ ਤੁਹਾਨੂੰ ਦੁੱਖ ਦੇਵਾਂਗਾ । ਮੈਂ ਤਾਂ ਦਿਆਲੂ ਹਾਂ । ਤੁਹਾਡਾ ਦੁੱਖ ਮੇਰੇ ਤੋਂ ਸਹਿਆ ਨਹੀਂ ਜਾਵੇਗਾ । ਦੋਹਾਂ ਨੂੰ ਦੁੱਖੀ ਹੋਣਾ ਪਵੇਗਾ । ਇਸ ਲਈ ਸ਼ਾਂਤੀ ਹੀ ਚੰਗੀ ਹੈ ।"

"ਹੇ ਕਰਣ ! ਮੈਂ ਇਹ ਪ੍ਰਸ਼ਨ ਆਪਣੇ ਦੋਹਾਂ ਦੇ ਸੰਦਰਭ ਵਿਚ ਨਹੀਂ ਪੁੱਛਿਆ । ਸਰਬ-ਸਾਧਾਰਣ ਤੌਰ ਤੇ ਪੁੱਛਿਆ ਸੀ ਕਿ ਲੜਾਈ ਚੰਗੀ ਹੈ ਜਾਂ ਸ਼ਾਂਤੀ ?" ਅਰਜਨ ਨੇ ਕਿਹਾ ।

"ਸਰਬ-ਸਾਧਾਰਣ ਗੱਲਾਂ ਵਿਚ ਮੇਰੀ ਰੁਚੀ ਨਹੀਂ ।" ਕਰਣ ਨੇ ਕਿਹਾ ।

ਅਰਜਨ ਨੇ ਦਿਲ ਵਿਚ ਨਿਸ਼ਚਾ ਕਰ ਲਿਆ ਕਿ ਇਸ ਬੰਦੇ ਨੂੰ ਮਾਰ ਦੇਣਾ ਹੈ ।

ਅਰਜਨ ਨੇ ਗੁਰੂ ਦ੍ਰੋਣਾਚਾਰਯ ਅੱਗੇ ਇਹੀ ਪ੍ਰਸ਼ਨ ਦੁਹਰਾਇਆ।

ਦ੍ਰੋਣਾਚਾਰਯ ਬੋਲੇ—"ਲੜਾਈ ਹੀ ਚੰਗੀ ਹੈ।"

ਅਰਜਨ ਨੇ ਪੁੱਛਿਆ—"ਕਿਵੇਂ ?"

ਦ੍ਰੋਣਾਚਾਰਯ ਨੇ ਕਿਹਾ—"ਹੇ ਅਰਜਨ ! ਲੜਾਈ ਵਿਚ ਪੈਸਾ ਮਿਲੇਗਾ। ਪ੍ਰਸੰਸਾ ਮਿਲੇਗੀ। ਨਹੀਂ ਤਾਂ ਕੁਰਬਾਨੀ ਮਿਲੇਗੀ। ਸ਼ਾਂਤੀ ਵਿਚ ਤਾਂ ਇਹ ਸਭ ਕੁਝ ਅਨਿ-ਸਚਿਤ ਹੈ।"

ਬਾਅਦ ਵਿਚ ਅਰਜਨ ਭੀਸ਼ਮ ਪਿਤਾਮਾ ਨੂੰ ਮਿਲਿਆ। ਉਹਨਾਂ ਤੋਂ ਪੁੱਛਿਆ—ਪਿਤਾ ਜੀ ਲੜਾਈ ਚੰਗੀ ਹੈ ਜਾਂ ਸ਼ਾਂਤੀ ?" ਤਾਂ ਗੰਗਾਪੁੱਤਰ ਨੇ ਦੱਸਿਆ—"ਪੁੱਤਰ, ਅਰਜਨ ! ਸ਼ਾਂਤੀ ਹੀ ਚੰਗੀ ਹੈ, ਲੜਾਈ ਨਾਲ ਖੱਤਰੀ ਕੁੱਲ ਦੀ ਵਡਿਆਈ ਅਤੇ ਸ਼ਾਂਤੀ ਨਾਲ ਸੰਸਾਰ ਨੂੰ ਮਹੱਤਤਾ ਪ੍ਰਾਪਤ ਹੋਵੇਗੀ।"

ਅਰਜਨ ਬੋਲਿਆ—"ਤੁਹਾਡਾ ਕਹਿਣਾ ਨਿਆਇਕ ਨਹੀਂ ਲੱਗਦਾ।" ਪਿਤਾਮਾ ਬੋਲੇ—"ਪੁੱਤਰ, ਪਹਿਲਾਂ ਕਾਰਨ ਦੱਸੋ, ਬਾਅਦ ਵਿਚ ਆਪਣੀ ਰਾਏ ਦੱਸਣਾ।"

"ਪਿਤਾ ਜੀ, ਸ਼ਾਂਤੀ ਵਿਚ ਕਰਣ ਚੰਗਾ ਅਤੇ ਮੈਂ ਮਾੜਾ ਹਾਂ। ਲੜਾਈ ਹੋਵੇ ਤਾਂ ਸਚਾਈ ਪ੍ਰਗਟ ਹੋ ਜਾਵੇਗੀ।"

ਇਹ ਸੁਣ ਕੇ ਭੀਸ਼ਮ ਪਿਤਾਮਾ ਨੇ ਕਿਹਾ—"ਪੁੱਤਰ, ਧਰਮ ਹਮੇਸ਼ਾਂ ਉੱਨਤੀ ਕਰਦਾ ਰਹੇਗਾ। ਲੜਾਈ ਹੋਵੇ ਜਾਂ ਸ਼ਾਂਤੀ, ਧਰਮ ਦੀ ਹੀ ਜਿੱਤ ਹੋਵੇਗੀ। ਇਸ ਲਈ ਮਨ ਵਿਚੋਂ ਗੁੱਸਾ ਆਦਿ ਦੂਰ ਕਰਕੇ ਸਾਂਤੀ ਮੰਗੋ। ਸਾਰੇ ਮਨੁੱਖ ਤੁਹਾਡੇ ਭਰਾਵਾਂ ਵਾਂਗ ਹਨ। ਮਨੁੱਖਾਂ ਨੂੰ ਆਪਸ ਵਿਚ ਪਿਆਰ ਨਾਲ ਰਹਿਣਾ ਚਾਹੀਦਾ ਹੈ। ਪਿਆਰ ਹੀ ਤਾਰਕ ਮੰਤਰ ਹੈ। ਤਿੰਨ ਕਾਲਾਂ ਦੀ ਗੱਲ ਦੱਸਦਾ ਹਾਂ। ਪਿਆਰ ਹੀ ਤਾਰਨ ਵਾਲਾ ਹੈ।" ਪਿਤਾਮਾ ਦੀਆਂ ਅੱਖਾਂ ਵਿਚੋਂ ਦੋ ਅੱਥਰੂ ਡਿੱਗ ਪਏ।

ਕੁਝ ਦਿਨਾਂ ਬਾਅਦ ਵੇਦ-ਵਿਆਸ ਮੁਨੀ ਹਸਤਨਾਪੁਰ ਆਏ। ਅਰਜਨ ਨੇ ਉਨ੍ਹਾਂ ਕੋਲ ਜਾ ਕੇ ਆਪਣਾ ਪ੍ਰਸਨ ਦੁਹਰਾਇਆ। ਮੁਨੀ ਨੇ ਕਿਹਾ—"ਦੋਵੇਂ ਹੀ ਚੰਗੇ ਹਨ। ਸਮੇਂ ਅਨੁਸਾਰ ਇਨ੍ਹਾਂ ਨੂੰ ਅਪਨਾਉਣਾ ਹੀ ਠੀਕ ਹੈ।

ਕਈ ਸਾਲਾਂ ਬਾਅਦ ਬਨਵਾਸ ਵੇਲੇ ਦੁਰਯੋਧਨ ਕੋਲ ਦੂਤ ਭੇਜਣ ਤੋਂ ਪਹਿਲਾਂ, ਅਰਜਨ ਨੇ ਕ੍ਰਿਸਨ ਤੋਂ ਪੁੱਛਿਆ—"ਹੇ ਕ੍ਰਿਸ਼ਨ ! ਦੱਸੋ, ਲੜਾਈ ਚੰਗੀ ਹੈ ਜਾਂ ਸ਼ਾਂਤੀ ?"

ਕ੍ਰਿਸ਼ਨ ਨੇ ਕਿਹਾ—"ਹੁਣ ਤਾਂ ਸਾਂਤੀ ਹੀ ਚੰਗੀ ਲੱਗਦੀ ਹੈ। ਇਸੇ ਲਈ ਸ਼ਾਂਤੀ ਦਾ ਦੂਤ ਬਣ ਕੇ ਮੈਂ ਹਸਤਨਾਪੁਰ ਜਾ ਰਿਹਾ ਹਾਂ।"

# ਨਿੰਮ ਦਾ ਰੁੱਖ

ਬਸੰਤ ਰੁੱਤ ਵਿਚ ਇਕ ਦਿਨ ਮੈਂ ਸਵੇਰ ਦੀ ਹਵਾ ਵਿਚ ਮਲਯਗਿਰੀ ਪਰਬਤ ਦੀ ਘਾਟੀ ਵਿਚ ਇਕੱਲਾ ਘੁੰਮ ਰਿਹਾ ਸੀ। ਬਹੁਤ ਦੇਰ ਘੁੰਮਣ ਤੋਂ ਬਾਅਦ ਸਰੀਰ ਥੱਕ ਗਿਆ। ਅਰਾਮ ਕਰਨ ਦੇ ਇਰਾਦੇ ਨਾਲ ਮੈਂ ਇਕ ਬਾਗ਼ ਵਿਚ ਜਾ ਕੇ, ਨਿੰਮ ਦੇ ਰੁੱਖ ਦੀ ਛਾਂ ਹੇਠ ਲੇਟ ਗਿਆ। ਥੋੜ੍ਹੀ ਦੇਰ ਬਾਅਦ ਮੇਰੀ ਅੱਖ ਲੱਗ ਗਈ। ਮੈਂ ਨੀਂਦ ਵਿਚ ਗੁਆਚ ਗਿਆ। ਉਸ ਵੇਲੇ ਜਿਹੜਾ ਬਿਲਕੁਲ ਅਸਲੋਂ ਨਵਾ ਸੁਪਨਾ ਵੇਖਿਆ ਉਸ ਨੂੰ ਇਥੇ ਲਿਖ ਰਿਹਾ ਹਾਂ।

ਨੀਂਦ ਵਿਚ ਡੁੱਬਿਆਂ, ਮੇਰੇ ਕੰਨਾਂ ਵਿਚ ਇਕ ਗੈਰ ਮਨੁੱਖੀ ਆਵਾਜ ਗੂੰਜੀ—"ਹੇ ਮਨੁੱਖ ! ਹੇ ਮਨੁੱਖ ! ਉਠੋ, ਉਠੋ...।" ਆਵਾਜ ਸੁਣਦਿਆਂ ਹੀ ਮੈਂ ਜਾਗ ਪਿਆ। ਪਰ ਮੈਂ ਜਾਗਰਤ-ਹਾਲਤ ਵਿਚ ਨਹੀਂ ਸੀ। ਇਹ ਸੁਪਨ-ਅਵਸਥਾ ਦੀ ਜਾਗ ਸੀ। ਅਰਥਾਤ ਮੈਂ ਸੁਪਨੇ ਵਿਚ ਜਾਗ ਪਿਆ।

ਪੁੱਛਿਆ—"ਕੌਣ ਹੈ ?"

"ਮੈਂ ਨਿੰਮ ਦਾ ਰੁੱਖ ਹਾਂ। ਮੈਂ ਹੀ ਆਵਾਜ ਦਿੱਤੀ ਹੈ, ਉਠੋ।" ਜਵਾਬ ਮਿਲਿਆ। ਮੈਂ ਸੋਚਾਂ ਵਿਚ ਪੈ ਗਿਆ। ਇਹ ਪਤਾ ਨਹੀਂ ਕੌਣ ਹੈ ? ਭੂਤ-ਪ੍ਰੇਤ ਹੈ ਜਾ ਕੋਈ ਦੇਵਤਾ ? ਨਹੀਂ ਤਾਂ ਨਿੰਮ ਦਾ ਰੁੱਖ ਕਦੀ ਬੋਲਦਾ ਸੁਣਿਆ ਏ, ਛੀ ! ਛੀ ! ਭੂਤ ਹੋਵੇ ਜਾ ਪ੍ਰੇਤ, ਇਹ ਸਭ ਕੋਰੀਆਂ ਕਲਪਨਾਵਾਂ ਹਨ ? ਅਸਲ ਵਿਚ ਮੇਰੀਆਂ ਅੱਖਾਂ ਤਾਂ ਖੁਲ੍ਹੀਆਂ ਹੀ ਨਹੀਂ, ਸੁਪਨ-ਅਵਸਥਾ ਵਿਚ ਹੀ ਹਾਂ ਨਾ ? ਇਹ ਆਵਾਜ ਤਾਂ ਸੁਪਨ-ਅਵਸਥਾ ਵਿਚ ਹੀ ਸੁਣੀ ਸੀ—ਇਹ ਤਾਂ ਕਾਲਪਨਿਕ ਹੈ।" ਅਜਿਹਾ ਸੋਚਦਾ ਰਿਹਾ ਕਿ ਫਿਰ ਆਵਾਜ਼ ਆਈ, "ਹੇ ਮਨੁੱਖ ! ਹੇ ਮਨੁੱਖ ! ਉਠੋ।"

ਮੈਂ ਫਿਰ ਪੁੱਛਿਆ—"ਤੁਸੀਂ ਕੌਣ ਹੋ ?"

"ਮੈਂ ਨਿੰਮ ਦਾ ਰੁੱਖ ਹਾਂ। ਤੁਸੀਂ ਮੇਰੀ ਛਾ ਹੇਠ ਸੁੱਤੇ ਹੋ। ਤੁਹਾਨੂੰ ਕੁਝ ਖਾਸ ਗੱਲਾਂ ਸਿਖਾਉਣ ਲਈ ਹੀ ਜਗਾ ਰਿਹਾ ਹਾਂ।"

ਮੈਂ ਸੋਚਿਆ ਕਿ "ਸੇਕਸਪੀਅਰ ਨੇ ਕਿਹਾ ਹੈ ਕਿ ਦੁਨੀਆਂ ਵਿਚ ਬਹੁਤ ਸਾਰੀਆਂ ਔਖੀਆਂ ਗੱਲਾਂ ਹਨ ਜਿਨ੍ਹਾਂ ਦਾ ਸਾਨੂੰ ਕੋਈ ਗਿਆਨ ਨਹੀਂ। ਸਾਇਦ ਇਸ ਦ੍ਰਿਸ਼ਟੀ ਤੋਂ ਰੁੱਖਾਂ ਵਿਚ ਵੀ ਬੋਲਣ ਦੀ ਸ਼ਕਤੀ ਹੋਵੇਗੀ ਅਤੇ ਮੈਂ ਵੀ ਇਸ ਗੱਲ ਤੋਂ ਅੱਜ ਤਕ ਅਨਜਾਣ ਰਿਹਾ ਹਾਂ। ਅੱਛਾ, ਹੁਣ ਇਸ ਰੁੱਖ ਨਾਲ ਗੱਲਾਂ ਕਰਕੇ ਅਨਜਾਣ ਗੱਲਾਂ ਨੂੰ

ਵੀ ਜਾਣ ਲਵਾਂ"—ਮੈਂ ਅੱਖਾਂ ਖੋਲ੍ਹ ਕੇ ਖੜਾ ਹੋ ਗਿਆ।

[ਅਸਲ ਵਿਚ ਮੈਂ ਉਠਿਆ ਨਹੀਂ ਸੀ, ਸੁਪਨੇ ਵਿਚ ਇਸ ਤਰ੍ਹਾਂ ਲੱਗਾ ਕਿ ਮੈਂ ਖੜਾ ਹਾਂ] ਮੈਂ ਪੁੱਛਿਆ—"ਹੇ, ਨਿੰਮ ਦੇ ਰੁੱਖ ! ਤੁਸੀਂ ਮਨੁੱਖਾਂ ਦੀ ਭਾਸ਼ਾ ਕਿਵੇਂ ਸਿਖੀ ? ਮਨੁੱਖਾਂ ਵਰਗੇ ਮੂੰਹ, ਗਲਾ, ਨੱਕ, ਜੀਭ, ਦੰਦ ਤੇ ਬੁਲ੍ਹਾਂ ਤੋਂ ਬਿਨਾਂ ਮਨੁੱਖਾਂ ਦੀ ਭਾਸ਼ਾ ਬੋਲਣੀ ਅਸੰਭਵ ਹੈ ਨਾ ? ਮਨੁੱਖਾਂ ਵਿਚੋਂ ਵੀ ਜਿਨ੍ਹਾਂ ਦੇ ਦੰਦ ਡਿੱਗ ਜਾਣ ਉਨ੍ਹਾਂ ਦਾ ਉਚਾਰਣ ਵਿਗੜ ਜਾਂਦਾ ਹੈ। ਜਿਨ੍ਹਾਂ ਦੇ ਗਲ ਵਿਚ ਘਿੰਡੀ ਨਹੀਂ, ਉਹ ਗੂੰਗੇ ਹੋ ਜਾਂਦੇ ਹਨ। ਅਜਿਹੀ ਹਾਲਤ ਵਿਚ, ਬਿਨਾਂ ਮਨੁੱਖੀ ਸ਼ਰੀਰ ਦੇ ਤੁਸੀਂ ਮਨੁੱਖਾਂ ਦੀ ਭਾਸ਼ਾ ਕਿਵੇਂ ਬੋਲਦੇ ਹੋ ?"

ਨਿੰਮ ਦੇ ਰੁੱਖ ਨੇ ਜਵਾਬ ਦਿੱਤਾ—"ਸੁਣੋ ! ਮਨੁੱਖ ਦੇ ਵਾਸਤੇ ਸਿਰਫ਼ ਇਕ ਮੂੰਹ ਹੈ, ਪਰ ਮੇਰਾ ਸਾਰਾ ਸਰੀਰ ਹੀ ਮੂੰਹ ਹੈ। ਤੁਸੀਂ ਅਜਿਹਾ ਸੋਚਦੇ ਹੋ ਕਿ ਮਨੁੱਖੀ ਭਾਸ਼ਾ ਬੋਲਣ ਲਈ, ਮਨੁੱਖ ਵਰਗੇ ਮੂੰਹ ਆਦਿ ਬਾਹਰੀ ਕਰਮ ਇੰਦਰੀਆਂ ਦੀ ਲੋੜ ਹੈ। ਸਾਧਾਰਣ ਦ੍ਰਿਸ਼ਟੀ ਨਾਲ ਵੇਖਿਆਂ ਇਹ ਜ਼ਰੂਰੀ ਹਨ, ਪਰ ਮੈਂ ਰੁੱਖ ਨਹੀਂ ਹਾਂ। ਮੈਂ ਤਾਂ ਮੁਨੀ ਅਗਸਤਯ ਦਾ ਚੇਲਾ ਹਾ। ਅਗਸਤਯ ਮੁਨੀ ਤੋਂ ਬਿਨਾਂ ਮੇਰੇ ਵਰਗਾ ਤਮਿਲ ਭਾਸ਼ਾ ਦਾ ਗਿਆਨ, ਕਿਸੇ ਹੋਰ ਨੂੰ ਨਹੀਂ।"

ਨਿੰਮ ਦਾ ਰੁੱਖ ਬੋਲਦਾ ਗਿਆ—"ਬੀਤੀਆਂ ਗੱਲਾਂ ਸੁਰੂ ਤੋਂ ਦੱਸਦਾ ਹਾਂ। ਸੁਣੋ ! ਧਿਆਨ ਨਾਲ ਸੁਣੋ। ਹੁਣ ਮੇਰੀ ਉਮਰ ਤੀਹ ਸਾਲ ਦੀ ਹੈ। ਮੈਂ ਜਵਾਨ ਰੁੱਖ ਹਾਂ। ਪੰਦਰਾਂ ਸਾਲ ਪਹਿਲਾਂ ਦੀ ਗੱਲ ਹੈ। ਬਸੰਤ ਰੁੱਤ ਸੀ—ਰਾਤ ਦਾ ਵੇਲਾ। ਮਨਮੋਹਣੀ ਰੌਸ਼ਨੀ ਚਾਰੇ ਪਾਸੇ ਖਿਲਰੀ ਹੋਈ ਸੀ। ਮੈਂ ਜਾਗ ਰਿਹਾ ਸਾਂ। ਆਮ ਤੌਰ ਤੇ ਬਨਸਪਤੀਆਂ ਵੀ ਮਨੁੱਖਾਂ ਵਾਂਗ ਦਿਨੇ ਜਾਗਦੀਆਂ ਰਹਿੰਦੀਆਂ ਹਨ। ਰਾਤ ਹੁੰਦਿਆਂ ਹੀ ਉਂਘਲਾਣ ਲੱਗਦੀਆਂ ਹਨ। ਪਰ ਉਸ ਰਾਤ ਪਤਾ ਨਹੀਂ ਮੈਨੂੰ ਨੀਂਦ ਕਿਉਂ ਨਹੀਂ ਸੀ ਆਈ। ਮੈਂ ਨੀਲੇ ਅਕਾਸ਼, ਚੰਨ, ਤਾਰੇ ਅਤੇ ਚੌਹਾਂ ਪਾਸੇ ਦੇ ਹਰੇ-ਭਰੇ ਰੁੱਖਾਂ ਨੂੰ ਨਿਹਾਰਦਾ ਅਲੌਕਿਕ ਆਨੰਦ ਨੂੰ ਮਾਣ ਰਿਹਾ ਸਾਂ। ਉਸੇ ਵੇਲੇ ਸੋਲ੍ਹਾਂ ਸਾਲਾਂ ਦੇ ਇਕ ਬੜੇ ਸੋਹਣੇ ਨੌਜਵਾਨ ਅਤੇ ਬਾਰ੍ਹਾਂ ਸਾਲਾਂ ਦੀ ਖ਼ੂਬਸੂਰਤ ਮੁਟਿਆਰ ਨੂੰ...... ਉਥੇ ਉਸ ਨਦੀ ਦੇ ਪਾਣੀ ਵਿਚ ਕਲੋਲਾਂ ਕਰਦਿਆਂ ਵੇਖਿਆ। ਮੈਂ ਥੋੜ੍ਹੀ ਹੀ ਦੇਰ ਵਿਚ ਜਾਣ ਲਿਆ ਕਿ ਉਹ ਸਾਧਾਰਣ ਮਨੁੱਖੀ ਜਾਤ ਦੇ ਨਹੀਂ। ਉਨ੍ਹਾਂ ਦੋਹਾਂ ਨੂੰ ਬਿਨਾਂ ਖੰਭਾਂ ਤੋਂ ਅਕਾਸ਼ ਵਿਚ ਉਡਦਿਆਂ ਤੇ ਕਲੋਲਾਂ ਕਰਦਿਆਂ ਦੇਖਿਆ। ਉਨ੍ਹਾਂ ਦੋਹਾਂ ਦੀ ਆਪਸੀ ਗੱਲਬਾਤ ਤੋਂ ਪਤਾ ਲੱਗ ਗਿਆ ਕਿ ਉਹ ਕੌਣ ਹਨ। ਉਹ ਦੋਵੇਂ ਅਗਸਤਯ ਮੁਨੀ ਅਤੇ ਦੇਵੀ ਤਾਮ੍ਰਵਰਣੀ ਸੀ। [ਤਾਮ੍ਰਵਰਣੀ ਤਮਿਲਨਾਡੂ ਦੀ ਇਕ ਪਵਿੱਤਰ ਨਦੀ ਹੈ] ਅਗਸਤਯ ਮੁਨੀ ਆਮ ਤੌਰ-ਤੇ ਇਕ ਅੰਗੂਠੇ ਜਿੰਨਾ ਰੂਪ ਧਾਰ ਲੈਂਦੇ ਸਨ। ਉਹ ਕਾਮਰੂਪੀ ਹਨ। ਉਹ ਮਨਮਰਜੀ ਦੇ ਰੂਪ ਧਾਰਨ ਕਰ ਸਕਦੇ ਹਨ। ਦੇਵੀ ਤਾਮ੍ਰਵਰਣੀ ਵੀ ਮਨ ਮਰਜ਼ੀ ਦਾ ਰੂਪ ਬਣਾ ਸਕਦੀ ਸੀ। ਇਸ ਲਈ, ਉਹ ਦੋਵੇਂ ਬਹੁਤ ਸੁੰਦਰ

ਮਨੁੱਖੀ ਰੂਪ ਧਾਰ ਕੇ ਕਲੋਲਾਂ ਕਰ ਰਹੇ ਸਨ । ਉਨ੍ਹਾਂ ਦਾ ਇਹ ਸਿਲਸਿਲਾ ਸੂਰਜ ਉਦੈ ਹੋਣ ਤੱਕ ਚਲਦਾ ਰਿਹਾ । ਉਸ ਤੋਂ ਬਾਅਦ ਤਾਮ੍ਰਵਰਣੀ ਅਲੋਪ ਹੋ ਗਈ ।"

ਨਿਮ ਦੇ ਰੁੱਖ ਨੇ ਕਿਹਾ—"ਸੁਣ ਮਨੁੱਖ ! ਦਿਨ ਦਾ ਚਾਨਣ ਵੇਖਦਿਆਂ ਹੀ ਦੇਵੀ ਤਾਮ੍ਰਵਰਣੀ ਅਲੋਪ ਹੋ ਗਈ । ਅਗਸਤ ਮੁਨੀ ਇਕੱਲੇ ਇਥੇ ਆਏ ਅਤੇ ਜਿਸ ਥਾਂ ਤੇ ਤੁਸੀਂ ਹੁਣ ਖੜੇ ਹੋ ਉਥੇ ਲੇਟੇ ਯੋਗ-ਨੀਂਦਰ ਵਿਚ ਲੀਨ ਹੋ ਗਏ । ਉਸ ਸਮੇਂ ਮੈਂ ਅਗਸਤ ਮੁਨੀ ਦੀ ਮਹਿਮਾ ਤੇ ਸ਼ਕਤੀਆ ਤੋਂ ਜਾਣੂ ਨਹੀਂ ਸੀ । ਇਸ ਲਈ ਇਹ ਨਾ ਸਮਝ ਸਕਿਆ ਕਿ ਉਹ ਯੋਗ-ਨੀਂਦਰ ਵਿਚ ਹਨ । ਮੈਂ ਸੋਚਿਆ ਕਿ ਪਾਣੀ ਵਿਚ ਕਲੋਲ ਕਰਨ ਕਰ ਕੇ ਸ਼ਾਂਤ ਹੋ ਕੇ ਸੌਂ ਗਏ ਹਨ । ਪਹੁ-ਫੁਟਾਲੇ ਤੋਂ ਬਾਅਦ ਇਕ ਪਹਿਰ ਹੋਰ ਲੰਘ ਗਿਆ ਤਾਂ ਦੇਖੋ ਤੁਹਾਡੇ ਸਾਹਮਣੇ ਹੀ ਇਕ ਇਮਲੀ ਦਾ ਰੁੱਖ ਹੈ ? ਉਸ ਰੁੱਖ ਹੇਠਲੀ ਖੁੱਡ ਵਿਚੋਂ ਇਕ ਸੱਪ ਫੂੰਕਾਰੇ ਮਾਰਦਾ ਉਸ ਪਾਸੇ ਵਧਿਆ ਜਿਥੇ ਅਗਸਤ ਮੁਨੀ ਆਰਾਮ ਕਰ ਰਹੇ ਸਨ । ਇਹ ਦੇਖਦਿਆਂ ਹੀ ਮੈਂ ਡਰ ਗਿਆ ਕਿ ਕਿਧਰੇ ਇਹ ਜਹਿਰੀਲਾ ਸੱਪ ਇਸ ਮਹਾਨ ਤਪੱਸਵੀ ਨੂੰ ਡੰਗ ਨਾ ਮਾਰੇ । ਕਿਸੇ ਤਰ੍ਹਾਂ ਇਸ ਦੀ ਨੀਂਦ ਤੋੜ ਦਿਆ ਤਾਂ ਇਹ ਆਪਣੀ ਤੱਪ-ਸ਼ਕਤੀ ਨਾਲ ਇਸ ਨੂੰ ਆਪਣੇ ਵਸ ਵਿਚ ਕਰ ਲੈਣਗੇ । ਇਹ ਸੋਚ ਕੇ ਮੈਂ ਉਨ੍ਹਾਂ ਨੂੰ ਜਗਾਉਣ ਲਈ ਉਨ੍ਹਾਂ ਉੱਪਰ ਪੱਤਿਆਂ ਦੀ ਬੋਛਾਰ ਲਗਾ ਦਿਤੀ । ਪਰ ਉਨ੍ਹਾ ਦੀ ਨੀਂਦਰ ਨਾ ਟੁੱਟੀ । ਸੱਪ ਨੇ ਉਨ੍ਹਾ ਉੱਪਰ ਆ ਕੇ ਆਪਣਾ ਫਨ ਫੈਲਾਇਆ ਹੀ ਸੀ ਕਿ ਉਹ ਜਾਗ ਪਏ । ਉਹਨਾਂ ਨੇ ਸੱਪ ਨੂੰ ਬੜੇ ਹਲਕੇ ਹੱਥ ਨਾਲ ਇਸ ਤਰ੍ਹਾਂ ਫੜਿਆ ਜਿਵੇਂ ਕਿਸੇ ਰੱਸੀ ਨੂੰ ਚੁੱਕ ਰਹੇ ਸਨ ਅਤੇ ਆਪਣੇ ਗਲੇ ਵਿਚ ਲਪੇਟ ਲਿਆ । ਉਹ ਸੱਪ ਵੀ ਬਿਲਕੁਲ ਸਾਂਤ ਹੋ ਕੇ ਰੱਸੀ ਵਾਂਗ ਹੀ ਉਨ੍ਹਾਂ ਦੇ ਗਲ ਨਾਲ ਲਿਪਟ ਗਿਆ । ਇਹ ਵੇਖ ਕੇ ਮੈਂ ਬਹੁਤ ਹੈਰਾਨ ਹੋਇਆ । ਇਸ ਗੱਲ ਤੇ ਬਹੁਤ ਦੁੱਖ ਹੋਇਆ ਕਿ ਮੈਨੂੰ ਅਜਿਹੇ ਮਹਾਨ ਪੁਰਖ ਨਾਲ ਦੋ ਗੱਲਾਂ ਕਰਨ ਦਾ ਸੁਭਾਗ ਵੀ ਪ੍ਰਾਪਤ ਨਹੀਂ । ਮੈਂ ਅਬੋਲ ਜੜ੍ਹ ਰੁੱਖ ਹਾਂ । ਫਿਰ ਵੀ ਕਿਸੇ ਤਰ੍ਹਾਂ ਮੈਂ ਆਪਣੀ ਸਰਧਾ ਪ੍ਰਗਟਾਉਣ ਲਈ ਉਨ੍ਹਾਂ ਦੇ ਚਰਨਾ ਉੱਪਰ ਫੁੱਲ ਤੇ ਪੱਤਿਆਂ ਦੀ ਬਰਸਾਤ ਕਰ ਦਿਤੀ । ਉਨ੍ਹਾ ਨੇ ਸਿਰ ਉਤਾਂਹ ਵੱਲ ਕਰ ਕੇ ਮੇਰੇ ਵੱਲ ਵੇਖ ਕੇ ਕਿਹਾ—"ਹੇ ਨਿੰਮ ਦੇ ਰੁੱਖ ।"

"ਸੁਣੋ ਮਨੁੱਖ ! ਧਿਆਨ ਨਾਲ ਮੇਰੀ ਗੱਲ ਸੁਣੋ ! ਅਗਸਤ ਮੁਨੀ ਦਾ ਇਹ ਸੰਬੋਧਨ ਸੁਣਦਿਆਂ ਹੀ ਮੇਰੀਆ ਟਹਿਣੀਆ ਰੂਪੀ ਮੂੰਹ 'ਚੋਂ 'ਮੁਨੀਵਰ ! ਕੀ ਆਗਿਆ ਹੈ ?..." ਅਜਿਹੇ ਤਮਿਲ ਸ਼ਬਦ ਨਿਕਲੇ । ਮੇਰਾ ਰੋਮ ਰੋਮ ਖੁਸ਼ੀ ਨਾਲ ਆਨੰਦਿਤ ਹੋ ਗਿਆ । ਹੁਣ ਮੈਂ ਰੁੱਖ ਨਹੀਂ ਸਗੋਂ ਮੈਨੂੰ ਮਨੁੱਖੀ ਜਨਮ ਪ੍ਰਾਪਤ ਹੋ ਗਿਆ ਹੈ । ਸਰੀਰ ਨਹੀਂ ਬਦਲਿਆ । ਜੜ੍ਹ ਸਰੀਰ ਬਦਲੇ, ਜਾਂ ਥਾਂ ਬਦਲੇ, ਕੋਈ ਫਰਕ ਨਹੀਂ ਪੈਂਦਾ । ਮੈਂ ਆਤਮਾ ਹਾਂ । ਗਿਆਨ ਹਾ, ਮੈਂ ਬੁੱਧੀ ਹਾਂ । ਜਿਹੜਾ ਫਲ ਮੈਂ ਕਈ ਜਨਮਾਂ ਬਾਅਦ ਪ੍ਰਾਪਤ ਕਰਨਾ ਸੀ, ਉਹ ਇਕ ਬ੍ਰਿਛ ਵਿਚ ਉਸ ਮਹਾਨ ਮਨੁੱਖ ਦੀ

ਕ੍ਰਿਪਾ ਨਾਲ ਮੈਨੂੰ ਮਿਲ ਗਿਆ। ਮੈਂ ਬਹੁਤ ਖ਼ੁਸ਼ ਹੋ ਕੇ ਅਸੀਮ ਫੁੱਲਾਂ ਤੇ ਪੱਤੀਆਂ ਨੂੰ ਉਨ੍ਹਾਂ ਦੇ ਚਰਨਾਂ ਵਿਚ ਅਰਪਿਤ ਕੀਤਾ। ਇਸ ਤੋਂ ਖ਼ੁਸ਼ ਹੋ ਕੇ ਮੁਨੀ ਨੇ ਕਿਹਾ—"ਹੇ ਨਿੰਮ ਦੇ ਰੁੱਖ! ਕੱਲ ਜਦੋਂ ਮੈਂ ਰਾਮਾ ਨਦੀ ਵਿਚ ਤਾਮ੍ਰਵਰਣੀ ਨਾਲ ਜਲ-ਕਲੋਲ ਕਰ ਰਿਹਾ ਸੀ ਤਾਂ ਤੁਸੀਂ ਸਾਨੂੰ ਦੇਖ ਕੇ ਪ੍ਰਸੰਨ ਹੋਏ ਅਤੇ ਸਾਨੂੰ ਅਸੀਸ ਦਿਤੀ ਸੀ। ਮੈਂ ਇਹ ਸਭ ਗਿਆਨ-ਦ੍ਰਿਸ਼ਟੀ ਨਾਲ ਜਾਣ ਲਿਆ ਸੀ, ਥੋੜ੍ਹੀ ਦੇਰ ਪਹਿਲਾਂ ਜਦੋਂ ਮੈਂ ਯੋਗ-ਸਮਾਧੀ ਵਿਚ ਲੀਨ ਸੀ ਤਾਂ ਇਸ ਸੱਪ ਨੂੰ ਮੇਰੇ ਵਲ ਆਉਂਦਿਆਂ ਵੇਖ ਕੇ ਮੇਰੀ ਰੱਖਿਆ ਕਰਨ ਅਤੇ ਮੈਨੂੰ ਜਗਾਉਣ ਲਈ ਫੁੱਲਾ ਤੇ ਪੱਤਿਆ ਦੀ ਵਰਖਾ ਕੀਤੀ। ਤੁਸੀਂ ਮੇਰੇ ਲਈ ਜੋ ਸਨੇਹ ਤੇ ਸ਼ਰਧਾ ਦਿਖਾਈ ਹੈ ਉਸ ਦੇ ਬਦਲੇ ਮੈਂ ਤੁਹਾਨੂੰ ਰਿਸ਼ੀ ਬੋਧ ਦਿਵਾਉਣਾ ਚਾਹੁੰਦਾ ਹਾਂ। ਇਸ ਦੇ ਫਲਸਰੂਪ ਤੁਹਾਨੂੰ ਸਾਰੇ ਜੀਵ-ਜੰਤੂਆਂ ਦੀ ਭਾਸ਼ਾ ਦਾ ਗਿਆਨ ਸੁਭਾਵਿਕ ਹੀ ਮਿਲ ਜਾਵੇਗਾ। ਤੁਹਾਨੂੰ ਸਾਰੇ ਜੀਵਾਂ ਬਾਰੇ ਬਰਾਬਰ ਨਜ਼ਰ ਅਤੇ ਇਕੋ ਜਿਹਾ ਪਿਆਰ ਪ੍ਰਾਪਤ ਹੋ ਜਾਵੇਗਾ। ਹਾ, ਸਾਰੇ ਜੀਵਾਂ ਵਿਚ ਆਪਣੇ ਆਪ ਨੂੰ ਦੇਖਣ ਦੀ ਦਿਬ-ਦ੍ਰਿਸ਼ਟੀ ਤੁਹਾਨੂੰ ਪ੍ਰਾਪਤ ਹੋਵੇਗੀ। ਤੁਸੀਂ ਜੀਵਨ ਮੁਕਤ ਹੋ ਜਾਵੋਗੇ।"

'ਹੇ ਮਨੁੱਖ, ਸੁਣ ਮੁਨੀ ਦੇ ਅਸ਼ੀਰਵਾਦ ਨਾਲ ਉਸ ਦਿਨ ਤੋ ਉਨ੍ਹਾ ਦੀਆਂ ਬਣਾਈਆਂ ਸਾਰੀਆ ਸ਼ਕਤੀਆਂ ਪ੍ਰਾਪਤ ਕਰ ਕੇ, ਨਿਸਚਿੰਤ ਹੋ ਕੇ ਜੀਵਨ ਮੁਕਤ ਜਿਹਾ ਆਪਣੇ ਦਿਨ ਬਤੀਤ ਕਰ ਰਿਹਾ ਹਾਂ।" ਨਿੰਮ ਦੇ ਰੁੱਖ ਦੀਆ ਇਹ ਗੱਲਾਂ ਸੁਣ ਕੇ ਮੈਂ ਉਸ ਨੂੰ ਨਿਉਂ ਕੇ ਪ੍ਰਣਾਮ ਕੀਤਾ। ਰੁੱਖ ਨੇ ਪੁੱਛਿਆ—"ਦੱਸੋ! ਤੁਹਾਨੂੰ ਕੀ ਚਾਹੀਦਾ ਹੈ?" ਮੈਂ ਬੋਲਿਆ—"ਜਿਸ ਤਰ੍ਹਾ ਅਗਸਤ ਮੁਨੀ ਤੁਹਾਡੇ ਗੁਰੂ ਹਨ, ਉਸੇ ਤਰ੍ਹਾਂ ਤੁਸੀਂ ਮੇਰੇ ਗੁਰੂ ਹੋ। ਜਿਸ ਤਰ੍ਹਾਂ ਉਨ੍ਹਾ ਨੇ ਤੁਹਾਡੇ ਉੱਪਰ ਜੀਵਨ ਤੋਂ ਮੁਕਤ ਹੋਣ ਦੀ ਕ੍ਰਿਪਾ ਕੀਤੀ ਹੈ ਉਸੇ ਤਰ੍ਹਾਂ ਦੀ ਕ੍ਰਿਪਾ ਮੇਰੇ ਉੱਪਰ ਵੀ ਕਰੋ ਇਹ ਮੇਰੀ ਬੇਨਤੀ ਹੈ।"

ਨਿੰਮ ਦੇ ਰੁੱਖ ਨੇ ਕਿਹਾ—"ਇਸੇ ਤਰ੍ਹਾਂ ਹੀ ਹੋਵੇ।"

ਮੇਰੀ ਨੀਂਦ ਪੂਰੀ ਤਰ੍ਹਾਂ ਖੁਲ੍ਹ ਗਈ। ਮੈਂ ਉੱਠ ਕੇ ਖੜਾ ਹੋ ਗਿਆ। ਗੌਰੈਯਾ, ਤੋਤਾ, ਮੈਨਾ ਆਦਿ ਰੰਗ ਬਰੰਗੀਆਂ ਚਿੜ੍ਹੀਆਂ ਚਹਿਚਹਾਂਦੀਆਂ ਕਲੋਲ ਕਰ ਰਹੀਆ ਸਨ। ਗਲਿਹਰੀਆਂ, ਗਿਰਗਿਟ, ਆਦਿ ਇਧਰ ਉਧਰ ਦੌੜ ਰਹੇ ਸਨ। ਕਾਂ, ਬਾਜ, ਇਲਾਂ, ਕੀੜੇ, ਪਤੰਗੇ ਆਦਿ ਕਈ ਤਰ੍ਹਾਂ ਦੇ ਜੀਵ-ਜੰਤੂ ਜਿਸ ਤਰ੍ਹਾਂ ਵਿਸਾਲ ਸਾਗਰ ਵਿਚ ਰੰਗਰਲੀਆਂ ਕਰ ਰਹੇ ਹੋਣ, ਗੂੰਜਾਰ ਕਰਦੇ ਇਧਰ-ਉਧਰ ਉੱਡ ਰਹੇ ਹੋਣ। ਕਿਧਰੇ ਓਹਲੇ ਵਿਚੋਂ ਇਕ ਕੋਇਲ ਜੋੜਾ ਪਿਆਰ ਦਾ ਗੀਤ ਗਾ ਰਿਹਾ ਸੀ।

ਨਰ ਕੋਇਲ ਗਾ ਰਿਹਾ ਸੀ:—

"ਤੂੰ ਹੀ, ਤੂੰ ਹੀ, ਤੂੰਹੀ
ਤੂੰ ਹੀ ਤੂੰਹੀਂ - ਤੂੰਹੀ...

ਰਾਧਾ......ਰੇ ।"

ਕੋਇਲ ਗਾ ਰਹੀ ਸੀ :—

ਤੂੰ ਹੀ, ਤੂੰ ਹੀ - ਤੂੰ ਹੀ
ਰਾਧਾ ਕ੍ਰਿਸ਼ਣ, ਕ੍ਰਿਸ਼ਣ ਕ੍ਰਿਸ਼ਣ...ਰੇ ।"

ਨਿੰਮ ਦਾ ਰੁੱਖ ਆਪਣੀਆਂ ਹਰੀਆਂ ਭਰੀਆਂ ਟਹਿਣੀਆਂ ਨੂੰ ਹੌਲੀ ਹੌਲੀ ਹਿਲਾ ਰਿਹਾ ਸੀ । ਮੈਂ ਸੋਚਿਆ, "ਹਾਏ ! ਮੈਂ ਕਿਹੋ ਜਿਹਾ ਹੈਰਾਨੀ ਭਰਿਆ ਸੁਪਨਾ ਵੇਖਿਆ ਹੈ । ਉਦੋਂ ਹੀ ਧੁੱਪ ਚੜ੍ਹਨ ਲੱਗ ਪਈ । ਮੈਨੂੰ ਭੁੱਖ ਮਹਿਸੂਸ ਹੋ ਰਹੀ ਸੀ । ਨਿੰਮ ਦੇ ਰੁੱਖ ਨੂੰ ਨਮਸਕਾਰ ਕਰ ਕੇ ਮੈਂ ਘਰ ਵੱਲ ਤੁਰ ਪਿਆ ।

## ਕਾਂਤਾਮਣੀ

"ਕਾਂਤਾਮਣੀ, ਤੇਰੇ ਪਿਤਾ ਦਾ ਕੀ ਨਾਂ ਹੈ ?" ਦਾਦੀ ਨੇ ਪੁੱਛਿਆ । ਖੂਹ ਦੇ ਕੋਲ ਗੱਲਾਂ ਹੋ ਰਹੀਆਂ ਸਨ । ਗਰਮੀ ਦੇ ਦਿਨ ਸਨ । ਪ੍ਰਭਾਤ ਵੇਲੇ ਆਕਾਸ਼ ਉੱਤੇ ਸੂਰਜ ਆਪਣੀਆਂ ਰੇਸਮੀ ਕਿਰਨਾ ਦਾ ਜਾਲ ਵਿਛਾ ਕੇ ਕਿਲਕਾਰੀਆਂ ਮਾਰ ਰਿਹਾ ਸੀ । ਸਾਹਮਣੇ ਨੀਲ-ਪਰਬਤ । ਹਰੀਆ-ਭਰੀਆਂ ਰੁੱਖਾ ਦੀਆਂ ਕਤਾਰਾਂ, ਤੁਰਦੀਆਂ-ਫਿਰਦੀਆਂ ਗਾਵਾਂ, ਵੱਖੋ ਵੱਖਰੇ ਲੋਕ, ਕੁਝ ਇਕ ਗਧੇ । ਅੰਗਰੇਜ਼ੀ ਕਵੀ ਸ਼ੈਲੇ ਦਾ ਕਹਿਣਾ ਹੈ ਕਿ ਸੂਰਜ ਦੀਆ ਰਿਸਮਾ ਜਿਹੜੀ ਵੀ ਚੀਜ ਤੇ ਪੈਂਦੀਆਂ ਹਨ ਉਹ ਆਲੌਕਿਕ ਹੋ ਉੱਠਦੀ ਹੈ, ਸੋਹਣੀ ਬਣ ਜਾਂਦੀ ਹੈ । ਮੈਨੂੰ ਤੇ ਹਰ ਵੇਲੇ ਹਰ ਚੀਜ ਸੋਹਣੀ ਲੱਗਦੀ ਹੈ । ਫਿਰ ਵੀ ਪ੍ਰਭਾਤ ਵੇਲੇ ਮਨੁੱਖੀ-ਸਮੂਹ ਥੋੜ੍ਹਾ ਚੁਸਤ ਤੇ ਉਤਸਾਹ-ਮਈ ਦਿਖਣ ਕਰ ਕੇ, ਸਾਰੀ ਦੁਨੀਆ ਪ੍ਰਸੰਨਤਾ ਭਰੀ ਲਗਦੀ ਹੈ ।

ਬਗੀਚੇ ਦੇ ਐਨ ਵਿਚਕਾਰ ਇਕ ਖੂਹ ਸੀ । ਮੋਤੀਆ, ਚਮੇਲੀ ਅਤੇ ਗੁਲਾਬ ਦੇ ਬੂਟੇ ਉਸ ਬਗੀਚੇ ਦੀ ਸੁੰਦਰਤਾ ਵਿਚ ਵਾਧਾ ਕਰ ਰਹੇ ਸਨ । ਬਗੀਚੇ ਦੇ ਆਲੇ-ਦੁਆਲੇ ਦੀਆਂ ਗਲੀਆ ਵਿਚ ਰਹਿਣ ਵਾਲੀਆਂ ਜਨਾਨੀਆਂ ਖੂਹ ਤੋਂ ਪਾਣੀ ਭਰਨ ਆਉਣਗੀਆਂ ।

ਜਿਸ ਦਿਨ ਤੋਂ ਇਹ ਕਹਾਣੀ ਸੁਰੂ ਹੁੰਦੀ ਹੈ ਉਸ ਦਿਨ ਖੂਹ ਤੇ ਕਾਂਤਾਮਣੀ ਅਤੇ ਉਸ ਦੀ ਦਾਦੀ ਤੋਂ ਇਲਾਵਾ ਇਕ ਹੋਰ ਬਜੁਰਗ ਵੀ ਮੌਜੂਦ ਸੀ । ਉਹ ਖੂਹ ਵਿਚੋਂ ਪਾਣੀ ਕੱਢ ਕੇ ਨਹਾ ਰਿਹਾ ਸੀ ਅਤੇ ਪਾਰਥਸਾਰਥੀ ਐਯੰਗਰ ਜੋ ਪੁਲਿਸ ਦੀ ਨੌਕਰੀ ਤੋਂ ਰਿਟਾਇਰ ਹੋ ਚੁੱਕੇ ਸਨ ਆਪਣਾ ਸਾਰਾ ਦਿਨ, ਉਸ ਪਿੰਡ ਵਿਚ ਬਤੀਤ

ਕਰਦੇ ਅਤੇ ਤ੍ਰਿਕਾਲਾਂ ਵੇਲੇ ਰਾਮ ਦਾ ਨਾਮ ਜਪਦੇ ਰਹਿੰਦੇ ਸਨ। ਉਥੇ ਹੀ ਇਕ ਪਾਸੇ ਖੜੇ ਦਾਦੀ ਨੂੰ ਬਿਨਾਂ ਅੱਖ ਝਪਕਾਇਆਂ ਨਿਹਾਰ ਰਹੇ ਸਨ।

ਖੂਹ ਦੇ ਕੋਲ ਇਕ ਖੰਡਰ ਹੈ। ਉਸ ਦੇ ਪਿੱਛੇ ਨਿੰਮ ਦਾ ਛੋਟਾ ਜਿਹਾ ਬਗੀਚਾ। ਉੱਥੇ ਜੜ੍ਹੀਆਂ-ਬੂਟੀਆਂ ਬਹੁਤ ਮਿਲਦੀਆਂ ਹਨ। ਇਕ ਸਾਧੂ ਨੇ ਮੈਨੂੰ ਕਿਹਾ ਸੀ ਕਿ ਇਕ ਅਜਿਹੀ ਬੂਟੀ ਹੈ ਜਿਸ ਨੂੰ ਖਾਣ ਨਾਲ ਭੁੱਖ ਵਧੇਗੀ। ਮੈਂ ਉਸੇ ਬੂਟੀ ਨੂੰ ਤੋੜਨ ਲਈ ਬਗੀਚੇ ਵਿਚ ਗਿਆ। ਆਕਾਸ਼ ਤੇ ਚਿੜੀਆਂ ਚਹਿਕ ਰਹੀਆਂ ਸਨ ਕਾਂ... ਕਾਂ ਕਾਂ ਕਰ ਰਹੇ ਸਨ। ਸਾਰੀ ਫਿਜ਼ਾ ਵਿਚ ਧੁਨੀਆਂ ਗੂੰਜ ਰਹੀਆਂ ਸਨ। ਸਾਹਮਣੇ ਸੁਨਹਿਰੀ ਮੂਰਤੀ ਵਰਗੀ ਕਾਂਤਾਮਣੀ ਖੜੀ ਸੀ।

ਦਾਦੀ ਨੇ ਪੁੱਛਿਆ—"ਤੁਹਾਡੇ ਪਿਤਾ ਜੀ ਦਾ ਕੀ ਨਾਮ ਹੈ ?"

"ਪਾਰਥਸਾਰਥੀ ਐਯੰਗਾਰ" ਕਾਂਤਾਮਣੀ ਨੇ ਜਵਾਬ ਦਿਤਾ। ਜਿਵੇਂ ਕੋਈ ਮਿੱਠੀ ਬੰਸਰੀ ਵੱਜ ਰਹੀ ਹੋਵੇ। ਬਜ਼ੁਰਗ ਨੇ ਐਗੰਯਾਰ ਵੱਲ ਇਕ ਵਿਅੰਗ ਕੀਤਾ। ਜਿਸ ਨਾਲ ਪਾਰਥਸਾਰਥੀ ਦੇ ਹੱਥ ਪੈਰ ਫੁੱਲਣ ਲੱਗੇ। ਉਨ੍ਹਾਂ ਦੇ ਪੱਕੇ ਵਾਲਾਂ ਅਤੇ ਚਿਹਰੇ ਤੋਂ ਉਹ ਨੱਬੇ ਸਾਲ ਦੇ ਬੁੱਢੇ ਲੱਗ ਰਹੇ ਸਨ। ਉਨ੍ਹਾਂ ਦਾ ਸਰੀਰ ਅਠਾਰਾਂ ਸਾਲ ਦੇ ਸਿਪਾਹੀ ਵਰਗਾ ਸ਼ਕਤੀਸ਼ਾਲੀ ਸੀ। ਸੁਣਿਆ ਹੈ ਸੇਰ ਦਾ ਸ਼ਿਕਾਰ ਕਰਨ ਵਿਚ ਬੜੇ ਹੁਸ਼ਿਆਰ ਹਨ। ਉਨ੍ਹਾਂ ਨੇ ਆਪ ਮੈਨੂੰ ਕਈ ਵਾਰ ਕਿਹਾ ਹੈ ਕਿ ਫੁੰਕਾਰ ਮਾਰਦੇ ਸੱਪ ਕੋਲੋਂ ਵੀ ਉਨ੍ਹਾਂ ਨੂੰ ਡਰ ਨਹੀਂ ਲੱਗਦਾ। ਅਜਿਹੇ ਸੂਰਬੀਰ ਪਾਰਥਸਾਰਥੀ ਐਯੰਗਾਰ ਨੂੰ ਇਕ ਬੁੱਢੇ ਦੇ ਘੂਰਨ ਨਾਲ ਪਸੀਨਾ ਪਸੀਨਾ ਹੁੰਦਿਆਂ ਵੇਖ ਕੇ ਮੈਨੂੰ ਬੜੀ ਹੈਰਾਨੀ ਹੋਈ।

ਬੁੱਢੇ ਨੇ ਪਾਰਥਸਾਰਥੀ ਐਯੰਗਾਰ ਵੱਲ ਉਂਗਲੀ ਕਰ ਕੇ ਪੁੱਛਿਆ—"ਲੈ, ਇਹ ਜਿਹੜਾ ਪੰਡਤ ਖੜਾ ਹੈ, ਇਹੀਓ ਤੇਰਾ ਪਿਤਾ ਹੈ ?"

ਜਵਾਬ ਵਿਚ ਕਾਂਤਾਮਣੀ ਆਪਣੇ ਦੋਹਾਂ ਹੱਥਾਂ ਨੂੰ ਅਕਾਸ਼ ਵੱਲ ਵਧਾ ਕੇ ਅਕਾਸ਼-ਵਾਣੀ ਨੂੰ ਵੀ ਸਰਮਾ ਦੇਣ ਵਾਲੀ ਪਿਆਰੀ ਮੁਸਕਰਾਹਟ ਭਰਦਿਆ ਬੋਲੀ—"ਨਾ... ਨਾ...ਇਹ ਤਾਂ ਇਤਨੇ ਕਾਲੇ ਕਲੂਟੇ ਨੇ, ਮੇਰੇ ਪਿਤਾ ਜੀ ਤਾ ਬਿਲਕੁਲ ਗੋਰੇ ਹਨ।" ਪੁਲੀਸ ਦੇ ਐਯੰਗਾਰ ਨੇ ਉਦੋਂ ਕਾਂਤਾਮਣੀ ਵੱਲ ਵੇਖ ਕੇ ਪੁੱਛਿਆ—"ਤੁਹਾਡੇ ਪਿਤਾ ਜੀ ਕਿੱਥੇ ਕੰਮ ਕਰਦੇ ਹਨ ?"

"ਮੇਰੇ ਪਿਤਾ ਜੀ ਸੰਕਰਨਾਥ ਕੋਇਲ ਦੇ ਸਬ-ਇੰਸਪੈਕਟਰ ਹਨ।" ਕਾਂਤਾਮਣੀ ਬੋਲੀ।

ਐਯੰਗਾਰ ਨੇ ਸਿਰ ਝੁਕਾ ਲਿਆ। 'ਸਬ-ਇੰਸਪੈਕਟਰ' ਸ਼ਬਦ ਉਸ ਲਈ ਇਤਨਾ ਡਰਾਉਣਾ ਹੈ ਜਿਵੇਂ ਸੱਪ ਲਈ ਬਿਜਲੀ ਦੀ ਗੜਗੜਾਹਟ। ਇਧਰ ਦਾਦੀ ਅਤੇ ਕਾਂਤਾਮਣੀ ਦੀਆਂ ਆਪਸ ਵਿਚ ਗੱਲਾਂ ਹੋ ਰਹੀਆਂ ਸਨ।

"ਤੁਹਾਡੇ ਕਿੰਨੇ ਭੈਣ-ਭਰਾ ਹਨ ?" ਦਾਦੀ ਨੇ ਪੁੱਛਿਆ।

ਕਾਂਤਾਮਣੀ ਬੋਲੀ—"ਮੇਰੀ ਭੈਣ ਅਠਾਰਾ ਸਾਲ ਦੀ ਹੈ। ਪਿੱਛਲੇ ਸਾਲ ਹੀ ਉਸ ਦਾ ਮੁਕਲਾਵਾ ਹੋਇਆ ਹੈ। ਸ੍ਰੀ ਵੈਕੁੰਡਮ ਵਿਚ ਰਹਿੰਦੀ ਹੈ। ਅਗਲੇ ਮਹੀਨੇ ਮੇਰਾ ਮੁਕਲਾਵਾ ਹੋਣ ਵਾਲਾ ਹੈ। ਮੇਰੀ ਇਕ ਛੋਟੀ ਭੈਣ ਵੀ ਵਿਆਹੁਣ ਵਾਲੀ ਹੈ। ਅਸੀਂ ਤਿੰਨ ਭੈਣਾਂ ਹਾਂ। ਮੇਰੇ ਪਿਤਾ ਜੀ ਦਾ ਕੋਈ ਪੁੱਤਰ ਨਾ ਹੋਣ ਕਰ ਕੇ ਬੜੀ ਚਿੰਤਾ ਰਹਿੰਦੀ ਹੈ। ਕੀ ਕਰੀਏ ? ਭਗਵਾਨ ਦੀ ਕਿਰਪਾ ਹੁੰਦੀ ਤਾਂ ਇਹ ਦਿਨ ਨਾ ਦੇਖਣੇ ਪੈਂਦੇ। ਪੁੱਤਰ ਵਾਲੇ ਹੋ ਜਾਂਦੇ। ਪਿਤਾ ਜੀ ਨੇ ਜਨਮ-ਕੁੰਡਲੀ ਵੇਖੀ। ਕਿਸੇ ਨਿਕੰਮੇ ਜੋਤਸ਼ੀ ਨੇ ਕਹਿ ਦਿਤਾ ਕਿ ਮੇਰੀ ਮਾਂ ਦੀ ਕੁੱਖੋਂ ਪੁੱਤਰ ਨਹੀਂ ਜੰਮੇਗਾ। ਇਸੇ ਨੂੰ ਵੇਦ-ਪ੍ਰਮਾਣ ਮੰਨ ਕੇ ਮੇਰਾ ਪਿਓ, ਕਾਲੇ ਮੂੰਹ ਵਾਲਾ ਬ੍ਰਾਹਮਣ, ਅਗਲੇ ਮਹੀਨੇ ਮਨਾਰ ਕੋਈਲ ਵਿਚ ਇਕ ਦੂਸਰੀ ਕੁੜੀ ਨਾਲ ਵਿਆਹ ਕਰਨ ਲੱਗਾ ਹੈ। ਮਹੂਰਤ ਵੀ ਕਢਵਾ ਲਿਆ ਹੈ।

"ਮਨਾਰ ਕੋਈਲ ਵਿਚ ਤੁਹਾਡੇ ਪਿਉ ਨੂੰ ਕੁੜੀ ਦੇਣ ਵਾਲੇ ਦਾ ਨਾਮ ਕੀ ਹੈ ?" ਦਾਦੀ ਨੇ ਫਿਰ ਪੁੱਛਿਆ।

"ਉਸ ਦਾ ਨਾਂ ਗੋਵਿੰਦ ਰਾਜ ਅਯੰਗਾਰ ਹੈ। ਸੁਣਿਆ ਹੈ ਕਿ ਉਹ ਬੜੇ ਅਮੀਰ ਹਨ। ਉਨ੍ਹਾਂ ਦੀ ਇਕਲੋਤੀ ਧੀ ਮੇਰੀ ਛੋਟੀ ਮਾਂ ਬਣਨ ਵਾਲੀ ਹੈ। ਕਹਿੰਦੇ ਹਨ ਕਿ ਕੁੜੀ ਅਪਸਰਾ ਰੰਭਾ ਵਰਗੀ ਸੋਹਣੀ ਹੈ। ਸਿਰ ਤੋਂ ਪੈਰਾਂ ਤੀਕ ਹੀਰੇ ਜਵਾਹਰਾਤਾਂ ਨਾਲ ਸਜੀ ਹੈ।"

ਦਾਦੀ ਨੇ ਪੁੱਛਿਆ—"ਐਸੀ ਰੂਪਵਤੀ ਰਈਸ ਘਰਾਣੇ ਦੀ ਧੀ ਨੂੰ ਦੂਸਰੀ ਪਤਨੀ ਬਨਾਉਣ ਦੀ ਉਸ ਨੂੰ ਕੀ ਲੋੜ ਪਈ ਹੈ।"

"ਉਸ ਕੁੜੀ ਨੂੰ ਜੁਆਨ ਹੋਇਆਂ ਤਿੰਨ ਸਾਲ ਹੋ ਚੁੱਕੇ ਹਨ। ਉਸ ਦੀ ਮਾ ਵੀ ਮਰ ਗਈ ਹੈ, ਰੰਗ-ਰੂਪ ਤੋਂ ਉਹ ਕੁੜੀ ਮੇਮਾ ਵਰਗੀ ਹੈ। ਇਸ ਲਈ ਹੁਣ ਤਕ ਉਸ ਨਾਲ ਵਿਆਹ ਕਰਨ ਲਈ ਕੋਈ ਵਰ ਨਾ ਆਇਆ। ਕੁੜੀ ਵੱਡੀ ਹੋ ਗਈ ਹੈ, ਇਹ ਗੱਲ ਬਿਲਕੁਲ ਝੂਠ ਹੈ। ਅਜਿਹਾ ਕਹਿ ਕੇ ਮੇਰੇ ਪਿਤਾ ਜੀ ਉਸ ਨਾਲ ਵਿਆਹ ਕਰਨ ਲਈ ਤਿਆਰ ਹੋ ਗਏ ਹਨ। ਅਸਲ ਵਿਚ ਦਿਲੋਂ ਉਹ ਖੁਸ਼ ਹਨ ਕਿ ਇਕ ਸਿਆਣੀ ਕੁੜੀ ਉਨ੍ਹਾਂ ਦੀ ਪਤਨੀ ਬਣ ਰਹੀ ਹੈ। ਅੱਜ ਸਵੇਰੇ ਮੇਰੀ ਮਾ ਤੇ ਪਿਤਾ ਜੀ ਇਸ ਬਾਰੇ ਗੱਲਾਂ ਕਰ ਰਹੇ ਸਨ। ਅਸੀਂ ਇਸ ਪਿੰਡ ਦੀ ਧਰਮਸਾਲਾ ਵਿਚ ਰਹਿ ਰਹੇ ਹਾਂ। ਇੱਥੇ ਆਇਆਂ ਇਕ ਹਫਤਾ ਹੋ ਗਿਆ ਹੈ। ਮੇਰੀ ਮਾਂ ਨੇ ਕਿਹਾ—"ਸਾਰਾ ਪਿੰਡ ਇਕ ਅਵਾਜ਼ ਹੋ ਕੇ ਕਹਿ ਰਿਹਾ ਹੈ ਕਿ ਉਸ ਮਨਾਰ-ਗੁੱਡੀ ਦੀ ਕੁੜੀ ਨੂੰ ਜਵਾਨ ਹੋਇਆਂ ਤਿੰਨ ਸਾਲ ਹੋ ਗਏ ਹਨ।" ਇਹ ਸੁਣ ਕੇ ਪਿਤਾ ਜੀ ਬੋਲੇ—"ਨੈਵਰ ਮਾਈਂਡ ! ਉਹ ਕੁੜੀ ਵੱਡੀ ਹੋ ਗਈ ਹੈ ਇਸ ਗੱਲ ਨਾਲ ਮੇਰੀ ਖੁਸੀ ਸਗੋਂ ਦੂਣੀ ਹੋ ਗਈ ਹੈ। ਸਾਨੂੰ ਦੌਲਤ ਮਿਲੇਗੀ, ਪੁੱਤਰ ਮਿਲੇਗਾ, ਕੁੜੀ ਵੀ ਕੋਈ ਮਾਮੂਲੀ ਨਹੀਂ। ਬੜੀ ਸੋਹਣੀ ਹੈ। 'ਆਈ ਡੋਂਟ ਕੇਅਰ ਏ ਡੇਮ ਅਬਾਊਟ ਸ਼ਾਸਤਰਜ਼' ਮੈਂ ਸ਼ਾਸਤਰਾਂ ਨੂੰ

ਬਿਲਕੁਲ ਨਹੀਂ ਮੰਨਦਾ ।" ਕਾਂਤਾਮਣੀ ਬੋਲੀ ।

ਮੈਂ ਇਨ੍ਹਾਂ ਦੋਹਾਂ ਦਾ ਸਾਰਾ ਵਾਰਤਾਲਾਪ ਸੁਣ ਰਿਹਾ ਸੀ, ਪਰ ਮੇਰੀ ਨਜ਼ਰ ਪਾਰਥਸਾਰਥੀ ਅਯੰਗਾਰ ਉੱਪਰ ਟਿਕੀ ਹੋਈ ਸੀ। ਉਨ੍ਹਾਂ ਨੂੰ ਵੇਖਦਿਆਂ ਮੇਰੇ ਮਨ ਵਿਚ ਇਕ ਵਿਚਾਰ ਆਇਆ । ਉੱਥੇ ਖੜੇ ਲੋਕਾਂ ਵਿਚੋਂ ਸਿਰਫ ਕਾਂਤਾਮਣੀ ਹੀ ਮੇਰੇ ਲਈ ਨਵੀਂ ਸੀ। ਪਾਤਥਸਾਰਥੀ ਅਯੰਗਾਰ ਅਤੇ ਬੁੱਢੀ ਜਨਾਨੀ ਨੂੰ ਮੈਂ ਜਾਣਦਾ ਸਾਂ। ਬੁੱਢੀ ਜਨਾਨੀ ਅਯੰਗਾਰ ਜਾਤ ਦੀ ਨਹੀਂ ਸਗੋਂ ਸ਼ੁੱਧ ਬ੍ਰਾਹਮਣੀ ਸੀ ਅਤੇ ਪਿੰਡ ਦੇ ਮੁਨਸਫ ਦੀ ਭੈਣ ਸੀ । ਮੈਂ ਸੁਣਿਆ ਸੀ ਕਿ ਜਵਾਨੀ ਵਿਚ ਪਾਰਥਸਾਰਥੀ ਅਤੇ ਮੁਨਸਫ ਦੀ ਭੈਣ ਦਾ ਪਿਆਰ ਹੋ ਗਿਆ ਸੀ ਜਿਸ ਕਰ ਕੇ ਅਯੰਗਾਰ ਅਤੇ ਮੁਨਸਫ ਦੇ ਆਪਸ ਵਿਚ ਕਈ ਵਾਰ ਝਗੜੇ ਹੋਏ । ਇਸੇ ਤਰ੍ਹਾਂ ਦੇ ਇਸ ਝਗੜੇ ਵਿਚ ਪਾਰਥ-ਸਾਰਥੀ ਅਯੰਗਾਰ ਦੀ ਇਕ ਅੱਖ ਉਪਰ ਸੱਟ ਲੱਗਣ ਕਰ ਕੇ ਉਸ ਦੀ ਅੱਖ ਫੱਟ ਗਈ ਸੀ। ਹੁਣ ਉਨ੍ਹਾਂ ਗੱਲਾ ਨੂੰ ਯਾਦ ਕਰ ਕੇ, ਉਨ੍ਹਾ ਜਨਾਨੀਆ ਦੇ ਵਾਰਤਾਲਾਪ ਨੂੰ ਸੁਣਦਿਆਂ ਮੈਂ ਅਯੰਗਾਰ ਦੇ ਚਿਹਰੇ ਦੇ ਹਾਵ-ਭਾਵ ਦੇਖੇ, ਜਿਸ ਨਾਲ ਇਕ ਗੱਲ ਸਪੱਸ਼ਟ ਹੋ ਗਈ।

ਇਕ ਤਾਂ ਸਾਫ ਪਤਾ ਲੱਗ ਗਿਆ ਕਿ ਪਾਰਥਸਾਰਥੀ ਅਯੰਗਾਰ ਬੁੱਢੀ ਜਨਾਨੀ ਨੂੰ ਇਹ ਜਤਾਉਣਾ ਚਾਹੁੰਦਾ ਹੈ ਕਿ ਉਸ ਲਈ ਇਨ੍ਹਾਂ ਦਾ ਪਿਆਰ ਅਜੇ ਤੱਕ ਠੰਡਾ ਨਹੀਂ ਹੋਇਆ ਸੁਲਗਦਾ ਰਹਿੰਦਾ ਹੈ। ਕਾਂਤਾਮਣੀ ਜਿਹੀਆਂ ਰੂਪਮਤੀਆ ਦੇ ਹੁੰਦਿਆਂ ਵੀ ਉਹ ਬੁੱਢੀ ਜਨਾਨੀ ਹੀ ਵਧੇਰੇ ਖਿਚਵੀਂ ਤੇ ਚੰਗੇਰੀ ਲੱਗਦੀ ਹੈ। ਪਰ ਮੈਨੂੰ ਲੱਗਾ ਕਿ ਉਨ੍ਹਾਂ ਦੇ ਹਾਵ-ਭਾਵ ਵਿਚ ਵਿਖਾਵਾ ਜਿਆਦਾ ਤੇ ਸਚਾਈ ਘੱਟ ਹੈ।

ਕਿਉਂਕਿ ਜਿਸ ਬ੍ਰਹਮਾ ਨੇ ਆਪਣੇ ਹੀ ਹੱਥਾਂ ਨਾਲ ਕਾਤਾਮਣੀ ਅਤੇ ਉਸ ਬੁੱਢੀ ਜਨਾਨੀ ਨੂੰ ਬਣਾਇਆ ਸੀ, ਉਹ ਵੀ ਕਾਂਤਾਮਣੀ ਦੀ ਨੇੜਤਾ ਹੋਣ ਕਰ ਕੇ ਉਸ ਬੁੱਢੀ ਨੂੰ ਘੂਰੇਗਾ। ਐਸ਼ੀ ਹਾਲਤ ਵਿਚ ਪੁਲਸ ਦੇ ਅਯੰਗਾਰ ਨੂੰ ਉਸ ਵੱਲ ਅੱਖਾ ਵਿਛਾਈ, ਪ੍ਰੇਮ-ਮਗਨ ਖੜਿਆਂ ਦੇਖ ਕੇ ਅਤੇ ਉਸ ਦਾ ਧਿਆਨ ਆਪਣੇ ਵੱਲ ਖਿੱਚਣ ਦੀਆਂ ਕੋਸਿਸ਼ਾਂ ਨੂੰ ਵੇਖ ਕੇ ਆਪਣੀਆ ਅੱਖਾਂ ਉਪਰ ਵਿਸ਼ਵਾਸ ਨਹੀਂ ਸੀ ਹੋ ਰਿਹਾ ।

ਇਸ ਵਿਚ ਇਕ ਹੋਰ ਗੱਲ ਹੈ। ਜਿਵੇਂ ਮੈਂ ਰੁੱਖਾਂ ਓਹਲਿਓਂ ਪੁਲਸ ਦੇ ਅਯੰਗਾਰ ਨੂੰ ਧਿਆਨ ਨਾਲ ਦੇਖ ਰਿਹਾ ਸਾ। ਉਸੇ ਤਰ੍ਹਾਂ ਹੀ ਗੱਲਾ ਕਰਦਿਆਂ ਕਰਦਿਆਂ ਉਹ ਬੁੱਢੀ ਜਨਾਨੀ ਤੇ ਕਾਤਾਮਣੀ ਵੀ ਉਸ ਵੱਲ ਲੁਕਵੀਂ ਨਜ਼ਰੇਂ ਵੇਖਦੀਆਂ ਰਹੀਆਂ। ਅਸਲ ਵਿਚ ਜਨਾਨੀਆਂ ਦੀ ਸੁਨਣ-ਸ਼ਕਤੀ ਸੱਪ ਤੋਂ ਵੀ ਤੇਜ਼ ਅਤੇ ਨਜ਼ਰਾਂ ਇਲ੍ਹ ਤੋਂ ਵੀ ਬਾਰੀਕ ਹੁੰਦੀਆਂ ਹਨ। ਇਸ ਲਈ ਪਾਰਥਸਾਰਥੀ ਅਯੰਗਾਰ ਦੇ ਮਾਨਸਿਕ ਭਾਵਾਂ ਨੂੰ ਮੈਂ ਜਾਣ ਲਿਆ ਸੀ। ਵੈਸੇ ਮੈਂ ਉਨ੍ਹਾਂ ਜਨਾਨੀਆਂ ਦੇ ਚਿਹ-ਰਿਆਂ ਤੋਂ ਵੀ ਸਮਝ ਗਿਆ ਸੀ ਕਿ ਉਨ੍ਹਾਂ ਨੇ ਵੀ ਉਸ ਦੇ ਦਿਲ ਦੀ ਗੱਲ ਸਮਝ ਲਈ ਹੈ।

ਤਿੰਨਾਂ ਨੇ ਮੈਨੂੰ ਨਹੀਂ ਸੀ ਵੇਖਿਆ। ਕਿਉਂਕਿ ਮੈਂ ਰੁੱਖਾ ਦੇ ਓਹਲੇ ਖੜਾ ਸੀ ਇਸ ਲਈ ਉਹ ਮੈਨੂੰ ਨਹੀਂ ਦੇਖ ਸਕੇ ਹੋਣਗੇ।

ਇਸੇ ਦੌਰਾਨ ਇਕ ਹਿੰਗ ਵੇਚਣ ਵਾਲਾ ਮਲਯਾਲੀ ਮੁੰਡਾ ਉੱਥੇ ਆ ਪਹੁੰਚਿਆ। ਇਸ ਮੁੰਡੇ ਦੀ ਉਮਰ ਵੀਹ ਕੁ ਸਾਲ ਦੇ ਲੱਗਭਗ ਹੋਵੇਗੀ। ਹਿੰਗ ਦਾ ਵਪਾਰ ਕਰਨਾ ਉਸ ਦਾ ਪੇਸ਼ਾ ਸੀ। ਮੈਂ ਉਸ ਨੂੰ ਇਸ ਤੋਂ ਪਹਿਲਾਂ ਵੀ ਇਸ ਪਿੰਡ ਵਿਚ ਹਿੰਗ ਵੇਚਦਿਆਂ ਵੇਖਿਆ ਸੀ। ਮੈਂ ਉਸ ਦੇ ਬਾਰੇ ਕਦੇ ਵੀ ਕੋਈ ਖਾਸ ਗੱਲ ਜਾਨਣ ਦੀ ਕੋਸਿਸ਼ ਨਹੀਂ ਸੀ ਕੀਤੀ। ਇਹ ਮੁੰਡਾ ਦੇਖਣ ਵਿਚ ਕਾਮਦੇਵ ਵਰਗਾ ਸੋਹਣਾ ਸੀ। ਸੁਡੌਲ ਰੂਪ, ਕਾਲੀਆਂ ਕਾਲੀਆਂ ਅੱਖਾਂ, ਛੋਟਾ ਨੱਕ, ਘੁੰਗਰਾਲੇ ਵਾਲ। ਉਸ ਸੋਹਣੇ ਮੁੰਡੇ ਨੂੰ ਦੇਖ ਕੇ ਅਚਾਨਕ ਮੇਰਾ ਮਨ ਵੀ ਉਸ ਵੱਲ ਖਿਚਿਆ ਗਿਆ।

ਉਹ ਮਲਯਾਲੀ ਮੁੰਡਾ ਖੂਹ ਦੇ ਚਬੂਤਰੇ ਤੇ ਆ ਬੈਠਾ ਅਤੇ ਆਪਣੀ ਪਿਆਸ ਬੁਝਾਉਣ ਲਈ ਉਸ ਬੁੱਢੀ ਜਨਾਨੀ ਤੋਂ ਪਾਣੀ ਮੰਗਿਆ। ਉਸ ਨੂੰ ਵੇਖਦਿਆਂ ਹੀ ਕਾਂਤਾਮਣੀ ਇਕਦਮ ਕੰਬ ਗਈ। ਇਹ ਦ੍ਰਿਸ਼ ਮੇਰੀਆ ਨਜ਼ਰਾਂ ਤੋਂ ਬਚ ਨਾ ਸਕਿਆ। ਉਸ ਮੁੰਡੇ ਨੇ ਕਾਂਤਾਮਣੀ ਵੱਲ ਇਕ ਅੱਖ ਚੁਕ ਕੇ ਵੇਖਿਆ। ਬਸ, ਕਾਂਤਾਮਣੀ ਦੀ ਵੱਖੀ ਨਾਲ ਲੱਗਾ ਘੜਾ ਧੜਮ ਕਰ ਕੇ ਹੇਠਾਂ ਡਿੱਗ ਪਿਆ। ਕਾਂਤਾਮਣੀ ਝੁਕ ਕੇ ਉਸ ਨੂੰ ਚੁਕਦਿਆ ਰੋ ਪਈ—"ਹਾਇ! ਮੈਂ ਕੀ ਕਰਾ? ਘੜਾ ਤਾ ਛੇ ਉਂਗਲਾਂ ਧੱਸ ਗਿਆ ਹੈ। ਮੇਰੀ ਮਾਂ ਤਾਂ ਮੈਨੂੰ ਫਾਂਸੀ ਤੇ ਚਾੜ੍ਹ ਦੇਵੇਗੀ—ਹਾਏ! ਮੈਂ ਕੀ ਕਰਾਂ?" ਉਸ ਨੇ ਲੰਮਾ ਸਾਹ ਲਿਆ ਤਾਂ ਪੱਲਾ ਛਾਤੀ ਤੋਂ ਫਿਸਲ ਗਿਆ। ਉਸ ਦੀ ਨਜ਼ਰ ਸਾਹਮਣੇ ਪਹਾੜੀਆਂ ਦੀ ਕਤਾਰ ਉਪਰ ਰੁਕ ਗਈ।

ਇਹ ਤਾ ਮੈਂ ਜਾਣ ਹੀ ਲਿਆ ਸੀ ਕਿ ਕਾਂਤਾਮਣੀ, ਇਸ ਮਲਯਾਲੀ ਮੁੰਡੇ ਤੇ ਮੋਹਿਤ ਹੋ ਗਈ ਹੈ। ਬਾਅਦ ਵਿਚ ਪੁੱਛ-ਗਿੱਛ ਕੀਤਿਆਂ ਪਤਾ ਲੱਗਾ ਕਿ ਕਾਂਤਮਣੀ ਦੇ ਪਿਤਾ ਪਾਰਥਾਸਾਰਥੀ ਅਯੰਗਾਰ ਬਹੁਤ ਦੇਰ ਤਕ ਕੇਰਲ ਰਾਜ ਵਿਚ ਨੌਕਰੀ ਕਰਦੇ ਰਹੇ ਅਤੇ ਚੜ੍ਹਦੀ ਉਮਰੇ, ਕਾਂਤਾਮਣੀ ਨੂੰ ਉਸ ਮੁੰਡੇ ਨਾਲ ਪਿਆਰ ਹੋ ਗਿਆ ਸੀ, ਜੋ ਦਿਨੋਂ ਦਿਨ ਵਧਦਾ ਰਿਹਾ। ਪਰ ਸਬ-ਇੰਸਪੈਕਟਰ ਸਾਹਿਬ ਨੇ ਪੈਸੇ ਦੇ ਲਾਲਚ ਪਿੱਛੇ, ਕੰਦਲਾਪੁਰਮ ਜਿਮੀਂਦਾਰੀ ਦੇ ਦੀਵਾਨ ਅਤੇ ਰਿਟਾਇਰ ਡਿਪਟੀ-ਕਲੈਕਟਰ ਕੋਲਮਪਾੜੂ ਸ੍ਰੀ ਨਿਵਾਸਚਾਰੀ ਨਾਲ, ਜਿਸ ਦੀ ਉਮਰ ਪਚਵੰਜਾ ਸਾਲ ਸੀ ਆਪਣੀ ਧੀ ਦਾ ਵਿਆਹ ਕਰ ਦਿਤਾ ਸੀ। ਕਾਂਤਾਮਣੀ ਇਸ ਸ੍ਰੀ ਨਿਵਾਸਚਾਰੀ ਨਾਲ ਜੀਵਨ ਜੀਉਣ ਲਈ ਸਹਿਮਤ ਨਹੀਂ ਸੀ। ਇਹ ਸਾਰੀਆਂ ਗੱਲਾਂ ਮੈਨੂੰ ਬਾਅਦ ਵਿਚ ਹੀ ਪਤਾ ਲੱਗੀਆਂ।

ਅੱਛਾ! ਹੁਣ ਉਸ ਦਿਨ ਖੂਹ ਦੇ ਕਿਨਾਰੇ ਜੋ ਕੁਝ ਹੋਇਆ ਸੀ ਸੁਣਾਉਂਦਾ ਹਾ।

ਕਾਂਤਾਮਣੀ ਘੜੇ ਨੂੰ ਵੱਖੀ ਨਾਲ ਲਗਾਈ—"ਹਾਇ, ਮੈਂ ਕੀ ਕਰਾਂ? ਮੇਰੀ ਮਾਂ ਗਾਲ੍ਹਾ ਕੱਢੇਗੀ", ਇਸ ਤਰ੍ਹਾਂ ਰੋਂਦੀ ਕਲਪਦੀ ਚਲੀ ਗਈ। ਪਰ ਉਹ ਸਿੱਧੀ

ਧਰਮਸ਼ਾਲਾ ਵਿਚ ਨਹੀਂ ਗਈ, ਜਿੱਥੇ ਉਸ ਦੇ ਮਾਂ ਪਿਓ ਰਹਿੰਦੇ ਸਨ। ਉਹ ਪੱਛਮ ਵੱਲ ਚਲੀ ਗਈ, ਜਿੱਥੇ ਨਦੀ ਵਗਦੀ ਸੀ। ਪਾਣੀ ਪੀਣ ਤੋਂ ਬਾਅਦ ਉਹ ਮਲਯਾਲੀ ਮੁੰਡਾ ਵੀ ਨਦੀ ਦੇ ਕਿਨਾਰੇ ਵੱਲ ਚਲਾ ਗਿਆ। ਸਾਮ ਦੀ ਪੂਜਾ ਦਾ ਸਮਾਂ ਲੰਘ ਗਿਆ ਸੀ। ਇਸ ਲਈ ਮੈਂ ਸਿੱਧਾ ਘਰ ਆ ਗਿਆ। ਉਸ ਦਿਨ ਸ਼ਾਮੀਂ ਪਿੰਡ ਦੇ ਪਰੋਹਿਤ ਸੁੰਦਰ ਸ਼ਾਸਤਰੀ ਜੀ ਮੇਰੇ ਘਰ ਆਏ। ਆਉਂਦਿਆਂ ਹੀ ਉਹਨਾਂ ਬੋਲਣਾ ਸੁਰੂ ਕੀਤਾ—"ਸੁਣਿਆ ਏ ਤੁਸੀਂ, ਕਮਾਲ ਹੀ ਹੋ ਗਿਐ। ਕਮਾਲ ਦੀ ਗੱਲ ਹੈ।"

ਮੈਂ ਬੋਲਿਆ—"ਕੀ ਹੋਇਆ ਹੈ ? ਪਹਿਲਾ ਗੱਲ ਤਾਂ ਦੱਸੋ, ਫਿਰ ਸ਼ੋਰ ਮਚਾਉਂਦੇ ਰਹਿਣਾ ਤਾ ਠੀਕ ਰਹੇਗਾ।"

"ਧਰਮਸ਼ਾਲਾ ਵਿਚ ਸੰਕਰਨਾਦਨ ਕੋਈਲ ਤੋਂ ਆਏ ਸਬ-ਇੰਸਪੈਕਟਰ ਗੋਵਿੰਦ ਰਾਜ ਅਯੰਗਾਰ ਠਹਿਰੇ ਹੋਏ ਹਨ ਨਾ ? ਉਨ੍ਹਾਂ ਦੀ ਇਕ ਧੀ ਹੈ ਸੁਣਿਆ ਹੈ ਬੜੀ ਖੂਬਸੂਰਤ ਹੈ। ਐਨੀ ਸੋਹਣੀ ਹੈ ਕਿ ਰੰਭਾ, ਤਿਲੋਲਾ ਆਦਿ ਅਪਸਰਾਵਾਂ ਤਾਂ ਇਸ ਦੀ ਧੂੜ ਬਰਾਬਰ ਵੀ ਨਹੀਂ, ਉਸ ਦਾ ਨਾਮ ਕਾਂਤਾਮਣੀ ਹੈ।...ਹਾਇ...ਨਾਮ ਲੈਂਦਿਆ ਹੀ ਦਿਲ ਉੱਛਲ ਪੈਂਦਾ ਹੈ...ਕਿਹੋ ਜਿਹਾ ਰਸੀਲਾ ਨਾਮ ਹੈ। ਕਾਂਤਾਮਣੀ... ਕਾਂਤਾਮਣੀ...।"

ਸੁੰਦਰ ਸਾਸਤਰੀ ਜੀ ਇਸ ਤਰ੍ਹਾਂ ਕਾਂਤਾਮਣੀ ਦੇ ਰੂਪ ਦੀ ਖੂਬਸੂਰਤੀ ਦਾ ਵਰਣਨ ਕਰਦੇ ਰਹੇ ਕਿ ਮੈਂ ਵਿਚੋਂ ਹੀ ਟੋਕਿਆ—"ਅੱਛਾ, ਦੱਸੋ ਅੱਗੇ ਕੀ ਹੋਇਆ ?"

ਕੁਝ ਦਿਨਾਂ ਬਾਅਦ ਇਕ ਹੋਰ ਹੈਰਾਨੀਜਨਕ ਘਟਨਾ ਵਾਪਰੀ। ਰਿਟਾਇਰ ਹੋ ਚੁਕੇ ਧੌਲੇ ਵਾਲਾ ਵਾਲੇ ਪਾਰਥਸਾਰਥੀ ਅਯੰਗਾਰ ਅਤੇ ਖੂਹ ਕਿਨਾਰੇ ਉਨ੍ਹਾ ਦੇ ਪਿਆਰ ਭਰਪੂਰ ਨਜ਼ਰ ਦੀ ਪਾਤਰ ਬਣੀ ਬੁੱਢੀ ਜਨਾਨੀ ਦੋਵੇਂ ਰੰਗੂਨ ਭੱਜ ਗਏ। ਇਹ ਵੀ ਸੁਣਿਆ ਹੈ ਕਿ ਉਸ ਵਿਧਵਾ ਬੁੱਢੀ ਨੇ ਆਪਣੇ ਵਾਲ ਵਧਾ ਲਏ ਹਨ ਅਤੇ ਅਯੰਗਾਰ ਨੂੰ ਇਕ ਨਾਟੂ ਕੋਟੇ ਚੇਟੀਯਾਰ ਕੋਲ ਨੌਕਰੀ ਮਿਲ ਗਈ ਹੈ। ਅਤੇ ਦੋਵੇਂ ਪਤੀ-ਪਤਨੀ ਬੜੀ ਖੁਸ਼ੀ ਨਾਲ ਆਪਣੇ ਦਿਨ ਬਤੀਤ ਕਰ ਰਹੇ ਹਨ।

## ਉੱਜੈਨ ਨਗਰੀ

ਮਹਾਰਾਜ ਵਿਕ੍ਰਮਾਦਿਤਯ ਨੇ ਆਪਣੀ ਪ੍ਰੇਮਿਕਾ ਸ੍ਰੀਮੁਖੀ ਨੂੰ ਕਿਹਾ—"ਹੇ ਪਿਆਰੀ ! ਅਸੀਂ ਸ਼ਾਕਤ ਧਰਮ ਦੀ ਦੀਖਿਆ ਲਈ ਹੈ। ਤੂੰ ਮੇਰੀ ਸ਼ਕਤੀ ਹੈਂ, ਤੂੰ ਮਰ ਜਾਏਂਗੀ ਤਾਂ ਮੈਂ ਵੀ ਚਿਖਾ ਵਿਚ ਬੈਠ ਜਾਵਾਂਗਾ।" ਇਹ ਸੁਣ ਕੇ ਉਹ ਬੋਲੀ—

"ਉੱਜੈਨ ਨਗਰੀ ਦੀ ਮਹਾਂਕਾਲੀ ਦੀ ਕਿਰਪਾ ਨਾਲ ਤੁਹਾਡੀ ਉਮਰ ਹਜ਼ਾਰ ਸਾਲ ਹੈ। ਤੁਹਾਡੀ ਉਮਰ ਬਹੁਤ ਵੱਡੀ ਹੈ। ਵੈਸੇ ਵੀ ਨੌਂ ਸੌ ਨੌਂ ਸਾਲ ਤੱਕ ਦੀ ਉਮਰ ਜੀਣਾ ਹੈ।"

"ਤਾਂ ਮੇਰੀ ਉਮਰ ਵੀ ਨੌਂ ਸੌ ਨੌਂ ਸਾਲ ਹੋਵੇਗੀ।" ਵਿਕ੍ਰਮਾਦਿਤਯ ਨੇ ਲੰਮਾ ਸਾਹ ਲਿਆ। ਸ੍ਰੀਮੁਖੀ ਬੋਲੀ—"ਮੇਰੇ ਕਾਂਤ! ਤੂੰ ਮੇਰਾ ਪੁੱਤਰ ਹੈਂ। ਮੇਰੀ ਗੱਲ ਮੰਨ ਲੈ। ਧਰਮ ਇਸਤਰੀ ਰਾਹੀਂ ਸਨਮਾਨਿਆ ਗਿਆ ਹੈ, ਇਸਤਰੀ ਆਪਣੇ ਆਪ ਵਿਚ ਅੱਧੀ ਹੈ, ਭਾਵ ਉਸ ਤੋਂ ਬਿਨਾਂ ਪੁਰਖ ਵੀ ਪੂਰਾ ਨਹੀਂ, ਅਜਿਹਾ ਨਾ ਮੰਨ ਕੇ ਉਹ ਆਪਦੇ ਅਧੀਨ ਰਹੇ, ਉਸ ਨੂੰ ਆਪਣਾ ਇਕ ਹਿੱਸਾ ਨਹੀਂ ਮੰਨਾਂਗਾ। ਪਿਆਰ ਨਹੀਂ ਕਰਾਗਾ, ਆਪਣਾ ਨਹੀਂ ਸਮਝਾਂਗਾ। ਅਜਿਹੀਆਂ ਗੱਲਾਂ ਮਰਦ ਬੜੀ ਦੇਰ ਤੋਂ ਕਰਦਾ ਆ ਰਿਹਾ ਹੈ। ਜਨਾਨੀ ਇਸੇ ਦਾ ਬਦਲਾ ਲੈ ਕੇ ਆਪਣੇ ਉਸੇ ਦੁੱਖ ਵਿਚ ਮਰ ਮਿਟਦੀ ਹੈ।

"ਸ਼ਿਵ ਤੇ ਸ਼ਕਤੀ ਵਾਂਗ ਨਾਰੀ ਨੂੰ ਜਦੋਂ ਮਰਦ ਆਪਣਾ ਅੱਧਾ ਹਿੱਸਾ ਸਵੀਕਾਰਦਾ ਹੈ, ਤਾਂ ਹੀ ਮਰਦ ਨੂੰ ਸ਼ਕਤੀ ਮਿਲਦੀ ਹੈ। ਕਲਯੁੱਗ ਦੇ ਅਖੀਰ ਵਿਚ ਇਹ ਪੂਰਨ ਰੂਪ ਵਿਚ ਸਿੱਧ ਹੋ ਜਾਵੇਗਾ।"

"ਤਾਂ ਸਾਡੀ ਦੇਵੀ ਮਹਾਂਕਾਲੀ ਦਾ ਨਾਮ ਕੀ ਹੁੰਦਾ ਹੈ?" ਵਿਕ੍ਰਮਾਦਿਤਯ ਨੇ ਪੁੱਛਿਆ।

ਸ੍ਰੀਮੁਖੀ ਕਹਿੰਦੀ ਹੈ—"ਮਹਾਂਕਾਲੀ ਦਾ ਨਾਮ ਨਿਤ ਕਲਿਆਣਕਾਰੀ ਉੱਜੈਨ ਨਗਰੀ ਹੈ।"

"ਇਸ ਦੇ ਗਵਾਹ ਕੌਣ ਹਨ?" ਵਿਕ੍ਰਮਾਦਿਤਯ ਨੇ ਪੁੱਛਿਆ।

"ਦੇਵਤੇ ਗਵਾਹ ਹਨ। ਪੰਜ ਤੱਤ ਗਵਾਹ ਹਨ। ਮਨੁੱਖ, ਪਸ਼ੂ-ਪੰਛੀ, ਕੀੜੇ ਆਦਿ ਜੀਵ-ਜੰਤੂ ਇਸ ਦੇ ਗਵਾਹ ਹਨ।" 'ਅੱਛਾ' ਕਹਿ ਕੇ ਵਿਕ੍ਰਮਾਦਿਤਯ ਚੁੱਪ ਹੋ ਗਿਆ। ਅਗਲੇ ਦਿਨ ਦੋਵੇਂ ਮੰਦਰ ਗਏ। ਉਥੇ ਦੇਵੀ ਦੇ ਮੁਕਟ ਉਪਰ ਹੀਰੇ ਦੀਆਂ ਕਿਰਨਾਂ ਨਾਲ ਲਿਖਿਆ ਸੀ—'ਨਿਤ ਕਲਿਆਣਕਾਰੀ ਉੱਜੈਨ ਨਗਰੀ।' ਇਹ ਦੇਖ ਕੇ ਦੋਵੇਂ ਚੁਪ ਹੋ ਗਏ ਅਤੇ ਦੇਵੀ ਦੀ ਪੂਜਾ ਕੀਤੀ। ਵਿਕ੍ਰਮਾਦਿਤਯ ਨੇ ਆਪਣੇ ਰਾਜਮਹਿਲ ਵਿਚ ਸੋਨੇ ਦਾ ਖੰਡਾ ਲਗਵਾ ਕੇ ਉਸ ਉਪਰ ਖੁਦਵਾਇਆ—"ਜਨਾਨੀ ਦੀ ਰਖਿਆ ਕਰਨੀ, ਅੱਖਾਂ ਦੀ ਰਖਿਆ ਕਰਨ ਵਾਂਗ ਹੈ। ਜਨਾਨੀ ਮਰਦ ਦੀਆਂ ਅੱਖਾਂ ਹੁੰਦੀਆਂ ਹਨ। ਜਨਾਨੀ ਮਾਂ ਹੈ।"...

ਇਸ ਕਹਾਣੀ ਦਾ ਜ਼ਿਕਰ ਸਾਕਤ-ਧਰਮ ਸ਼ਾਸਤਰ ਵਿਚ ਹੈ। ਲੋਕਾਂ ਦੀ ਖੁਸ਼ੀ ਦੀ ਭਾਵਨਾ ਤੋਂ ਪ੍ਰੇਰਿਤ ਹੋ ਕੇ ਹੀ ਮੈਂ ਉਸ ਬਾਰੇ ਦੱਸ ਰਿਹਾ ਹਾਂ।

## ਸਾਗਰ

ਇਕ ਦਿਨ ਸ਼ਾਮ ਵੇਲੇ ਵੇਦਪੁਰਮ ਦੇ ਸਾਗਰ ਦੇ ਕਿਨਾਰੇ ਮੈਂ ਇਕਾਂਤ ਜਿਹੀ ਥਾਂ 'ਤੇ ਜਾ ਕੇ ਲੇਟ ਗਿਆ। ਇਸ ਵੇਲੇ ਮੈਂ ਬੜੀ ਦੂਰ ਤਕ ਪੈਦਲ ਘੁੰਮਦਾ ਰਿਹਾ ਜਿਸ ਨਾਲ ਥਕਾਵਟ ਹੋ ਗਈ ਅਤੇ ਮੈਂ ਲੇਟ ਗਿਆ ਸੀ। ਉਦੋਂ ਮੈਂ ਸੁਪਨਾ ਦੇਖਿਆ। ਉਸ ਦਾ ਵਰਣਨ ਕਰਦਾ ਹਾਂ।

ਸਾਗਰ ਦੇ ਵਿਚਕਾਰ ਇਕ ਟਾਪੂ ਹੈ। ਉਸ ਵਿਚ ਇਕ ਵੱਡਾ ਤੇ ਸ਼ਾਨਦਾਰ ਰਾਜਮਹਿਲ ਹੈ। ਰਾਜਮਹਿਲ ਦੇ ਆਸ ਪਾਸ ਸੋਹਣੀ ਫੁਲਵਾੜੀ ਅਤੇ ਉਸ ਵਿਚ ਵਗਦੇ ਦੋ ਝਰਨੇ। ਝਰਨੇ ਲਾਗੇ ਹਰੇ ਹਰੇ ਘਾਹ ਉਪਰ ਸੋਲ੍ਹਾਂ ਸਾਲਾ ਦੀ ਮੁਟਿਆਰ ਬੈਠੀ ਹੈ। ਮੈਨੂੰ ਦੇਖਦਿਆਂ ਹੀ ਉਹ ਉਠ ਕੇ ਰਾਜਮਹਿਲ ਵਲ ਦੌੜ ਗਈ, ਮੈਂ ਉਸ ਦੇ ਪਿੱਛੇ ਗਿਆ। ਰਸਤੇ ਵਿਚ ਇਕ ਵੱਡਾ ਸੱਪ ਲੇਟਿਆ ਸੀ। ਮੈਨੂੰ ਦੇਖਦਿਆ ਹੀ ਫਨ ਫੈਲਾ ਕੇ ਮੇਰੇ ਵਲ ਆਇਆ। ਮੈਂ ਦੌੜਿਆ, ਉਹ ਮੇਰਾ ਪਿੱਛਾ ਕਰਨ ਲਗਾ। ਦੌੜ ਕੇ ਮੈਂ ਸਮੁੰਦਰ ਦੇ ਕਿਨਾਰੇ ਜਾ ਪਹੁੰਚਿਆ। ਸੱਪ ਮੇਰੇ ਪੈਰਾ ਦੇ ਨੇੜੇ ਆ ਗਿਆ ਤਾਂ ਮੈਂ ਸਮੁੰਦਰ ਵਿਚ ਛਾਲ ਮਾਰ ਦਿਤੀ। ਸਮੁੰਦਰ ਦੇ ਤੂਫਾਨੀ ਝਟਕੇ, ਜੋਸ਼ੀਲੇ ਸਾਗਰ ਦੀਆਂ ਲਹਿਰਾਂ ਨੂੰ ਤਾੜ ਦੇ ਤਿੰਨ ਰੁੱਖਾਂ ਦੀ ਉਚਾਈ ਤਕ ਉਛਾਲ ਰਹੇ ਸਨ ਅਤੇ ਦੂਸਰੇ ਉਤਨੀ ਹੀ ਉਚਾਈ ਤੋਂ ਹੇਠਾਂ ਡਿੱਗ ਰਹੇ ਸਨ। ਮੈਂ ਕਿਸੇ ਤਰ੍ਹਾਂ ਉਸ ਲਹਿਰ ਤੋਂ ਬੱਚ ਗਿਆ।

ਬਹੁਤ ਦੇਰ ਬਾਅਦ ਲਹਿਰਾਂ ਸ਼ਾਂਤ ਹੋਈਆਂ। ਮੈਂ ਤੈਰਦਾ ਰਿਹਾ ਪਰ ਕਿਨਾਰਾ ਕਿਧਰੇ ਵੀ ਨਾ ਮਿਲਿਆ। ਇਕ ਬੁੱਢਾ ਬੇੜੀ ਚਲਾਉਂਦਾ ਮੇਰੇ ਕੋਲ ਆਇਆ। ਉਸ ਨੂੰ ਦੇਖਦਿਆਂ ਹੀ ਮੈਂ ਗਿੜਗਿੜਾਇਆ—"ਬਾਬਾ! ਮੈਨੂੰ ਆਪਣੀ ਬੇੜੀ ਉਪਰ ਚੜ੍ਹਾ ਲੈ, ਤੂਫਾਨ ਨੇ ਮੈਨੂੰ ਬਹੁਤ ਥਕਾ ਦਿਤਾ ਹੈ।" ਬੁੱਢੇ ਨੇ ਮੈਨੂੰ ਆਪਣੀ ਬੇੜੀ ਉਪਰ ਚਾੜ੍ਹ ਲਿਆ। ਸਾਡੀ ਬੇੜੀ ਚਲਦੀ ਰਹੀ। ਬਹਤ ਦੇਰ ਤਕ ਅਸੀਂ ਬੇੜੀ ਚਲਾਉਂਦੇ ਰਹੇ ਪਰ ਕਿਨਾਰਾ ਫੇਰ ਵੀ ਕਿਤੇ ਨਾ ਦਿਸਿਆ। ਮੈਂ ਪੁੱਛਿਆ—"ਬਾਬਾ ਜੀ! ਇਹ ਦੱਸੋ ਕਿ ਕਿਨਾਰੇ 'ਤੇ ਪਹੁੰਚਣ ਲਈ ਹੋਰ ਕਿੰਨੀ ਦੇਰ ਲੱਗੇਗੀ?"

ਬੁੱਢੇ ਨੇ ਥੋੜ੍ਹਾ ਜਿਹਾ ਆਟਾ ਤੇ ਪਾਣੀ ਪੀਣ ਲਈ ਦਿਤਾ। ਮੈਂ ਆਰਾਮ ਕਰਦਿਆਂ ਸੁਸਤਾਉਣ ਲੱਗਾ—ਅਰਥਾਤ (ਸੁਪਨਮਈ ਅਵਸਥਾ) ਜਦੋਂ ਅੱਖਾਂ ਖੁਲ੍ਹੀਆਂ ਤਾਂ ਦੇਖਿਆ—ਕਿਨਾਰਾ ਨਜ਼ਰ ਆ ਰਿਹਾ ਹੈ। ਬੁੱਢਾ ਮੈਨੂੰ ਕਿਨਾਰੇ ਛੱਡ ਕੇ ਫਿਰ ਬੇੜੀ

ਚਲਾਉਂਦਾ ਚਲਾਉਂਦਾ ਸਮੁੰਦਰ ਵੱਲ ਚਲਾ ਗਿਆ।

ਮੈਂ ਉਸ ਤੋਂ ਬਹੁਤ ਕੁਝ ਪੁੱਛਿਆ। ਪਰ ਉਸ ਨੇ ਕਿਸੇ ਸਵਾਲ ਦਾ ਜਵਾਬ ਨਾ ਦਿਤਾ। ਉਸ ਨੂੰ ਅੱਖੋਂ ਓਹਲੇ ਹੋਣ ਤੱਕ ਦੇਖਦਾ ਰਿਹਾ। ਫਿਰ ਮੈਂ ਟਾਪੂ ਵੱਲ ਵਧਿਆ। ਥੋੜ੍ਹੀ ਦੂਰ ਜਾ ਕੇ ਉਹੀ ਰਾਜਮਹਿਲ ਦਿਸਿਆ, ਉਹੀ ਫੁਲਵਾੜੀ, ਝਰਨੇ, ਝਰਨੇ ਦੇ ਕਿਨਾਰੇ ਹਰੇ ਹਰੇ ਘਾਹ ਉਪਰ ਉਹੀ ਕੁੜੀ, ਪਹਿਲਾਂ ਵਾਂਗ ਹੀ ਬੈਠੀ ਸੀ। ਮੈਨੂੰ ਦੇਖਦਿਆਂ ਹੀ ਉਹ ਫਿਰ ਰਾਜਮਹਿਲ ਵੱਲ ਦੌੜਨ ਲੱਗੀ। ਇਸ ਵਾਰ ਮੈਂ ਉਸ ਦਾ ਪਿੱਛਾ ਨਹੀਂ ਕੀਤਾ। ਜੇ ਉਸ ਦਾ ਪਿੱਛਾ ਕਰਦਾ ਤਾਂ ਅੱਗੇ ਫਿਰ ਉਹੀ ਸੱਪ ਮਿਲੇਗਾ। ਇਸ ਖਿਆਲ ਤੋਂ ਡਰ ਕੇ ਮੈਂ ਸਮੁੰਦਰ ਵੱਲ ਦੌੜ ਪਿਆ। ਦੌੜਦਿਆਂ-ਦੌੜਦਿਆਂ ਕਈ ਵਾਰ ਮੁੜ ਕੇ ਪਿਛਾਂਹ ਵੱਲ ਵੇਖਿਆ ਕਿ ਕਿਧਰੇ ਉਹੀ ਸੱਪ ਪਿੱਛਾ ਤਾਂ ਨਹੀਂ ਕਰ ਰਿਹਾ। ਕਿਨਾਰੇ ਪਹੁੰਚਦਿਆਂ ਹੀ ਸੋਚਿਆ ਕਿ ਕਿਸੇ ਤਰ੍ਹਾਂ ਇਸ ਟਾਪੂ ਵਿਚੋਂ ਨਿਕਲ ਜਾਣਾ ਚਾਹੀਦਾ ਹੈ। ਨਾਲ ਹੀ ਇਹ ਵਿਚਾਰ ਵੀ ਆਇਆ ਕਿ ਇਹ ਜਾਣਨ ਤੋਂ ਬਾਅਦ ਹੀ ਟਾਪੂ ਛੱਡਣਾ ਚਾਹੀਦਾ ਹੈ ਕਿ ਉਹ ਕੁੜੀ ਕੌਣ ਹੈ? ਮੈਂ ਬਹੁਤ ਥਕਿਆ ਹੋਇਆ ਸਾਂ ਅਤੇ ਭੁੱਖ ਵੀ ਬਹੁਤ ਲੱਗ ਰਹੀ ਸੀ। ਇਸ ਲਈ ਆਲੇ-ਦੁਆਲੇ ਦੇਖਣ ਲੱਗਾ ਕਿ ਸ਼ਾਇਦ ਇਧਰੋਂ ਕੁਝ ਖਾਣ ਲਈ ਮਿਲ ਸਕੇਗਾ? ਮੈਂ ਸਮੁੰਦਰ ਦੇ ਕਿਨਾਰੇ ਕਿਨਾਰੇ ਤੁਰਦਾ ਬਹੁਤ ਦੂਰ ਤੱਕ ਜਾ ਪਹੁੰਚਿਆ ਤਾਂ ਸਾਹਮਣੇ ਇਕ ਝੁੱਗੀ ਨਜਰ ਆਈ। ਮੈਂ ਝੁੱਗੀ ਦੇ ਅੰਦਰ ਲੰਘ ਗਿਆ। ਝੁੱਗੀ ਵਿਚ ਵਿਧ-ਨੇਸਵਰ ਜੀ ਦੀ ਇਕ ਮੂਰਤੀ ਰੱਖੀ ਹੋਈ ਸੀ। ਉਸ ਮੂਰਤੀ ਦੇ ਸਾਹਮਣੇ ਇਕ ਪੱਤੇ ਉਪਰ ਚਾਵਲ, ਸਬਜੀ, ਖੀਰ ਤੇ ਹੋਰ ਕਈ ਚੰਗੇ ਖਾਣੇ ਰਖੇ ਹੋਏ ਸਨ। ਨੇੜੇ ਹੀ ਇਕ ਘੜੇ ਵਿਚ ਪਾਣੀ, ਫੁੱਲ, ਚੰਦਨ ਆਦਿ ਪੂਜਾ ਦੀ ਸਮਗਰੀ ਰਖੀ ਹੋਈ ਸੀ। ਭੁੱਖ ਵਾਹਵਾ ਲੱਗੀ ਹੋਣ ਕਰ ਕੇ ਸੋਚਿਆ ਕਿ ਪਰੋਸੇ ਹੋਏ ਖਾਣੇ ਨੂੰ ਖਾ ਲਵਾਂ। ਫਿਰ ਸੋਚਿਆ ਪਿਛਲੇ ਜਨਮ ਵਿਚ ਪਤਾ ਨਹੀਂ ਕਿਹੜਾ ਪਾਪ ਕੀਤਾ ਸੀ ਕਿ ਇਸ ਉਜਾੜ ਟਾਪੂ ਵਿਚ ਭਟਕ ਰਿਹਾ ਹਾ। ਹੁਣ ਢਿੱਡ ਦੀ ਅੱਗ ਬੁਝਾਉਣ ਲਈ ਪੂਜਾ ਲਈ ਰਖੀ ਸਮਗਰੀ ਦੀ ਚੋਰੀ ਕਰਾਂ ਤਾਂ ਪਾਪ ਦਾ ਭਾਰ ਹੋਰ ਵੱਧ ਜਾਵੇਗਾ। ਇਸ ਲਈ ਪੱਕੀ ਤਰ੍ਹਾਂ ਨਿਸਚਾ ਕਰ ਲਿਆ ਕਿ ਅਜਿਹਾ ਕੰਮ ਨਹੀਂ ਕਰਾਂਗਾ। ਪਰ ਭੁੱਖ ਨਾਲ ਜਾਨ ਨਿਕਲੀ ਜਾ ਰਹੀ ਸੀ। ਸੋਚਿਆ, ਆਪ ਹੀ ਪੂਜਾ ਕਰ ਕੇ ਭੇਟ ਚੜ੍ਹਾ ਕੇ ਉਹ ਚੀਜ਼ਾ ਖਾ ਲਵਾਂ। ਇਸ਼ਨਾਨ ਕਰਨ ਵਾਲੀ ਥਾਂ ਲੱਭਣ ਲਈ ਬਾਹਰ ਆਇਆ ਤਾਂ ਥੋੜ੍ਹੀ ਦੂਰ ਇਕ ਛੋਟਾ ਜਿਹਾ ਝਰਨਾ ਨਜ਼ਰ ਆਇਆ। ਉਸ ਵਿਚ ਇਸ਼ਨਾਨ ਕਰ ਕੇ, ਸ਼ਾਮ ਦੀ ਪੂਜਾ ਆਦਿ ਅਤੇ ਹੋਰ ਸਾਰਿਆਂ ਕੰਮਾਂ ਤੋਂ ਵਿਹਲਾ ਹੋ ਕੇ ਝੁੱਗੀ ਵਿਚ ਵਾਪਿਸ ਆਇਆ ਤਾਂ ਹੈਰਾਨ ਰਹਿ ਗਿਆ। ਕਿਉਂਕਿ ਹੁਣ ਝੁੱਗੀ ਵਿਚ ਸਿਰਫ ਵਿਧਨੇਸ਼ਵਰਜੀ ਦੀ ਮੂਰਤੀ ਹੀ ਸੀ। ਚੌਲ, ਸਬਜ਼ੀ, ਖੀਰ, ਫੁੱਲ, ਚੰਦਨ ਆਦਿ ਕੁਝ ਵੀ ਨਜਰ ਨਾ ਆਇਆ। ਮੇਰੀ ਨਿਰਾਸ਼ਾ ਬਹੁਤ ਵਧ ਗਈ। 'ਹੇ ਵਿਧਨੇਸ਼ਵਰ ਜੀ!

ਵੇਦਪੁਰਮ ਪਹੁੰਚਦਿਆਂ ਹੀ ਤੁਹਾਡੀ ਸੇਵਾ ਵਿਚ ਤੇਤੀ ਨਾਰੀਅਲ ਚੜ੍ਹਾਵਾਂਗਾ। ਇਸ ਮੁਸ਼ਕਿਲ ਦੀ ਘੜੀ ਮੇਰੀ ਮਦਦ ਕਰੋ।' ਅਜਿਹੀ ਪ੍ਰਾਰਥਨਾ ਮਨ ਵਿਚ ਕੀਤੀ।

ਇੱਥੇ ਹੀ ਮੇਰਾ ਸੁਪਨਾ ਟੁੱਟ ਗਿਆ। ਕੁਝ ਵੀ ਠੀਕ ਤਰ੍ਹਾਂ ਯਾਦ ਨਾ ਰਿਹਾ। ਕਈ ਤਰ੍ਹਾਂ ਦੀਆਂ ਗੜਬੜਾਂ ਹੋਈਆਂ। ਲੱਗਾ—ਮੈਂ ਫਿਰ ਸਮੁੰਦਰ ਵਿਚ ਤੈਰ ਰਿਹਾ ਹਾਂ, ਅਤੇ ਕੁਝ ਯੁਗ ਪਲਟਾਊ ਜਿਹਾ ਕੰਮ ਹੋ ਰਿਹਾ ਹੈ। ਅੱਖਾਂ ਅੱਗੇ ਹਨੇਰਾ ਛਾ ਗਿਆ। ਹੋਸ਼-ਹਵਾਸ ਨਾ ਰਿਹਾ। ਇਸ ਤਰ੍ਹਾਂ ਲਗਿਆ ਜਿਵੇਂ ਹਵਾ ਦੇ ਬੁਲ੍ਹੇ ਸਾਗਰ ਨੂੰ ਤੁਪਕੇ-ਤੁਪਕੇ ਕਰ ਕੇ ਬਿਖੇਰਨ ਲਈ ਅੜੀ ਕਰ ਬੈਠੇ ਹਨ। ਤੂਫਾਨੀ ਲਹਿਰਾਂ ਮੇਰੇ ਸਰੀਰ ਨੂੰ ਗੇਂਦ ਵਾਂਗ ਉਛਾਲ ਰਹੀਆ ਸਨ। ਮੈਂ ਫਿਰ ਤੋਂ ਕੁਲਦੇਵੀ ਸ਼ਕਤੀ ਨੂੰ ਯਾਦ ਕੀਤਾ ਅਤੇ ਵਿਧਨੇਸ਼ਵਰ ਨੂੰ ਬੇਨਤੀ ਕੀਤੀ—'ਹੇ ਵਿਧਨੇਸ਼ਵਰ ਜੀ! ਮੈਨੂੰ ਵੇਦਪੁਰੀ ਦੇ ਕਿਨਾਰੇ ਤੱਕ ਪਹੁੰਚਾ ਦਿਉਗੇ ਤਾਂ ਤਿੰਨ ਹਜਾਰ ਤਿੰਨ ਸੌ ਨਾਰੀਅਲ ਤੁਹਾਡੇ ਨਾਮ ਦੇ ਤੋੜਾਂਗਾ। ਮੇਰੀ ਰੱਖਿਆ ਕਰੋ, ਮੇਰੀ ਰੱਖਿਆ ਕਰੋ।' ਥੋੜ੍ਹੀ ਦੇਰ ਬਾਅਦ ਤੂਫਾਨ ਸ਼ਾਂਤ ਹੋ ਗਿਆ। ਇਕ ਬੇੜੀ ਮੈਨੂੰ ਆਪਣੇ ਵੱਲ ਆਉਂਦੀ ਨਜ਼ਰ ਆਈ। ਬੇੜੀ ਦੀ ਸੁੰਦਰਤਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ। ਮੋਰ ਦੇ ਆਕਾਰ ਦੀ ਉਹ ਸੁਨਹਿਰੀ ਬੇੜੀ ਜਿਵੇਂ ਕੋਈ ਰਾਜ-ਹੰਸ ਮਸਤੀ ਵਿਚ ਤੈਰਦਾ ਆ ਰਿਹਾ ਹੋਵੇ। ਬੇੜੀ ਜਦੋਂ ਮੇਰੇ ਨੇੜੇ ਆ ਗਈ ਤਾਂ ਮੈਂ ਵੇਖਿਆ ਇਕ ਬਹਾਦਰ ਯੋਧਾ ਉਸ ਵਿਚ ਬੈਠਾ ਸੀ। ਉਸ ਦਾ ਚਿਹਰਾ ਸੂਰਜ ਵਾਂਗ ਚਮਕ ਰਿਹਾ ਸੀ। ਬੇੜੀ ਨੂੰ ਦੇਖ-ਦਿਆਂ ਹੀ ਮੈਂ ਹੱਥ ਜੋੜ ਦਿਤੇ। ਉਸ ਨੇ ਮਲਾਹ ਨੂੰ ਆਗਿਆ ਦਿਤੀ ਕਿ ਮੈਨੂੰ ਬੇੜੀ ਵਿਚ ਬਿਠਾ ਲਿਆ ਜਾਵੇ। ਮਲਾਹ ਨੇ ਮੈਨੂੰ ਚੜ੍ਹਾ ਲਿਆ। ਬੇੜੀ ਵਿਚ ਪੈਰ ਰਖਦਿਆਂ ਹੀ ਮੇਰੀ ਸਾਰੀ ਸਰੀਰਕ ਤੇ ਮਾਨਸਿਕ ਭਟਕਣ ਖਤਮ ਹੋ ਗਈ। ਮੈਂ ਆਪਣੇ ਵੱਲ ਵੇਖਿਆ ਤਾਂ ਮੈਂ ਆਪ ਵੀ ਸ਼ਾਹੀ ਪਹਿਰਾਵੇ ਵਿਚ ਸਾਂ। ਮੈਂ ਸੋਲ੍ਹਾਂ ਸਾਲਾਂ ਦੇ ਸ਼ਹਿਜਾਦੇ ਵਰਗਾ ਲੱਗ ਰਿਹਾ ਸੀ। ਬੇੜੀ ਵਿਚ ਜਿਹੜਾ ਬਹਾਦਰ ਯੋਧਾ ਬੈਠਾ ਸੀ ਉਸ ਦੇ ਹਥ ਵਿਚ ਤ੍ਰਿਸੂਲ ਸੀ।

ਜਦੋਂ ਮੇਰੀ ਅੱਖ ਖੁਲ੍ਹੀ ਤਾਂ ਮੈਂ ਵੇਖਿਆ ਕਿ ਵੇਦਪੁਰੀ ਦਾ ਸਮੁੰਦਰੀ ਕਿਨਾਰਾ ਹੈ। ਸ਼ਾਮ ਦੀ ਹਵਾ ਵਿਚ ਮੈਂ ਰੇਤਲੇ ਕਿਨਾਰੇ ਉਪਰ ਲੇਟਿਆ ਪਿਆ ਸਾਂ।

ਮੈਨੂੰ ਆਪਣੀਆਂ ਅੱਖਾਂ ਉਪਰ ਵਿਸ਼ਵਾਸ ਨਾ ਹੋਇਆ। ਅੱਖਾਂ ਮਲੀਆਂ, ਫਿਰ ਅਹਿਸਾਸ ਹੋਇਆ ਕਿ ਉਹ ਟਾਪੂ, ਤੂਫਾਨ ਸਭ ਸੁਪਨਾ ਸੀ। ਉਸ ਟਾਪੂ ਵਿਚ ਮੈਨੂੰ ਦੇਖਦਿਆਂ ਹੀ ਜਿਹੜੀ ਕੁੜੀ ਦੌੜ ਗਈ ਸੀ, ਉਹ ਜਿਵੇਂ ਮੇਰੇ ਸਾਹਮਣੇ ਖੜ੍ਹੀ ਹੈ। ਨਾਲ ਹੀ ਬੇੜੀ ਵਿਚ ਬੈਠੇ ਬਹਾਦਰ ਯੋਧੇ ਦੀ ਸ਼ਕਲ ਅੱਖਾਂ ਵਿਚ ਤੈਰ ਗਈ...ਅਖੀਰ ਮੈਂ ਵਾਪਸ ਘਰ ਪਹੁੰਚਿਆ।

ਵੇਦਪੁਰੀ ਵਿਚ 'ਮੌਨ ਸਵਾਮੀ'...ਨਾਮੀ ਇਕ ਸਾਧ ਮੇਰੇ ਨਾਲ ਰਹਿੰਦੇ ਸਨ। ਉਨ੍ਹਾਂ ਨੂੰ ਆਪਣੇ ਸੁਪਨੇ ਦੀਆਂ ਸਾਰੀਆਂ ਗੱਲਾਂ ਦੱਸ ਕੇ ਪੁੱਛਿਆ ਕਿ ਉਹ ਕੁੜੀ

ਕੌਣ ਸੀ ? ਉਨ੍ਹਾਂ ਨੇ ਦਸਿਆ—"ਤੁਸੀਂ ਇਹ ਤਾਂ ਜਾਣ ਨਹੀਂ ਸਕੇ ਕਿ ਤੁਹਾਡੀ ਰੱਖਿਆ ਕਿਸ ਨੇ ਕੀਤੀ। ਉਸ ਮੁਟਿਆਰ ਨੂੰ ਤੁਹਾਡੇ ਨਾਲ ਪਿਆਰ ਹੋ ਗਿਆ ਸੀ। ਦੂਸਰੀ ਵਾਰ ਜਿਹੜਾ ਬਹਾਦਰ ਯੋਧਾ ਨਜ਼ਰ ਆਇਆ ਸੀ ਉਸ ਦੇ ਹੱਥ ਵਿਚ ਤ੍ਰਿਸੂਲ ਵੇਖਿਆ ਸੀ ਨਾ ? ਉਹ ਵੀ ਤੁਹਾਨੂੰ ਉਸੇ ਮੁਟਿਆਰ ਵਰਗਾ ਲੱਗਾ ਸੀ। ਉਹ ਮੁਟਿਆਰ ਜੋ ਤੁਹਾਡੀ ਚਿੰਤਾ ਦਾ ਕਾਰਨ ਬਣੀ ਫਿਰ ਉਸੇ ਨੇ ਹੀ ਤ੍ਰਿਸੂਲ ਦਾ ਰੂਪ ਧਾਰ ਕੇ ਤੁਹਾਡੀ ਰੱਖਿਆ ਕੀਤੀ ਹੈ।"

ਮੈਂ ਜਾਣ ਲਿਆ ਕਿ ਸ਼ਕਤੀ ਹੀ ਤ੍ਰਿਸੂਲ ਹੈ। ਉਹੀ ਸਾਡੀ ਸੱਚੀ ਸਾਥਣ ਹੈ। ਮੈਂ ਇਹ ਨਿਸਚਿਤ ਕਰ ਲਿਆ ਕਿ ਜਿੰਨੀ ਜਲਦੀ ਹੋ ਸਕੇ, ਕਿਸੇ ਸੁਭ ਦਿਹਾੜੇ ਵੇਦਪੁਰੀ ਵਿਚ ਵਿਧਨੇਸ਼ਵਰ ਜੀ ਨੂੰ ਤਿੰਨ ਹਜਾਰ ਤਿੰਨ ਸੌ ਨਾਰੀਅਲ ਚੜ੍ਹਾਉਣੇ ਹਨ।

## ਤਲਵਾਰ ਦਾ ਯੁੱਧ

ਮਾਘ ਦਾ ਅਖੀਰਲਾ ਹਫਤਾ ਹੈ, ਬਹੁਤ ਸਰਦੀ ਹੈ। ਵੇਦਪੁਰੀ ਸਮੁੰਦਰੀ ਕਿਨਾਰੇ ਦੀ ਬਸਤੀ ਹੋਣ ਕਰ ਕੇ ਠੰਡ ਜ਼ਿਆਦਾ ਲਗਦੀ ਹੈ। ਇਕ ਦਿਨ ਰਾਤੀ ਠੰਡੀ ਹਵਾ ਦਾ ਅਨੰਦ ਮਾਣਦਿਆਂ ਸਿਹਤ ਦੇ ਨੇਮਾਂ ਦੀ ਪਰਵਾਹ ਨਾ ਕਰਦਿਆਂ ਮੈਂ ਆਪਣੇ ਕਮਰੇ ਦੀਆਂ ਚਾਰੇ ਬਾਰੀਆਂ ਬੰਦ ਕਰ ਕੇ ਲੇਟਿਆ ਹੋਇਆ ਸੀ।

ਪਹੁ ਫੁਟਾਲੇ ਤੋਂ ਦੋ ਪਹਿਰ ਪਹਿਲਾਂ ਹੀ ਅਚਾਨਕ ਮੇਰੀ ਅੱਖ ਖੁਲ੍ਹ ਗਈ, ਇਸ ਦਾ ਕਾਰਨ ਸਰਦੀ ਸੀ। ਹੱਡੀਆਂ ਨੂੰ ਕੰਬਾਉਣ ਵਾਲੀ ਠੰਡੀ ਹਵਾ ਚਲ ਰਹੀ ਸੀ। ਉੱਤਰੀ ਦਿਸ਼ਾ ਵਾਲੀ ਬਾਰੀ ਹਵਾ ਦੀ ਤੇਜ਼ੀ ਕਰ ਕੇ ਆਪਣੇ ਆਪ ਹੀ ਖੁਲ੍ਹ ਗਈ। ਬਾਰੀ ਬੰਦ ਕਰਨ ਦੀ ਇੱਛਾ ਸੀ ਪਰ ਆਲਸ ਨੇ ਮੈਨੂੰ ਉੱਠਣ ਨਾ ਦਿਤਾ। ਇਹੋ ਜਿਹੀ ਠੰਡੀ ਹਵਾ ਵਿਚ ਰਜਾਈ ਵਿਚੋਂ ਉੱਠ ਕੇ ਕੌਣ ਬਾਰੀ ਬੰਦ ਕਰੇ ? ਥੋੜ੍ਹੀ ਦੇਰ ਬਾਅਦ ਜ਼ੋਰ ਦਾ ਮੀਂਹ ਪਿਆ। ਠੰਡ ਨਾਲ ਮੈਨੂੰ ਕਾਂਬਾ ਛਿੜ ਰਿਹਾ ਸੀ।

ਆਖੀਰ ਤੰਗ ਹੋ ਕੇ ਬਾਰੀ ਬੰਦ ਕਰਨ ਲਈ ਉਠਿਆ, ਉਸੇ ਵੇਲੇ ਇਕ ਪੰਡਾ ਸੰਖ ਵਜਾਂਦਾ ਗਾਉਂਦਾ ਆਇਆ। ਕਿਸੇ ਦੇ ਗਾਉਣ ਦੀ ਮਿੱਠੀ ਆਵਾਜ਼ ਕੰਨੀਂ ਪਈ। ਇਹ ਕੋਈ ਨਵੀਂ ਆਵਾਜ਼ ਲਗਦੀ ਹੈ—ਇਹ ਸੋਚ ਕੇ ਸਰਦੀ ਦਾ ਧਿਆਨ ਨਾ ਕਰ ਕੇ ਮੈਂ ਕੁਝ ਦੇਰ ਬਾਰੀ ਕੋਲ ਖੜਾ ਰਿਹਾ। ਬਾਹਰ ਜ਼ੋਰਾਂ ਦਾ ਮੀਂਹ ਪੈ ਰਿਹਾ ਹੈ ਅਤੇ ਕਮਰੇ ਦੇ ਅੰਦਰ ਮੇਰੇ ਹੱਥ ਪੈਰ ਠਰ ਰਹੇ ਹਨ।

ਉਹ ਪੰਡਾ ਤਾਂ ਇਸ ਤਰ੍ਹਾਂ ਲਗਦਾ ਸੀ ਜਿਵੇਂ ਬਸੰਤ ਦੀ ਰੁੱਤੇ ਸ਼ਾਮ ਵੇਲੇ ਕੋਈ ਰਾਜਕੁਮਾਰ ਫੁਲਵਾੜੀ ਵਿਚ ਤਾਜ਼ੀ ਹਵਾ ਖਾ ਰਿਹਾ ਹੋਵੇ। ਪੰਡਾ ਵੀ ਉਸੇ ਤਰ੍ਹਾਂ ਵਗਦੇ ਪਾਣੀ ਵਿਚ ਬੜੀ ਮਸਤੀ ਨਾਲ ਪੈਦਲ ਤੁਰ ਰਿਹਾ ਹੈ। ਇਹੀ ਨਹੀਂ, ਸਗੋਂ ਬੜੇ ਉਤਸ਼ਾਹ ਨਾਲ ਤਿਰਵਾਚਕਮ ਗਾ ਰਿਹਾ ਹੈ।

"ਪੂਸੁਵਦੁਮ ਵੇਣੀਰੂ, ਪੂਣਬਦੁਵਮ ਪੋਂਗਰਵਮ,
ਪੋਸੁਵਦੁਮ ਤਿਰੂਵਾਯਾਲ, ਮਰੈ ਪੋਲੁਮ ਕਾਨੇਡੀ।"

ਇਸ ਪਦ ਨੂੰ ਜਿਸ ਰਾਗ ਵਿਚ ਉਸ ਨੇ ਗਾਇਆ ਸੀ, ਉਹ ਹੁਣ ਤੱਕ ਮੇਰੀ ਯਾਦਾਸਤ ਵਿਚੋਂ ਨਹੀਂ ਨਿਕਲਿਆ। ਉਹ ਮਨੁੱਖੀ ਗਾਉਣ ਵਰਗਾ ਨਹੀਂ ਸਗੋਂ ਦੇਵ ਗਾਉਣ ਵਰਗਾ ਲੱਗਾ। ਮੈਂ ਉੱਚੀ ਆਵਾਜ ਮਾਰ ਕੇ ਕਿਹਾ—"ਹੇ ਪੰਡੇ! ਜਰਾ ਰੁੱਕ ਜਾਓ।" ਉਹ ਰੁੱਕ ਗਿਆ। ਮੈਂ ਪੁੱਛਿਆ, "ਤੁਸੀਂ ਕੌਣ ਹੋ?'

ਜਵਾਬ ਮਿਲਿਆ—"ਪਿਛਲੇ ਸਾਲ ਦੇ ਗਾਇਕ ਦਾ ਪੁੱਤਰ ਹਾਂ। ਤਿਰੂਚਾਕਲ ਗਾਇਆ ਸੀ।"

ਮੈਂ ਸਮਝ ਗਿਆ ਕਿ ਆਦਮੀ ਜਰਾ ਢੀਠ ਹੈ, ਪੁੱਛਿਆ, "ਤੁਹਾਡਾ ਨਾਮ ਕੀ ਹੈ?"

"ਨੇਂਟੈ ਮਾਡਨ।"

"ਅੱਛਾ—ਹੁਣ ਜਾ ਸਕਦੇ ਹੋ।"

ਉਹ ਦੋ ਕਦਮ ਤੁਰਿਆ, ਫਿਰ ਵਾਪਸ ਆ ਕੇ ਉਸ ਨੇ ਪੁੱਛਿਆ—"ਤੁਹਾਡਾ ਨਾਮ ਕੀ ਹੈ?"

"ਮੇਰਾ ਨਾਮ ਕਾਲੀਦਾਸ ਹੈ।"

"ਅੱਛਾ! ਤਾਂ ਪਤਰਕਾਵਾਂ ਵਿਚ ਕਹਾਣੀ ਲਿਖਣ ਵਾਲੇ ਕਾਲੀਦਾਸ ਤੁਸੀਂ ਹੀ ਹੋ?"

ਕੀ ਇਹ ਪਤਰਕਾਵਾਂ ਵੀ ਪੜ੍ਹਦਾ ਹੈ...ਮੈਂ ਹੈਰਾਨ ਹੋ ਕੇ ਉਸ ਨੂੰ ਪੁੱਛਿਆ—"ਭਰਾਵਾ! ਤੈਨੂੰ ਸੰਗੀਤ ਦੀ ਸਿਖਿਆ ਕਿਸ ਨੇ ਦਿਤੀ ਹੈ? ਤੂੰ ਹੁਣ ਤਕ ਕਿੱਥੇ ਸੀ?"

ਨੇਂਟੈ ਮਾਡਲ ਕਹਿਣ ਲੱਗਾ—"ਮੈਂ ਬਾਰਸ਼ ਵਿਚ ਖੜ੍ਹਾ ਹਾਂ। ਤੁਸੀਂ ਕਮਰੇ ਦੇ ਅੰਦਰੋਂ ਗੱਲਾਂ ਕਰ ਰਹੇ ਹੋ। ਜ਼ਰਾ ਛੱਤ ਤੋਂ ਹੇਠਾਂ ਉਤਰ ਆਵੋ ਨਾ? ਬਾਹਰਲੇ ਚਬੂਤਰੇ ਤੇ ਬੈਠ ਕੇ ਗੱਲਾਂ ਕਰੀਏ। ਬੜੇ ਦਿਨਾ ਤੋਂ ਮੈਂ ਵੀ ਤੁਹਾਡੇ ਤੋਂ ਕੁਝ ਗੱਲਾਂ ਪੁਛਣਾ ਚਾਹੁੰਦਾ ਸੀ। ਹੇਠਾਂ ਆਵੋਗੇ ਨਾ?"

ਬੜਾ ਅਜੀਬ ਬੰਦਾ ਲੱਗਦਾ ਹੈ—ਇਸ ਹੈਰਾਨੀ ਨਾਲ ਮੈਂ ਹੇਠਾਂ ਉਤਰਨ ਵਾਲੀ ਗੱਲ ਮੰਨ ਲਈ। ਉਹ ਵੀ ਪੌੜੀਆਂ ਚੜ੍ਹ ਆਇਆ ਅਤੇ ਚਬੂਤਰੇ ਵੱਲ ਬੈਠ ਗਿਆ। ਹੇਠਾਂ ਜਾਂਦਿਆਂ ਮੈਂ ਇਕ ਲੈਂਪ ਬਾਲ ਕੇ ਲੈ ਗਿਆ ਸੀ। ਉਸ ਨੇ ਵੀ ਲੈਂਪ ਫੜੀ

ਹੋਈ ਸੀ। ਚਬੂਤਰੇ ਉਪਰ ਬੈਠਦਿਆਂ ਹੀ ਅਸੀਂ ਇਕ ਦੂਸਰੇ ਉਪਰ ਭਰਵੀਂ ਨਜ਼ਰ ਮਾਰੀ। ਉਸ ਦਾ ਸਿਰ ਸਾਫ ਮੁੰਨਿਆ ਹੋਇਆ ਸੀ। ਇਕਹਿਰਾ ਸਰੀਰ, ਗਠਿਆ ਪਿੰਡਾ, ਖੁਲ੍ਹੀ ਛਾਤੀ, ਲੱਕ ਸਿਰਫ ਧੋਤੀ ਬੰਨ੍ਹੀ ਹੋਈ ਸੀ। ਸਰੀਰ ਭਿੱਜਿਆ ਹੋਇਆ ਸੀ। ਪਰ ਉਸ ਨੇ ਸਰੀਰ ਪੂੰਝਿਆ ਵੀ ਨਹੀਂ। ਉਸ ਦੇ ਚਿਹਰੇ ਉਪਰ ਠੰਡ ਦਾ ਕੋਈ ਪ੍ਰਭਾਵ ਨਹੀਂ ਸੀ। ਉਸ ਨੂੰ ਵੇਖਦਿਆਂ ਹੀ ਪਤਾ ਨਹੀਂ ਕਿਉਂ ਮੈਨੂੰ ਹੰਸ ਪੰਛੀ ਯਾਦ ਆਇਆ। ਹਾਂ, ਥੋੜ੍ਹੀ ਦੇਰ ਪਹਿਲਾਂ ਜੋਰ ਦੇ ਮੀਂਹ ਵਿਚ ਉਸ ਨੂੰ ਚਲਦਿਆਂ ਵੇਖ ਕੇ ਵੀ ਇਹੀ ਸੋਚਿਆ ਸੀ ਕਿ 'ਹੰਸ ਪੰਛੀ ਵਾਂਗ ਮਸਤ ਚਾਲੇ ਤੁਰ ਰਿਹਾ ਹੈ।'...ਹਾਂ...ਹੁਣ ਉਸ ਨੂੰ ਦੇਖਦਿਆਂ ਵੀ ਕੁਝ ਅਜਿਹਾ ਹੀ ਵਿਚਾਰ ਆਉਂਦਾ ਹੈ—ਮੰਦਰ ਵਿਚ ਭਗਵਾਨ ਦੀ ਸਵਾਰੀ—ਹੰਸ। ਕਿੰਨਾ ਸਾਂਤ, ਕਿੰਨਾ ਗੰਭੀਰ ਤੇ ਸੁਹਣਾ ਲੱਗੇਗਾ ਜਾ ਉਹੋ ਜਿਹਾ ਹੀ ਇਸ ਦਾ ਮੁਖੜਾ ਸਾਂਤ, ਗੰਭੀਰ ਤੇ ਖਿੱਚ ਪਾਉਣ ਵਾਲਾ ਹੈ।

ਮੈਂ ਕਿਹਾ—"ਤੁਸੀਂ ਕਿਹਾ ਸੀ ਕਿ ਬਹੁਤ ਦਿਨਾਂ ਤੋਂ ਮੈਨੂੰ ਕੁਝ ਪੁਛਣਾ ਚਾਹੁੰਦੇ ਸੀ, ਅੱਛਾ—ਹੁਣ ਦੱਸੋ, ਕੀ ਪੁਛਣਾ ਹੈ ?"

ਨੇਂਟੇ ਮਾਡਨ ਬੋਲਿਆ—"ਮੈਂ ਅਜਿਹਾ ਤਾ ਨਹੀਂ ਕਿਹਾ ਸੀ ਕਿ ਤੁਹਾਡੇ ਤੋਂ ਕੁਝ ਪੁਛਣਾ ਚਾਹੁੰਦਾ ਸੀ। ਗੱਲ ਇਹ ਹੈ ਕਿ ਮੈਂ ਤੁਹਾਡੇ ਨਾਲ ਵਾਰਤਾਲਾਪ ਕਰਨਾ ਚਾਹੁੰਦਾ ਹਾ। ਤੁਸੀਂ ਹੀ ਕੁਝ ਪੁਛੋ ? ਮੈਂ ਜਵਾਬ ਦੇਵਾਂਗਾ। ਵਾਰਤਾਲਾਪ ਦਾ ਇਹੋ ਤਰੀਕਾ ਮੈਨੂੰ ਪਸੰਦ ਹੈ।" ਇਹ ਕੀ ਸੰਕਟ ਆ ਪਿਆ—ਇਹ ਸੋਚ ਕੇ ਆਪਣੇ ਪਹਿਲੇ ਪ੍ਰਸ਼ਨਾਂ ਨੂੰ ਦੁਹਰਾਇਆ। ਇਤਨੇ ਦਿਨਾਂ ਤੋਂ ਕਿੱਥੇ ਸੀ ? ਸੰਗੀਤ ਕਿੱਥੋਂ ਸਿਖਿਆ ? ਆਦਿ।

"ਅਰਿਵੂਰ ਦੇ ਵੈਦਿਕ ਰਘੂਨਾਥ ਭੱਟਰ ਦੇ ਪੁੱਤਰ ਆਂਜਨੇਯ ਭੱਟਰ ਤੋਂ ਮੈਂ ਸੰਗੀਤ ਦੀ ਸਿਖਿਆ ਪ੍ਰਾਪਤ ਕੀਤੀ ਹੈ ਅਤੇ ਹੁਣ ਤੱਕ ਉਥੇ ਹੀ ਰਿਹਾ ਹਾਂ।" ਨੇਂਟੇ ਮਾਡਨ ਨੇ ਕਿਹਾ।

ਨੇਂਟੇ ਮਾਡਨ ! ਭਰਾਵਾ ! ਤੁਹਾਡੀ ਜਾਤ ਤਾਂ ਵਲਕੁਵਨ ਹੈ। ਰਘੂਨਾਥ ਭੱਟਰ ਆਦਿ ਨਾਮ ਸੁਣ ਕੇ ਲੱਗਦਾ ਹੈ ਕਿ ਉਹ ਬ੍ਰਾਹਮਣ ਹਨ। ਤੁਹਾਡੀ ਜਾਤ ਵਾਲੇ ਜਦੋਂ ਬ੍ਰਾਹਮਣ ਕੋਲ ਗਏ ਤਾਂ ਲੋਕਾਂ ਨੇ ਸੋਰ ਤਾ ਮਚਾਇਆ ਹੋਵੇਗਾ ਕਿ ਛੂਤ ਲੱਗ ਜਾਵੇਗੀ ? ਇਸ ਹਾਲਤ ਵਿਚ ਤੁਸੀਂ ਉਨ੍ਹਾਂ ਤੋਂ ਸੰਗੀਤ ਦੀ ਸਿਖਿਆ ਕਿਵੇਂ ਪ੍ਰਾਪਤ ਕੀਤੀ ?"

"ਜੇ ਤੁਸੀਂ ਆਪਣੇ ਪ੍ਰਸ਼ਨ ਦਾ ਜਵਾਬ ਚਾਹੁੰਦੇ ਹੋ ਤਾਂ ਮੈਨੂੰ ਆਪਣੀ ਕਹਾਣੀ ਸ਼ੁਰੂ ਤੋਂ ਸੁਨਾਉਣੀ ਪਵੇਗੀ। ਤੁਹਾਡੇ ਵਿਚ ਸੁਨਣ ਦਾ ਸਬਰ ਹੈ ਨਾ ?"

"ਸੁਣਾਂਗਾ"—ਮੈਂ ਆਪਣੀ ਸਹਿਮਤੀ ਪ੍ਰਗਟ ਕੀਤੀ।

"ਛੱਬੀ ਸਾਲ ਪਹਿਲਾਂ ਵੇਦਪੁਰੀ ਵਿਚ ਮੇਰਾ ਜਨਮ ਹੋਇਆ। ਜਦੋਂ ਮੈਂ ਚਾਰ

ਸਾਲ ਦਾ ਸੀ ਉਦੋਂ ਹੀ ਗਰੀਬੀ ਕਰਕੇ ਮੇਰੇ ਪਿਤਾ ਨੇ ਮੈਨੂੰ ਇਕ ਸਰਕਸ ਕੰਪਨੀ ਕੋਲ ਵੇਚ ਦਿਤਾ। ਉਨ੍ਹਾਂ ਦਿਨਾਂ ਵਿਚ ਮੈਂ ਕੰਪਨੀ ਵਿਚ ਅਤਿ ਰੋਮਾਂਚਕ ਖੇਡਾਂ ਦਿਖਾ ਕੇ ਬੜਾ ਨਾਮ ਕਮਾਇਆ। ਮੇਰੀ ਉਮਰ ਕੋਈ ਬਾਰ੍ਹਾਂ ਸਾਲ ਦੀ ਹੋਵੇਗੀ ਜਦੋਂ ਮੈਂ ਅਰਿਵੂਰ ਗਿਆ। ਇਹ ਮਹਾਰਾਸ਼ਟਰੀ ਬ੍ਰਾਹਮਣ ਸਰਕਸ ਕੰਪਨੀ ਦੇ ਮਾਲਕ ਸਨ, ਉਨ੍ਹਾਂ ਨੂੰ ਮੇਰੇ ਨਾਲ ਬੜਾ ਪਿਆਰ ਸੀ। ਅਰਿਵੂਰ ਪਹਾੜੀ ਇਲਾਕੇ ਵਿਚ ਇਕ ਵੱਡੇ ਜ਼ਿਮੀਂਦਾਰ ਦੀ ਰਾਜਧਾਨੀ ਹੈ। ਉਸ ਸ਼ਹਿਰ ਵਿਚ ਸਾਡੀ ਕੰਪਨੀ ਨੇ ਕੋਈ ਦੋ ਮਹੀਨੇ ਸਰਕਸ ਦਿਖਾਈ। ਕੰਪਨੀ ਦੇ ਮਾਲਕ ਰਾਯਰ ਜੀ ਦੀ ਕਾਫੀ ਉਮਰ ਹੋ ਚੁੱਕੀ ਸੀ। ਇਸ ਲਈ ਉਨ੍ਹਾਂ ਨੇ ਸੋਚਿਆ ਕਿ ਜਲਦੀ ਹੀ ਕੰਪਨੀ ਨੂੰ ਬੰਦ ਕਰਕੇ ਪੰਠਰੀਪੁਰ ਜਾਣ ਅਤੇ ਉਥੇ ਇਕ ਮਕਾਨ ਖਰੀਦ ਕੇ ਆਪਣੇ ਬਾਕੀ ਦਿਨ ਈਸ਼ਵਰ ਦੇ ਧਿਆਨ ਵਿਚ ਲਗਾ ਦੇਣ। ਜਿਮੀਂਦਾਰ ਨਾਲ ਉਨ੍ਹਾ ਦੀ ਡੂੰਘੀ ਦੋਸਤੀ ਹੋ ਗਈ ਸੀ। ਜ਼ਿਮੀਂਦਾਰ ਤਲਵਾਰ ਚਲਾਉਣ ਵਿਚ ਨਿਪੁੰਨ ਇਕ ਰੱਖਿਅਕ ਚਾਹੁੰਦੇ ਸਨ। ਮੇਰੇ ਮਾਲਕ ਨੇ ਮੇਰੀ ਸਿਫਾਰਸ਼ ਕੀਤੀ। ਇਸੇ ਸਮੇਂ ਮੇਰੇ ਮਾਲਕ ਅਤੇ ਮੇਰੇ ਪਿਤਾ ਵਿਚਕਾਰ ਪੱਤਰ-ਵਿਹਾਰ ਹੋ ਰਿਹਾ ਸੀ। ਪਿਤਾ ਜੀ ਕਈ ਵਾਰ ਮੈਨੂੰ ਮਿਲਣ ਲਈ ਆਇਆ ਕਰਦੇ ਸਨ। ਅਖੀਰ ਜ਼ਿਮੀਂਦਾਰ ਮੈਨੂੰ ਰਾਜ ਮਹਿਲ ਵਿਚ ਹੀ ਖੁਆ ਪਿਆ ਕੇ, ਆਪਣੇ ਪੁੱਤਰ ਵਾਂਗ ਪਾਲਦਾ ਰਿਹਾ। ਉਥੇ ਹੀ ਉਸ ਜ਼ਿਮੀਂਦਾਰ ਦੇ ਗਾਇਕ ਆਂਜਨੇਯ ਭੱਟਰ ਤੋਂ ਮੈਂ ਸੰਗੀਤ ਸਿੱਖਿਆ ਪ੍ਰਾਪਤ ਕੀਤੀ। ਯੋਗ-ਅਭਿਆਸ ਕਰਨਾ ਸਿਖਿਆ। ਤਲਵਾਰ ਚਲਾਉਣ ਵਿਚ ਬੜਾ ਨਾਮ ਕਮਾਇਆ। ਮੈਂ ਛੇ-ਭਾਸਾਵਾਂ ਜਾਣਦਾ ਹਾਂ। ਗਾਣਾ, ਨੱਚਣਾ, ਮਿਰਦੰਗ ਵਜਾਉਣਾ, ਘੋੜ ਸਵਾਰੀ, ਹਾਥੀ ਸਵਾਰੀ, ਇੰਦਰਜਾਲ ਖੇਡ, ਮੱਲ ਯੁੱਧ...ਆਦਿ ਬਹੁਤ ਸਾਰੀਆਂ ਵਿਦਿਆਵਾਂ ਵੀ ਜਾਣਦਾ ਹਾਂ।"

ਇਤਨੇ ਵਿਚ ਪਹੁ ਫੁਟਾਲਾ ਹੋ ਗਿਆ। ਸੂਰਜ ਉਦੈ ਹੋਣ ਦੀ ਰੌਸ਼ਨੀ ਵਿਚ ਉਹ ਬਹੁਤ ਸੁਹਣਾ ਤੇ ਰੂਪਵਾਨ ਲੱਗਾ।

ਮੈਂ ਉਸ ਵੱਲ ਦੇਖ ਕੇ ਕਿਹਾ—"ਅਜ ਸਵੇਰ ਦਾ ਖਾਣਾ ਇਥੇ ਹੀ ਖਾ ਲਵੋ। ਆਪਣੇ ਤਲਵਾਰ ਚਲਾਉਣ ਦੇ ਕਰਤੱਬ ਮੈਨੂੰ ਵੀ ਦਿਖਾ ਦਿਓ।" ਉਹ ਮੰਨ ਗਿਆ ਫਿਰ ਬੋਲਿਆ—ਤਲਵਾਰ ਚਲਾਉਣ ਵਿਚ ਮੇਰੀ ਬਰਾਬਰੀ ਕਰਨ ਵਾਲਾ ਇਸ ਸ਼ਹਿਰ ਵਿਚ ਸਿਰਫ ਇਕ ਬੰਦਾ ਹੈ। ਮੈਂ ਘਰ ਜਾ ਕੇ, ਤਲਵਾਰਾਂ ਲਿਆਉਣ ਵੇਲੇ ਉਸ ਨੂੰ ਨਾਲ ਲੈ ਆਵਾਂਗਾ।"

ਨੇਂਟੈ ਮਾਡਨ ਚਲਾ ਗਿਆ। ਫਿਰ ਲੱਗਭੱਗ ਪੰਜ ਵਜੇ ਵਾਪਸ ਪਹੁੰਚਿਆ। ਸੋਚਿਆ ਸੀ ਕਿ ਉਹ ਨੰਗੀਆਂ ਤਲਵਾਰਾਂ ਭਾਵ ਅਸਲੀ ਤਲਵਾਰਾਂ ਲੈ ਕੇ ਆਵੇਗਾ। ਪਰ ਉਹ ਤਾਂ ਬਿਨਾਂ ਧਾਰ ਵਾਲੀਆਂ, ਸਰਕਸ ਦੇ ਕੰਮ ਵਾਲੀਆਂ ਦੋ ਤਲਵਾਰਾਂ ਲੈ ਆਇਆ। ਬੋਲਿਆ—"ਆਪਣੇ ਮੁਕਾਬਲੇ ਲਈ ਜਿਸ ਨੂੰ ਲਿਆਉਣ ਦਾ ਵਾਅਦਾ ਕੀਤਾ ਸੀ, ਉਸ ਆਦਮੀ ਨੂੰ ਬਹੁਤ ਲੱਭਿਆ, ਪਰ ਉਹ ਨਹੀਂ ਮਿਲਿਆ। ਇਸ ਲਈ ਅਜ

ਇਕੱਲਾ ਹੀ ਤਲਵਾਰ ਦੇ ਕਰਤੱਬ ਦਿਖਾਵਾਂਗਾ।" ਮੈਂ ਉਸ ਦੀ ਗੱਲ ਮੰਨ ਲਈ ਅਤੇ ਉਸ ਨੂੰ ਕਾਫੀ ਇਡਲੀ ਲਿਆ ਕੇ ਦਿਤੀ। ਉਹ ਖਾ ਰਿਹਾ ਸੀ ਕਿ ਯੋਗੇਸ਼ਵਰ ਮਹਾਰਾਜ ਕੁਲੱਲ ਸਵਾਮੀ ਜੀ ਉਥੇ ਆਏ। ਉਨ੍ਹਾਂ ਨੂੰ ਦੇਖਦਿਆਂ ਹੀ ਨੇਂਟੇ ਮਾਡਨ ਉੱਠ ਕੇ ਖੜਾ ਹੋ ਗਿਆ ਅਤੇ ਬੋਲਿਆ—"ਜੈ ਰਾਮ ! ਰਾਮ ਮਹਾਰਾਜ।" ਉਨ੍ਹਾਂ ਨੇ ਵੀ 'ਰਾਮ, ਰਾਮ' ਕਿਹਾ। ਫਿਰ ਉਹ ਦੋਵੇਂ ਮਲਿਆਲਮ ਵਿਚ ਬੜੀ ਦੇਰ ਤੱਕ ਗੱਲਾਂ ਕਰਦੇ ਰਹੇ। ਮੈਂ ਮਲਿਆਲਮ ਨਹੀਂ ਸੀ ਜਾਣਦਾ ਇਸ ਲਈ ਮੈਂ ਉਨ੍ਹਾਂ ਦੀ ਗੱਲਬਾਤ ਵੱਲ ਵਧੇਰੇ ਧਿਆਨ ਨਾ ਦਿਤਾ। ਕੁਲੱਲ ਸਵਾਮੀ ਜੀ ਮੇਰੇ ਲਈ ਗੁਰੂਆਂ ਬਰਾਬਰ ਸਨ ਇਸ ਲਈ ਉਨ੍ਹਾਂ ਵਾਸਤੇ ਦੁਕਾਨ ਤੋਂ ਕੇਲਾ ਮੰਗਵਾਇਆ ਅਤੇ ਦੁੱਧ ਤੇ ਕੇਲਾ ਦਿਤਾ। ਦੋਹਾਂ ਨੇ ਖਾਧਾ, ਫਿਰ ਪਾਨ ਦੀ ਟ੍ਰੇਅ ਹੱਥ ਵਿਚ ਫੜ ਕੇ "ਚਲੋ—ਅਸੀਂ ਛੱਤ ਉਪਰ ਪੂਜਾ-ਮੰਡਪ ਵਿਚ ਚਲਦੇ ਹਾਂ" ਇਸ ਤਰ੍ਹਾਂ ਕਹਿ ਕੇ ਉਨ੍ਹਾਂ ਨੂੰ ਉਪਰ ਲੈ ਆਇਆ। ਦੋਵੇਂ ਉਪਰ ਆਏ। ਉਨ੍ਹਾਂ ਦੋਹਾਂ ਨੂੰ ਝੂਲੇ ਉਪਰ ਬਿਠਾ ਕੇ ਪਾਨ ਖਵਾਇਆ। ਨੇਂਟੇ ਮਾਡਨ ਬਾਹਰਲੇ ਵਿਹੜੇ ਵਿਚੋਂ ਇਕ ਕੁਰਸੀ ਲੈ ਆਇਆ ਅਤੇ ਉਸ ਉਪਰ ਚੜ੍ਹ ਕੇ ਝੂਲੇ ਦੀਆਂ ਜ਼ੰਜੀਰਾਂ ਕੱਟ ਦਿਤੀਆਂ। ਫਿਰ ਕੁਝ ਪਲਾਂ ਵਿਚ ਝੂਲੇ ਦੇ ਤਖ਼ਤ ਤੇ ਲੋਹੇ ਦੀ ਜ਼ੰਜੀਰ ਨੂੰ ਦੀਵਾਰ ਕੋਲ ਇਕ ਪਾਸੇ ਰੱਖ ਦਿਤਾ। ਫਿਰ ਮੇਰੇ ਵੱਲ ਦੇਖ ਕੇ ਬੋਲਿਆ—"ਮੈਂ ਕਿਹਾ ਸੀ ਨਾ ਮੇਰੇ ਬਰਾਬਰ ਤਲਵਾਰ ਚਲਾਉਣ ਵਾਲਾ ਇਸ ਸ਼ਹਿਰ ਵਿਚ ਇਕ ਹੀ ਹੈ ? ਉਹ ਹੋਰ ਕੋਈ ਨਹੀਂ ਸਗੋਂ ਇਹ ਸਵਾਮੀ ਜੀ ਹੀ ਹਨ।" ਉਸ ਨੇ ਸਵਾਮੀ ਜੀ ਵੱਲ ਇਸ਼ਾਰਾ ਕੀਤਾ। ਮੈਨੂੰ ਇਤਨੀ ਹੈਰਾਨੀ ਹੋਈ ਕਿ ਮੈਂ ਬੌਂਦਲ ਗਿਆ।

ਇਕ ਪਲ ਬਾਅਦ ਹੀ ਦੋਵੇਂ ਤਲਵਾਰ ਚੁੱਕ ਕੇ ਚਲਾਉਣ ਲੱਗੇ। ਬੜੀ ਦੇਰ ਤੱਕ ਪੈਂਤੜੇ ਬਦਲ ਬਦਲ ਕੇ ਉਹ ਲੜਦੇ ਰਹੇ। ਮੈਂ ਹੈਰਾਨ ਜਿਹਾ ਰਹਿ ਗਿਆ। ਉਹ ਇਤਨੇ ਅਜੀਬ ਤਰੀਕੇ ਨਾਲ ਤਲਵਾਰ ਘੁਮਾ ਰਹੇ ਸਨ ਕਿ ਕਿਸੇ ਨੂੰ ਤਲਵਾਰ ਨਾ ਲਗੀ ਪਰ ਮੇਰਾ ਦਿਲ ਧੱਕ ਧੱਕ ਕਰਦਾ ਰਿਹਾ ਕਿ ਕਿਧਰੇ ਕਿਸੇ ਦਾ ਸਿਰ ਹੀ ਨਾ ਕੱਟਿਆ ਜਾਵੇ।

ਅਖੀਰ ਦੋਹਾਂ ਨੇ ਤਲਵਾਰਾਂ ਹੇਠਾਂ ਰੱਖ ਦਿਤੀਆਂ। ਥਕਾਵਟ ਦਾ ਨਾਮੋ-ਨਿਸ਼ਾਨ ਨਹੀਂ ਸੀ। ਦੋਵੇਂ ਪਹਿਲਾਂ ਵਾਂਗ ਹੀ ਮਲਿਆਲਮ ਵਿਚ ਗੱਲਬਾਤ ਕਰਨ ਲੱਗ ਪਏ। ਥੋੜ੍ਹੀ ਦੇਰ ਬਾਅਦ ਨੇਂਟੇ ਮਾਡਨ ਵਿਦਾ ਲੈ ਕੇ ਚਲਾ ਗਿਆ। ਸਵਾਮੀ ਜੀ ਨੇ ਮੇਰੇ ਵੱਲ ਵੇਖ ਕੇ ਕਿਹਾ—"ਕਾਲੀਦਾਸ ! ਇਹ ਨੇਂਟੇ ਮਾਡਨ ਰਾਜਯੋਗ ਰਾਹੀਂ ਆਪਣੀ ਆਤਮਾ ਨੂੰ ਵਸ ਵਿਚ ਕਰ ਚੁੱਕਾ ਹੈ। ਭਗਵਾਨ ਨੇ ਤਲਵਾਰ ਦੇ ਯੁੱਧ ਰਾਹੀਂ ਯੋਗ-ਸਿੱਧੀ ਦਾ ਰਸਤਾ ਦਿਖਾਇਆ ਹੈ। ਧਰਤੀ ਦੇ ਇਸ ਟੁਕੜੇ ਉਪਰ ਇਸ ਦੇ ਬਰਾਬਰ ਤਲਵਾਰ ਚਲਾਉਣ ਵਾਲਾ ਕੋਈ ਨਹੀਂ। ਪਰ ਇਹ ਅਹਿੰਸਾਵਾਦੀ ਮਹਾਯੋਗੀ ਹੈ। ਜੇ ਕੋਈ ਸੱਪ ਇਸ ਨੂੰ ਡੱਸਣ ਲਈ ਆਵੇ ਤਾਂ ਉਸ ਨੂੰ ਵੀ ਨਹੀਂ ਮਾਰਦਾ। ਮਹਾਨ ਹੋਣ ਕਰਕੇ

ਖਤਰਨਾਕ ਸ਼ਸਤਰਾਂ ਤੇ ਨੰਗੀ ਤਲਵਾਰ ਨੂੰ ਇਹ ਹੱਥ ਵੀ ਨਹੀਂ ਲਾਉਂਦਾ। ਪਰ ਇਸ ਵਿਦਿਆ ਨਾਲ ਸਰੀਰ ਨੂੰ ਵੱਸ ਵਿਚ ਕਰਨ ਦੇ ਆਸਣਾਂ ਵਿਚੋਂ ਇਕ ਮੰਨ ਕੇ ਤੇਰੇ ਵਰਗੇ ਸੌਕੀਨ ਬੰਦਿਆਂ ਲਈ, ਸਰਕਸ ਦੀ ਨਕਲੀ ਤਲਵਾਰ ਨਾਲ ਆਪਣੇ ਅਜੀਬ ਕਰਤੱਬ ਦਿਖਾਵੇਗਾ। ਸਾਡੇ ਸ਼ਹਿਰ ਵਿਚ ਅਜਿਹਾ ਮਹਾਨ ਬੰਦਾ ਵੇਖ ਕੇ ਤੈਨੂੰ ਹੈਰਾਨੀ ਹੋਵੇਗੀ। ਪਰ ਹੈਰਾਨ ਨਾ ਹੋਵੀਂ। ਹਿੰਦੁਸਤਾਨ ਦੇ ਸਾਧੂਆਂ ਸੰਤਾਂ ਨੂੰ ਆਦਰ ਦੀ ਨਜ਼ਰ ਨਾਲ ਵੇਖੀਂ। ਭਗਵੇਂ ਕੱਪੜੇ ਪਾਏ ਹੋਣ ਤਾਂ ਹੱਥ ਜੋੜੀਂ। ਕਿਸੇ ਨੂੰ ਕੀ ਪਤਾ ਕਿ ਕਿਹੜੀ ਖੁੱਡ ਵਿਚ ਕਿਹੜਾ ਸੱਪ ਹੋਵੇਗਾ? ਤੈਨੂੰ ਤਾਂ ਹੋਰ ਮਹਾਨ ਬੰਦਿਆਂ ਦੇ ਦਰਸ਼ਨ ਹੁੰਦੇ ਰਹਿਣਗੇ।"

ਹਿੰਦੁਸਤਾਨ ਦੀ ਮਹਿਮਾ ਨੂੰ ਯਾਦ ਕਰਦਿਆਂ ਸਵਾਮੀ ਜੀ ਵੱਲ ਵੇਖ ਕੇ ਹੱਥ ਜੋੜੇ ਅਤੇ ਬੋਲਿਆ—"ਬੰਦੇ ਮਾਤਰਮ"

"ਜੀਵੋ" ਦਾ ਆਸ਼ੀਰਵਾਦ ਦੇ ਕੇ ਸਵਾਮੀ ਜੀ ਨੇ ਵਿਦਾ ਲਈ।

# ਦੂਸਰਾ ਭਾਗ : ਨਾਰੀ

1. ਨਾਰੀ
2. ਤਮਿਲਨਾਡ ਵਿਚ ਨਵੀਂ ਜਾਗ੍ਰਤੀ
3. ਪਤੀਵਰਤਾ
4. ਨਾਰੀ-ਸੁਤੰਤਰਤਾ
5. ਤਮਿਲਨਾਡ ਦੀ ਸੰਸਕ੍ਰਿਤੀ

# ਨਾਰੀ

ਵੇਦਪੁਰੀ ਦੀ ਧਰਮਵੀਥੀ ਵਿਚ ਪੰਡਤ ਬ੍ਰਹਮਰਾਇ ਅਈਯਰ ਨਾਮੀ ਇਕ ਬ੍ਰਾਹਮਣ ਰਹਿੰਦੇ ਹਨ। ਇਹ ਸ਼ਾਕਤ ਸੰਪ੍ਰਦਾਇ ਦੇ ਹਨ। ਸਾਕਤ ਪੂਜਕ ਸ਼ਰਾਬ ਤੇ ਮਾਸ ਖਾਣ ਪੀਣ ਵਾਲੇ ਹੁੰਦੇ ਹਨ ਪਰ ਪੰਡਤ ਜੀ ਇਸ ਤਰ੍ਹਾਂ ਨਹੀਂ ਕਰਦੇ। ਇਹ ਮਾਸ ਨਾ ਖਾਣ ਵੱਲ ਕੱਟੜ ਹਨ। ਤੁਸੀਂ ਬੱਕਰੀ ਨੂੰ ਮਾਸ ਖੁਆ ਸਕਦੇ ਹੋ ਪਰ ਇਨ੍ਹਾਂ ਨੂੰ ਨਹੀਂ। ਅੰਗਰੇਜ਼ੀ ਤੇ ਫ੍ਰੈਂਚ ਦੋਹਾਂ ਭਾਸ਼ਾਵਾਂ ਦੇ ਵਿਦਵਾਨ ਹਨ। ਥੋੜ੍ਹਾ ਸੰਸਕ੍ਰਿਤ ਦਾ ਗਿਆਨ ਵੀ ਹੈ। ਭਗਵਤ ਗੀਤਾ, ਬਾਲਮੀਕ ਰਾਮਾਇਣ, ਕੁਮਾਰਸੰਭਵ ਤਿੰਨਾਂ ਗ੍ਰੰਥਾਂ ਦਾ ਅਧਿਅਨ ਕੀਤਾ ਹੈ। ਵੇਦਾਂਤ ਦਰਸ਼ਨ ਵਿਚ ਵੀ ਇਨ੍ਹਾਂ ਦੀ ਰੁਚੀ ਹੈ। ਜਿੱਥੇ ਵੀ ਕਥਾ ਜਾਂ ਪੁਰਾਣ ਵਿਆਖਿਆ ਆਦਿ ਹੋਵੇ ਪੰਡਤ ਜੀ ਜਰੂਰ ਜਾਂਦੇ। ਪਰ ਆਮ ਤੌਰ ਤੇ ਉਦਾਸ ਹੋ ਕੇ ਵਾਪਸ ਆ ਜਾਂਦੇ ਫਿਰ ਤਾਂ ਲੱਗਪਗ ਇਕ ਮਹੀਨਾ ਇਨ੍ਹਾਂ ਪੌਰਾਣਿਕ ਜਾਂ ਕਥਾ ਵਿਆਖਿਆ ਦੀਆਂ ਗੱਲਾਂ ਨੂੰ ਲੈ ਕੇ ਦੋਸਤਾਂ ਦੀ ਜੁੰਡਲੀ ਵਿਚ ਵਿਚਾਰ-ਵਟਾਂਦਰਾ ਕਰਦੇ ਰਹਿੰਦੇ। ਕਹਿੰਦੇ—"ਪੁਰਾਣੇ ਜਮਾਨੇ ਵਿਚ ਹਿੰਦੋਸਤਾਨ ਦੇ ਲੋਕ ਬੁੱਧੀ ਤੇ ਗਿਆਨ-ਖੇਤਰ ਵਿਚ ਬੜੀ ਉੱਚੀ ਥਾਂ ਪਹੁੰਚੇ ਹੋਏ ਸਨ।—ਨੇੜਲੇ ਭਵਿਖ ਵਿਚ ਫਿਰ ਤੋਂ ਇਸ ਦੇਸ਼ ਦੀ ਉੱਨਤੀ ਹੋਣ ਵਾਲੀ ਹੈ—ਇਸ ਵਿਚ ਕੋਈ ਸ਼ੱਕ ਨਹੀਂ ਪਰ...ਅੱਜ ਦੀ ਹਾਲਤ ਕਿਨੀ ਨਿਰਾਸ਼ਾ ਵਾਲੀ ਹੈ। ਇਹ ਲੋਕ ਜੋ ਪੌਰਾਣਿਕ ਬਣੇ ਕਥਾ ਪੁਰਾਣ ਆਦਿ ਦਾ ਵਖਿਆਨ ਕਰ ਰਹੇ ਹਨ ਉਨ੍ਹਾਂ ਵਿਚ ਨੱਬੇ ਪ੍ਰਤੀਸ਼ਤ ਰਸੋਈਏ ਬਣਨ ਲਾਇਕ ਹਨ। ਕਲਰਕੀ ਛੱਡ ਕੇ ਉਪਦੇਸ਼ ਝਾੜਨ ਲੱਗ ਪਏ ਹਨ, ਉੱਲੂ ਕਿੱਤੋਂ ਦੇ। ਇਹੀ ਹੁਣ ਝੰਜਟ ਅਤੇ ਮੁਸੀਬਤ ਦੀ ਗੱਲ ਹੈ। ਓਹ ! ਕਿਹੋ ਜਿਹੀ ਸਿਰਦਰਦੀ ਹੈ ਇਹ। ਹਾਇ...ਅੱਜ ਇਸ ਘੜੀ ਕੀ ਵੇਖ ਰਿਹਾ ਹਾਂ—ਹਿੰਦੋਸਤਾਨ ਦੇ ਲੋਕ ਨਿਰੇ ਮੂਰਖ, ਗੰਵਾਰ ਬਣੇ ਬੈਠੇ ਹਨ। ਸਾਡੀ ਕੌਮ ਦੀ ਬੁੱਧੀ ਸੜ ਗਈ। ਇਨ੍ਹਾਂ ਦੀ ਅਕਲ ਨੂੰ ਸਿਉਂਕ ਲੱਗ ਗਈ ਹੈ। ਹਿੰਦੋਸਤਾਨ ਦੇ ਲੋਕਾਂ ਦੀ ਇਸ ਭੈੜੀ ਹਾਲਤ ਬਾਰੇ ਸੋਚਦਿਆਂ ਮੇਰਾ ਖੂਨ ਖੌਲ ਪੈਂਦਾ ਹੈ। ਪਟਕੋਨੀਆ ਦੇਸ਼ ਵਿਚ ਵੀ ਏਨੇ ਫੀਸਦੀ ਲੋਕ ਇਤਨੇ ਬੇਵਕੂਫ ਬਣ ਕੇ ਨਹੀਂ ਰਹਿੰਦੇ।" ਪੰਡਤ ਜੀ ਇਸ ਤਰ੍ਹਾਂ ਆਪਣੇ ਦੇਸ਼ਵਾਸੀਆਂ ਦੀ ਬੁੱਧੀ ਨੂੰ ਧ੍ਰਿਕਾਰਦੇ ਰਹਿੰਦੇ।

ਇਸ ਬ੍ਰਾਹਮਣ ਜੀ ਨੂੰ ਤਮਿਲ ਭਾਸ਼ਾ ਦਾ ਵੀ ਥੋੜ੍ਹਾ ਬਹੁਤ ਗਿਆਨ ਸੀ। ਯੂਰਪ

ਦੇ ਕਈ ਸ਼ਾਸਤਰ ਗ੍ਰੰਥਾਂ ਨੂੰ ਤਮਿਲ ਵਿਚ ਲਿਖਿਆ ਹੈ। ਕਦੇ ਕਦੇ ਕਵਿਤਾਵਾਂ ਵੀ ਲਿਖਦੇ। ਇਹ ਕਵਿਤਾਵਾਂ ਨਾ ਬਹੁਤ ਵਧੀਆ ਸਨ ਤੇ ਨਾ ਘਟੀਆ ਦਰਜੇ ਦੀਆਂ। ਮਾਮੂਲੀ ਜਿਹੇ ਤਰੀਕੇ ਨਾਲ ਪੜ੍ਹੀਆਂ ਜਾ ਸਕਦੀਆਂ ਸਨ। ਇਨ੍ਹਾਂ ਨੂੰ ਸੰਗੀਤ ਦਾ ਬੜਾ ਗਿਆਨ ਸੀ ਪਰ ਗਾਉਣਾ ਨਹੀਂ ਆਉਂਦਾ ਸੀ। ਗਲਾ ਸੁਰੀਲਾ ਨਹੀਂ ਸੀ। ਤਾਲ ਵਿਚ ਬੜੇ ਨਿਪੁੰਨ ਸਨ। ਬੜੇ ਬੜੇ ਮ੍ਰਿਦੰਗਬਾਜ਼ ਅੱਜ ਵੀ ਇਨ੍ਹਾਂ ਨੂੰ ਸੁਣ ਕੇ ਖੁਸ਼ ਹੁੰਦੇ ਹਨ। ਇਸ ਗਲੀ ਵਿਚ ਬੋਲਦੇ ਤਾਂ ਤੀਸਰੀ ਗਲੀ ਵਿਚ ਇਨ੍ਹਾਂ ਦੀ ਆਵਾਜ਼ ਗੂੰਜਦੀ। ਦੁਪਹਿਰੀਂ ਸਕੂਲ ਦਾ ਕੰਮ ਪੂਰਾ ਹੁੰਦਿਆਂ ਹੀ ਘਰ ਆ ਪਹੁੰਚਦੇ ਅਤੇ ਸ਼ਾਮੀਂ ਛੇ ਤੋਂ ਅੱਠ ਵਜੇ ਤੱਕ ਆਪਣੇ ਘਰ ਦੇ ਚਬੂਤਰੇ ਤੇ ਦੋਸਤਾਂ ਨਾਲ ਗੱਲਾਂ ਕਰਦੇ ਅਤੇ ਗਾਉਂਦੇ ਰਹਿੰਦੇ। ਫਿਰ ਖਾਣਾ ਖਾਣ ਜਾਂਦੇ। ਖਾ ਕੇ ਹੱਥ ਸੁੱਕਣ ਤੋਂ ਪਹਿਲਾਂ ਚਬੂਤਰੇ ਤੇ ਆ ਜਾਂਦੇ ਅਤੇ ਸ਼ੋਰ ਮਚਾਉਣ ਲੱਗ ਪੈਂਦੇ। ਇਸੇ ਲਈ ਆਲੇ ਦੁਆਲੇ ਦੇ ਲੋਕਾਂ ਨੇ ਇਨ੍ਹਾਂ ਦੇ ਚੁਬਾਰੇ ਦਾ ਨਾਮ 'ਗਰਜਣ ਪਾਠਸ਼ਾਲਾ' ਰੱਖ ਦਿਤਾ ਹੈ। ਰੋਜ਼ ਚਾਰ ਪੰਜ ਬੰਦੇ ਇਸ 'ਗਰਜਣ ਪਾਠਸ਼ਾਲਾ' ਵਿਚ ਹਾਜ਼ਰ ਹੁੰਦੇ ਅਤੇ ਉਨ੍ਹਾਂ ਦੀ ਗਰਜਣਾ ਸੁਣਦੇ ਰਹਿੰਦੇ। ਇਸ ਗੱਲ ਤੇ ਕਈਆਂ ਨੂੰ ਹੈਰਾਨੀ ਹੈ ਕਿ ਸੁਣਨ ਵਾਲੇ ਹੁਣ ਤੱਕ ਬਹਿਰੇ ਕਿਉਂ ਨਾ ਹੋ ਗਏ।

ਪੰਡਤ ਜੀ ਨਾਲ ਮੇਰੀ ਦੋਸਤੀ ਸੀ। ਮੈਂ 'ਗਰਜਣ ਸ਼ਾਲਾ' ਵਿਚ ਆਮ ਤੌਰ ਤੇ ਉਨ੍ਹਾਂ ਦੀਆਂ ਗੱਲਾਂ ਸੁਣਨ ਜਾਂਦਾ। ਪਰ ਉਨ੍ਹਾਂ ਦੀ ਇਸ ਗੱਲ ਨੂੰ ਨਹੀਂ ਸੀ ਮੰਨਦਾ ਕਿ ਹਿੰਦੂ ਲੋਕ ਨਿਰੇ ਪਿੱਛਲਗ ਹਨ। ਇਸ ਤੋਂ ਬਿਨਾਂ ਮੈਨੂੰ ਕਈ ਗੱਲਾ ਬਾਰੇ ਉਨ੍ਹਾਂ ਦੇ ਵਿਚਾਰ ਤਾਰਕਿਕ ਲੱਗੇ।

ਚਾਰ ਦਿਨ ਪਹਿਲਾਂ ਐਤਵਾਰ ਦੇ ਦਿਨ ਸ਼ਾਮ ਨੂੰ ਕਣੀਆਂ ਪੈ ਰਹੀਆਂ ਸਨ। ਇਸ ਲਈ ਮੈਂ ਬਾਹਰ ਸੈਰ ਕਰਨ ਲਈ ਨਹੀਂ ਗਿਆ ਸਗੋਂ 'ਗਰਜਣ ਸ਼ਾਲਾ' ਵਿਚ ਪਹੁੰਚਿਆ। ਉਥੇ ਪੰਡਤ ਜੀ ਬੜੇ ਜ਼ੋਰ-ਸ਼ੋਰ ਨਾਲ ਗਰਜ ਰਹੇ ਸਨ। ਸਰੋਤਿਆਂ ਦੀ ਗਿਣਤੀ ਇਸ ਤਰ੍ਹਾਂ ਹੈ :—

1. ਵੀਰਾਸਾਮੀ ਨਾਯਕੱਰ—ਹਾਥੀ ਵਰਗਾ ਸਰੀਰ। ਕਿੱਤਾ ਸਰਕਾਰੀ ਨੌਕਰੀ। ਉਮਰ ਤੇਤੀ ਸਾਲ ਹੈ ਪਰ ਇਸ ਉਮਰ ਵਿਚ ਹੀ ਸਿਰ ਤੇ ਗੰਜ ਪੈ ਗਿਆ ਹੈ। ਜੀਵਨ ਦਾ ਵਿਹਾਰਕ ਗਿਆਨ ਹੈ। ਘੱਟ ਬੋਲਦੇ ਹਨ। ਗੁੱਸਾ ਆਣ ਲੱਗਾ ਹੋਵੇ ਤਾਂ ਥੋੜ੍ਹੀ ਜਿਹੀ ਨਸਵਾਰ ਸੁੰਘ ਲੈਂਦੇ ਹਨ ਬਸ ਹੋਰ ਕੁਝ ਨਹੀਂ ਕਰਦੇ।

2. ਕੌਂਕਣ ਭੱਟਰ—ਇਹ ਪੇਰੂ ਮਾਲ (ਵਿਸ਼ਨੂੰ ਭਗਵਾਨ) ਮੰਦਰ ਦੇ ਪੁਜਾਰੀ ਸਨ। ਸਾਢੇ ਸੱਤ ਛੁੱਟ ਲੰਬੇ, ਇਨ੍ਹਾਂ ਨੂੰ ਕੋਈ ਵੀ ਗਾਲ੍ਹ ਕੱਢ ਸਕਦਾ ਹੈ, ਧੋਤੀ ਫੜ ਕੇ ਖਿੱਚ ਸਕਦਾ ਹੈ। ਵੀਰਾਸਾਮੀ ਨਾਯਕੱਰ ਹਰ ਪੰਦਰਵੇਂ ਮਿੰਟ ਇਨ੍ਹਾਂ ਦੇ ਸਿਰ ਤੇ ਮੁੱਕਾ ਮਾਰਦੇ ਰਹਿਣ ਪਰ ਭੱਟਰ ਨੂੰ ਕਦੇ ਗੁੱਸਾ ਨਾ ਆਉਂਦਾ। ਸੁਣਿਆ ਹੈ ਕਿ ਇਨ੍ਹਾਂ ਦੀ ਜਨਮਪੱਤਰੀ ਵਿਚ ਕ੍ਰੋਧੀ ਸੁਭਾਅ ਬਨਾਉਣ ਵਾਲੇ ਗ੍ਰਹਿ ਦਾ ਯੋਗ ਨਹੀਂ ਹੈ।

3. ਨਾਰਾਇਣ ਚੇਟਿਯਾਰ—ਅਮੀਰ ਆਦਮੀ, ਨਾਫਾ ਕੱਢ। ਰੁਪਏ-ਪੈਸੇ ਲੈਣ ਦੇਣ ਦਾ ਕੰਮ ਕਰਦੇ ਹਨ ਭਾਵ ਮਹਾਜਨੀ ਅਤੇ ਗਰਜਣ ਸ਼ਾਲਾ ਦੀ ਹਾਜ਼ਰੀ। ਬਸ ਇਨ੍ਹਾਂ ਦੋ ਕੰਮਾਂ ਤੋਂ ਇਲਾਵਾ ਹੋਰ ਕਿਸੇ ਕੰਮ ਵਲ ਧਿਆਨ ਨਹੀਂ ਦਿੰਦੇ। ਹਰ ਸ਼ੁਕਰਵਾਰ ਵਾਲੇ ਦਿਨ ਵਿਧਨੇਸ਼ਵਰ ਮੰਦਰ ਜਾਂਦੇ ਹਨ। ਇਸ ਤੋਂ ਇਲਾਵਾ ਕਿਤੇ ਬਾਹਰ ਨਹੀਂ ਜਾਂਦੇ। ਲੋਕ ਇਨ੍ਹਾਂ ਨੂੰ ਅੰਤ: ਪੁਰ ਦਾ ਚੇਟਿਯਾਰ ਕਹਿੰਦੇ ਹਨ।

4. ਗੁਰੂਸਾਮੀ ਭਾਗਵਤਰ—ਸੰਗੀਤ ਦੇ ਵਿਦਵਾਨ ਹਨ। ਬੱਚਿਆਂ ਨੂੰ ਸੰਗੀਤ ਸਿਖਾਉਂਦੇ ਹਨ। ਆਵਾਜ਼ ਭਾਰੀ ਹੈ।

ਮੈਂ ਇਸ ਗੋਸ਼ਟੀ ਵਿਚ ਜਾ ਮਿਲਿਆ ਤਾਂ ਪਰੋਹਿਤ ਬ੍ਰਹਮਰਾਯਰ ਥੋੜ੍ਹਾ ਖੁਸ਼ ਹੋ ਗਏ। ਬੋਲੇ :—

"ਆਉ, ਆਉ...ਤੁਹਾਡੀ ਪਸੰਦ ਦੇ ਵਿਸ਼ੇ ਬਾਰੇ ਹੀ ਚਰਚਾ ਹੋ ਰਹੀ ਹੈ।"

"ਕਿਹੜਾ ਵਿਸ਼ਾ ਹੈ ?" ਮੈਂ ਪੁੱਛਿਆ।

"ਨਾਰੀ ਬਾਰੇ।"

"ਨਾਰੀ ਬਾਰੇ ? ਅੱਛਾ ! ਚਰਚਾ ਹੋਣ ਦਿਓ" ਪੰਡਤ ਜੀ ਉੱਚੀ ਆਵਾਜ਼ ਵਿਚ ਬੋਲਣ ਲੱਗੇ।

"ਮੈਂ ਜੋ ਕੁਝ ਹੁਣ ਤਕ ਕਿਹਾ ਸੀ ਉਸ ਨੂੰ ਸੰਖੇਪ ਰੂਪ ਵਿਚ ਸ਼ਕਤੀਦਾਸਵ ਜੀ ਨੂੰ ਦੁਬਾਰਾ ਸੁਣਾਵਾਂ ਤਦ ਹੀ ਵਿਸ਼ੇ ਦੀ ਨਿਰੰਤਰਤਾ ਬਣੀ ਰਹੇਗੀ।" ਇਤਨਾ ਕਹਿ ਕੇ ਉਹਨਾਂ ਨੇ ਪਹਿਲੀ ਕਥਾ ਸ਼ੁਰੂ ਕੀਤੀ।

ਵੀਰਾਸਾਮੀ ਨਾਯਕੱਰ ਨੇ ਨਸਵਾਰ ਸੁੰਘ ਕੇ ਕੌਂਕਣ ਭੱਟਰ ਦੇ ਸਿਰ ਤੇ ਮੁੱਕਾ ਮਾਰਿਆ।

ਮੈਂ ਬੋਲਿਆ—"ਹੁਣ ਛੇੜ ਛਾੜ ਬੰਦ ਕਰੋ। ਪੰਡਤ ਜੀ ਆਪਣਾ ਭਾਸ਼ਣ ਸੁਣਾ ਦਿਓ..."

ਭਾਸ਼ਣ ਸ਼ੁਰੂ ਹੋਇਆ—

"ਭਾਰਤ ਦੇਸ਼ ਵਿਚ ਮਰਦਾਂ ਨੂੰ ਵੀ ਵੋਟ ਦੇਣ ਦਾ ਹੱਕ ਨਹੀਂ। ਭਾਵ ਲੋਕਾਂ ਦੀ ਇੱਛਾ ਨਾਲ ਪ੍ਰਤੀਨਿਧੀ ਦੀ ਚੋਣ ਕਰ ਕੇ ਲੋਕ ਸਭਾ ਦੇ ਰਾਹੀਂ ਸ਼ਾਸਨ ਕਰਨ ਦਾ ਹੱਕ ਹਿੰਦੋਸਤਾਨ ਦੇ ਲੋਕਾਂ ਨੂੰ ਨਹੀਂ। ਹਿੰਦੋਸਤਾਨ ਦੇ ਲੋਕਾਂ ਦਾ ਦਿਮਾਗ ਜ਼ਰਾ ਘੱਟ ਹੈ। ਸਾਡੇ ਦੇਸ਼ ਦੇ ਮਰਦਾਂ ਨੂੰ ਵੀ ਜਿਹੜਾ ਹੱਕ ਪ੍ਰਾਪਤ ਨਹੀਂ ਉਹ ਹੱਕ ਕੁਝ ਦੇਸ਼ਾਂ ਵਿਚ ਨਾਰੀਆਂ ਲਈ ਹੈ। ਭਾਵ ਰਾਜ ਸੰਬੰਧੀ ਲੋਕਾਂ ਦੇ ਨਿਰਣੇ ਕਰਨ ਦਾ ਹੱਕ ਉਥੋਂ ਦੀਆਂ ਨਾਰੀਆਂ ਨੂੰ ਵੀ ਹੈ।

ਆਸਟ੍ਰੇਲੀਆ, ਨਿਊਜ਼ੀਲੈਂਡ, ਡੈਨਮਾਰਕ, ਨਾਰਵੇ, ਅਮਰੀਕਾ ਦੇ ਅੱਧੇ ਹਿੱਸੇ, ਕਨੇਡਾ ਆਦਿ ਦੇਸ਼ਾਂ ਵਿਚ ਨਾਰੀਆਂ ਨੂੰ ਵੋਟ ਦੇਣ ਦਾ ਹੱਕ ਹੈ। ਇੰਗਲੈਂਡ ਵਿਚ ਵੀ ਇਸ ਰਿਵਾਜ ਨੂੰ ਅਮਲ ਵਿਚ ਲਿਆਉਣ ਦੀਆਂ ਕੋਸ਼ਿਸ਼ਾਂ ਹੋ ਰਹੀਆਂ ਹਨ। ਪਿਛਲੇ

ਮੰਤਰੀ ਜੋ ਬਿਨਾਂ ਕਾਰਨ ਇਸ ਦਾ ਵਿਰੋਧ ਕਰਦੇ ਸਨ ਅੱਜ ਕਲ੍ਹ ਇਸ ਦੇ ਪੱਖ ਵਿਚ ਬੋਲ ਰਹੇ ਹਨ। ਅੱਛਾ...ਇਸ ਗੱਲ ਨੂੰ ਛੱਡੋ...

ਤੁਸੀਂ ਤੁਰਕਿਸਤਾਨ ਨੂੰ ਤਾਂ ਜਾਣਦੇ ਹੀ ਹੋਵੋਗੇ ? ਕਲ੍ਹ ਤੱਕ ਉਥੇ ਵੀ ਨਾਰੀਆਂ ਨੂੰ ਪਰਦੇ ਵਿਚ ਰਖਿਆ ਜਾਂਦਾ ਸੀ। ਕਸਤੂਰੀ ਨੂੰ ਡੱਬੇ ਵਿਚ ਬੰਦ ਕਰਕੇ ਰਖਦੇ ਹਨ ਨਾ ? ਡੱਬੀ ਖੋਲ੍ਹ ਦਿਉਗੇ ਤਾਂ ਖੁਸਬੋ ਉੱਡ ਜਾਵੇਗੀ—ਇਸ ਡਰ ਤੋਂ ਬੰਦ ਰੱਖਦੇ ਹਨ ਨਾ ? ਉਸੇ ਤਰ੍ਹਾਂ ਹੀ ਸਾਡੇ ਦੇਸ਼ ਵਿਚ ਵੀ ਕਈ ਜ਼ਾਤਾਂ ਵਿਚ ਇਹ ਰਿਵਾਜ਼ ਹੈ। ਹਿੰਦੂ ਨਾਰੀ ਲੱਗਭੱਗ ਗੁਲਾਮੀ ਦੀ ਹਾਲਤ ਵਿਚ ਹੈ। ਹਾਂ...ਅਸੀਂ ਤਾਂ ਘਰਾਂ ਵਿਚ ਬੰਦ ਕਰਕੇ ਨਹੀਂ ਰੱਖਦੇ। ਜੇ ਐਵੇਂ ਹੀ ਕਮਰੇ ਵਿਚ ਪਏ ਰਹੀਏ ਤਾਂ ਕੀ ਹਰਜ਼ ਹੈ ? ਗੁਲਾਮ ਨੂੰ ਪਾਣੀ ਭਰ ਕੇ ਲਿਆਉਣ ਖੁਲ੍ਹੀ ਸੜਕ ਉਪਰ ਜਾਣ ਦਈਏ ਜਾਂ ਕਮਰੇ ਵਿਚ ਬੰਦ ਕਰਕੇ ਕੈਦੀ ਬਣਾ ਰਖੀਏ ਕੀ ਫ਼ਰਕ ਪੈਂਦਾ ਹੈ ? ਹਰ ਹਾਲਤ ਵਿਚ ਉਹ ਗੁਲਾਮੀ ਹੀ ਹੈ ਨਾ ? ਮਨੁੱਖੀ ਜੀਵਨ ਦੋ ਹਨ। ਆਪਣੀ ਇੱਛਾ ਨਾਲ, ਸ੍ਵੈ-ਇੱਛਾ ਨਾਲ ਜੋ ਚਾਹੀਏ ਕਰੋ ਅਤੇ ਨਫ਼ੇ ਨੁਕਸਾਨ ਦੇ ਜ਼ਿੰਮੇਂਵਾਰ ਆਪ ਹੀ ਰਹੀਏ, ਇਹੋ ਇਕ ਪਾਸਾ ਹੈ। ਇਹੀ ਸੁਤੰਤਰਤਾ ਹੈ। ਇਸ ਤਰ੍ਹਾਂ ਨਾ ਹੋਣਾ, ਇੱਛਾ ਹੋਵੇ ਜਾਂ ਨਾ ਹੋਵੇ, ਦੂਸਰਿਆਂ ਦੀ ਇੱਛਾ ਉਪਰ ਚੱਲਣ ਦੀ ਮਜਬੂਰੀ ਜੋ ਹੈ ਉਹੀ ਗੁਲਾਮੀ ਹੈ। ਅਸੀਂ ਆਪਣੀਆਂ ਨਾਰੀਆਂ ਨੂੰ ਇਸੇ ਹਾਲਤ ਵਿਚ ਰੱਖਿਆ ਹੈ। ਗੱਲਾਂ ਬਨਾਉਣ ਦਾ ਕੀ ਫਾਇਦਾ ? ਸਾਡੀਆਂ ਨਾਰੀਆਂ ਦੂਸਰਿਆਂ ਉਪਰ ਨਿਰਭਰ ਹਨ, ਗੁਲਾਮ ਹਨ ਇਸ ਵਿਚ ਕੋਈ ਸ਼ੱਕ ਨਹੀਂ। ਹਿੰਦੋਸਤਾਨ ਵਿਚ ਮਰਦਾਂ ਨੂੰ ਵੀ ਵੋਟਾਂ ਪਾਉਣ ਦਾ ਹੱਕ ਨਹੀਂ। ਨਾਰੀਆਂ ਤਾਂ ਇਨ੍ਹਾਂ ਮਰਦਾਂ ਦੀਆਂ ਗੁਲਾਮ ਬਣੀਆਂ ਹਨ। ਅੱਜ ਕਲ੍ਹ ਤੁਰਕਿਸਤਾਨ ਦੀਆਂ ਨਾਰੀਆਂ ਦੀ ਹਾਲਤ ਹਿੰਦੋਸਤਾਨ ਦੀਆਂ ਨਾਰੀਆਂ ਨਾਲੋਂ ਚੰਗੀ ਹੈ। ਮਿਸ-ਐਲੀਸਨ ਨਾਮੀ ਅੰਗਰੇਜ਼ ਨਾਰੀ ਨੇ ਇਸ ਬਾਰੇ ਇਕ ਕਿਤਾਬ ਲਿਖੀ ਹੈ। ਕਲ੍ਹ ਇਕ ਪੱਤ੍ਰਿਕਾ ਵਿਚ ਉਸ ਕਿਤਾਬ ਦੀ ਆਲੋਚਨਾ ਛਪੀ ਹੈ। ਆਲੋਚਕ ਸਿੰਗਲ ਦੇਸ਼ ਦੇ ਵਿਦਵਾਨ ਹਨ। ਉਨ੍ਹਾਂ ਦਾ ਨਾਮ ਜਿਨਰਾਜਦਾਸ ਹੈ। ਉਨ੍ਹਾਂ ਨੇ ਇਕ ਅੰਗਰੇਜ਼ੀ ਨਾਰੀ ਨਾਲ ਵਿਆਹ ਕੀਤਾ ਹੈ। ਉਨ੍ਹਾਂ ਨੇ ਦੱਸਿਆ ਹੈ ਕਿ ਤੁਰਕਿਸਤਾਨ ਦੀਆਂ ਨਾਰੀਆਂ ਵਿਦਿਆ, ਰਾਜਨੀਤੀ ਆਦਿ ਵਿਚ ਉਤਸ਼ਾਹ ਨਾਲ ਭਾਗ ਲੈ ਕੇ ਹਰ ਪਾਸੇ ਉੱਨਤੀ ਕਰ ਰਹੀਆਂ ਹਨ—ਇਹ ਗੱਲ ਉਸ ਕਿਤਾਬ ਵਿਚ ਲਿਖੀ ਹੈ—ਹਾਇ-ਹਾਇ ! ਰਾਮਾ, ਰਾਧਵਾ, ਕੇਸ਼ਵਾ, ਵਿਸ਼ਵਾਮਿਤਰਾ......ਮਾਫ ਕਰਨਾ। ਸ਼ਾਮ ਦੀ ਪੂਜਾ ਦੇ ਮੰਤਰ ਜਰਾ ਭੁੱਲ ਗਿਆ ਹਾਂ।"

ਇਸ ਤਰ੍ਹਾਂ ਆਪਣੇ ਭਾਸ਼ਣ ਵਿਚ ਥੋੜ੍ਹਾ ਵਿਸ਼ਵਾਸ ਲੈਣ ਲਈ ਉਨ੍ਹਾਂ ਨੇ ਹਾਸੇ ਵਾਲੀ ਗੱਲ ਛੇੜੀ—ਤਾਂ ਉਨ੍ਹਾਂ ਦੇ ਮੁੱਖ ਚੇਲੇ ਕੌਂਕਣ ਭੱਟਰ ਨੇ ਜ਼ੋਰ ਦਾ ਠਹਾਕਾ ਮਾਰਿਆ। ਉਸੇ ਵੇਲੇ ਵੀਰਾਸਾਮੀ ਨਾਯਕੱਰ ਨੇ ਉਨ੍ਹਾਂ ਦੇ ਸਿਰ ਤੇ ਮੁੱਕਾ ਮਾਰ ਕੇ ਆਪ ਨਸਵਾਰ ਸੁੰਘੀ।

ਪੰਡਤ ਜੀ ਨੇ ਫਿਰ ਬੋਲਣਾ ਸ਼ੁਰੂ ਕੀਤਾ—"ਕੁੜੀ ਵੱਡੀ ਹੋ ਜਾਵੇ ਤਾਂ ਉਸ ਦੀ ਇੱਛਾ ਨਾਲ ਹੀ ਉਸ ਦਾ ਵਿਆਹ ਕਰਨਾ ਹੈ। ਜੇ ਮਰਦ ਉਸ ਉਪਰ ਜ਼ੁਲਮ ਕਰੇ ਅਤੇ ਉਹ ਅਸਹਿ ਹੋਵੇ ਤਾਂ ਨਾਰੀ ਨੂੰ ਉਸ ਤੋਂ ਸੰਬੰਧ ਤੋੜਨ ਦਾ ਕਾਨੂੰਨੀ ਹੱਕ ਮਿਲਣਾ ਚਾਹੀਦਾ ਹੈ। ਲੋਕਾਂ ਨੇ ਇਸ ਗੱਲ ਕਰ ਕੇ ਉਨ੍ਹਾਂ ਦੀ ਨਿੰਦਿਆ ਨਹੀਂ ਕਰਨੀ। ਨਾਰੀ ਆਤਮ-ਨਿਰਭਰ ਨਹੀਂ। ਕਮਾਈ ਕਰ ਕੇ ਢਿੱਡ ਨਹੀਂ ਭਰ ਸਕਦੀ। ਇਸ ਵਿਸ਼ੇ ਬਾਰੇ ਨਾਰੀ ਸੁਤੰਤਰਤਾ ਦਾ ਪੱਖ ਪੂਰਨ ਵਾਲੇ ਪੱਛਮੀ ਵਸਨੀਕਾ ਨਾਲ ਮੇਰਾ ਮਤਭੇਦ ਹੈ—ਮੇਰਾ ਵਿਚਾਰ ਇਹ ਹੈ ਕਿ ਨੌਕਰੀ ਕਰ ਕੇ ਢਿੱਡ ਭਰਨ ਦੀ ਮਜਬੂਰੀ ਨਾਰੀ ਨੂੰ ਨਾ ਹੋਵੇ। ਨਾਰੀ ਨੂੰ ਆਪਣੇ ਪਿਤਾ ਦੀ ਜਾਇਦਾਦ ਤੇ ਹੱਕ ਹੋਣਾ ਚਾਹੀਦਾ ਹੈ। (ਕਈ ਬੰਦੇ ਇਹ ਵੀ ਕਹਿੰਦੇ ਹਨ ਕਿ ਪਤਨੀ ਦੇ ਹੱਥ ਵਿਚ ਪੈਸਾ ਨਹੀਂ ਦੇਣਾ ਚਾਹੀਦਾ) ਨਾਰੀ ਨੂੰ ਆਪਣੀ ਇੱਛਾ ਅਨੁਸਾਰ ਚਲਣ ਦੇਣਾ ਚਾਹੀਦਾ ਹੈ। ਜੋ ਮਰਦ ਇਸ ਤਰ੍ਹਾਂ ਨਾ ਕਰਨ ਗ੍ਰਿਹਿਸਥੀਆਂ ਨੂੰ ਉਸ ਨਾਲ ਸੰਬੰਧ ਨਹੀਂ ਰਖਣੇ ਚਾਹੀਦੇ। ਚੰਗਾ ਹੋਵੇ ਜੇ ਉਸ ਨਾਲ ਬੋਲਚਾਲ ਹੀ ਬੰਦ ਕਰ ਦੇਣ। ਸੜਕਾ ਤੇ ਬਾਜ਼ਾਰ ਵਿਚ, ਗੱਡੀ ਵਿਚ, ਬਸ ਵਿਚ, ਭਾਵੇਂ ਕਾਸ਼ੀ ਸ਼ਹਿਰ ਹੀ ਕਿਉਂ ਨਾ ਹੋਵੇ, ਜੇ ਨਾਰੀਆਂ ਇਕੱਲੀਆਂ ਜਾਣ ਤਾਂ ਮਰਦਾ ਨੂੰ ਉਨ੍ਹਾਂ ਨਾਲ ਆਦਰ ਭਰਿਆ ਵਿਹਾਰ ਕਰਨਾ ਚਾਹੀਦਾ ਹੈ। ਇਸ ਤਰ੍ਹਾਂ ਦਾ ਪ੍ਰਬੰਧ ਕਰਨਾ ਅਜੋਕੀ ਹਾਲਤ ਵਿਚ ਮੁਸਕਲ ਹੈ। ਪਰ ਕੀ ਕਰੀਏ ? ਹਿੰਦੂਆਂ ਵਿਚ 90 ਪ੍ਰਤੀਸ਼ਤ ਲੋਕ ਨਿਰੇ ਬੇਵਕੂਫ ਗੰਵਾਰ ਹਨ। ਇਹ ਭਾਵੇਂ ਢੱਠੇ ਖੂਹ ਵਿਚ ਪੈਣ, ਪੜ੍ਹੇ ਲਿਖੇ, ਸਭਿਅ, ਗੌਰਵ ਭਰਿਆ ਜੀਵਨ ਬਿਤਾਉਣ ਵਾਲੇ ਲੋਕਾਂ ਵਿਚ ਅਜਿਹੀ ਵਿਵਸਥਾ ਲਿਆਉਣੀ ਹੈ, ਸਾਧਣ ਲਈ ਮਰਦਾਂ ਨੂੰ ਸਜਾ ਦੇਣੀ ਚਾਹੀਦੀ ਹੈ। ਨਲਾਇਕਾਂ ਨੂੰ ਸਜਾ ਦੇਣ ਦਾ ਕੀ ਫਾਇਦਾ ? ਪਤਾ ਨਹੀਂ ਕਦੋਂ ਤਕ ਇਹ ਦੇਸ ਪੁਰਾਣੇ ਕੂੜੇ ਕਰਕਟ ਵਿਚ ਸੜਦਾ ਰਹੇਗਾ ? ਨਾਰੀ ਤੇ ਪੁਰਖ ਨਾਲੋ ਨਾਲ ਜਨਮ ਲੈਂਦੇ ਹਨ। ਇਨ੍ਹਾ ਵਿਚੋਂ ਇਕ ਮਾਲਕ ਰਹੇ, ਦੂਜਾ ਗੁਲਾਮ ? ਜੀ ! ਕਿਹੋ ਜਿਹੇ ਨੀਚ ਲੋਕ ਹਨ ?" ਇਸ ਲਈ ਮੇਰੀ ਬੱਚੀ ਖਾਣੇ ਲਈ ਕਹਿਣ ਅਤੇ ਮੈਨੂੰ ਬੁਲਾਉਣ ਲਈ ਦੌੜੀ ਆਈ, ਕੋਂਕਣ ਭੱਟਰ ਨੇ ਮੈਨੂੰ ਪੁੱਛਿਆ—"ਅੱਛਾ ! ਬ੍ਰਹਮਰਾਇ ਪੰਡਤ ਦੇ ਵਿਚਾਰਾਂ ਬਾਰੇ ਤੁਹਾਡੀ ਕੀ ਰਾਏ ਹੈ ?"

ਮੇਰੇ ਬੋਲਣ ਤੋਂ ਪਹਿਲਾਂ ਵੀਰਾਸਾਮੀ ਨਾਯਕੱਰ ਨੇ ਭੱਟਰ ਦੇ ਸਿਰ ਤੇ ਮੁੱਕਾ ਮਾਰਿਆ ਅਤੇ ਬੋਲੇ—"ਤੁਸੀਂ ਚੁੱਪ ਰਹੋ ਨਾ।" ਮੈਂ ਬੋਲਿਆ ਕਿ ਇਸ ਸੰਸਾਰ ਦੀਆ ਪੰਚਾਇਤਾਂ ਦੀ ਮੈਨੂੰ ਲੋੜ ਨਹੀਂ ਜੀ। ਜਿਸ ਕਿਸੇ ਨੇ ਕੰਮ ਵਿਚ ਸਫਲ ਹੋਣਾ ਹੈ ਬਸ—'ਓਮ ਸ਼ਕਤੀ' 'ਓਮ ਸਕਤੀ'—ਦਾ ਉਚਾਰਨ ਕਰਨ ! ਉਹ ਕੰਮ ਸਫਲ ਹੋ ਜਾਵੇਗਾ। ਮੈਂ ਸਿਰਫ ਇਤਨਾ ਹੀ ਜਾਣਦਾ ਹਾਂ।

'ਇਹ ਸੱਚ ਹੈ' ਪੰਡਤ ਜੀ ਨੇ ਹਾਮੀ ਭਰੀ। ਫਿਰ ਕੀ ਸੀ ? ਸਾਰੀ ਗਰਜਣ ਪਾਠਸ਼ਾਲਾ ਨੇ ਇਹ ਗੱਲ ਮੰਨ ਲਈ। ਮੈਂ ਵੀ ਖਾਣਾ ਖਾਣ ਚਲਾ ਗਿਆ।

# ਤਮਿਲਨਾਡ ਵਿਚ ਨਵੀਂ ਜਾਗ੍ਰਤੀ

ਜੀਵ ਹੱਤਿਆ ਨਹੀਂ ਹੋਣੀ ਚਾਹੀਦੀ। ਸ਼ਰਾਬ ਤੇ ਮਾਸ ਦੀ ਵਰਤੋਂ ਨਾਲ ਵਧੇਰੇ ਲੋਕਾਂ ਨੂੰ ਨੁਕਸਾਨ ਹੁੰਦਾ ਹੈ। ਸ਼ਾਕਾਹਾਰੀ ਰਹਿਣਾ ਬ੍ਰਾਹਮਣਾ ਲਈ ਚੰਗੀ ਗੱਲ ਹੈ। ਇਹ ਇਕ ਵੱਡੀ ਤਪੱਸਿਆ ਹੈ। ਇਹ ਨਿਯਮ ਸਤਿਯੁਗ ਲਈ ਮੂਲ ਆਧਾਰ ਮੰਨਿਆ ਜਾਂਦਾ ਹੈ।

ਫਿਰ ਵੀ ਜਿਨ੍ਹਾਂ ਚੀਜ਼ਾਂ ਦੀ ਵਰਤੋਂ ਅਸੀਂ ਨਹੀਂ ਕਰਦੇ ਉਨ੍ਹਾਂ ਦੀ ਵਰਤੋਂ ਦੂਸਰਿਆਂ ਨੂੰ ਕਰਦਿਆਂ ਦੇਖ ਕੇ ਨਫਰਤ ਕਰਨਾ ਵੀ ਗਲਤ ਗੱਲ ਹੈ।

ਖਾਣਾ, ਕਪੜਾ, ਵਿਆਹ-ਸ਼ਾਦੀ ਆਦਿ ਗੱਲਾਂ ਵਿਚ ਅੰਧ ਵਿਸ਼ਵਾਸ ਦੇ ਕਾਰਨ ਪੁਰਾਣੇ ਰਸਮੋ ਰਿਵਾਜਾਂ ਵਿਚ ਫਸ ਕੇ ਰੁਕਾਵਟਾਂ ਲਗਾਉਣ, ਬੰਧਨ ਵਿਚ ਬੰਨ੍ਹਣ ਆਦਿ ਵਿਚ ਕੋਈ ਤੱਥ ਨਹੀਂ।

ਸੰਸਾਰ ਭਰ ਦੇ ਮਨੁੱਖ ਇਕ ਜ਼ਾਤ ਦੇ ਹਨ। 'ਹਾਇ ਇਸ ਯੁੱਧ ਵਿਚ ਕਿਤਨੇ ਯੂਰਪ ਵਾਲੇ ਮਾਰੇ ਜਾ ਰਹੇ ਹਨ' ਇਹ ਸੋਚ ਕੇ ਮੈਂ ਅੱਥਰੂ ਕੇਰਦਾ ਹਾਂ। ਮੈਂ ਆਜਾਦੀ ਦੇ ਅੰਦੋਲਨ ਦਾ ਸਮਰਥਕ ਹੀ ਨਹੀਂ ਸਗੋਂ ਥੋੜ੍ਹਾ ਪ੍ਰਚੰਡਵਾਦੀ ਵੀ ਹਾਂ। ਫਿਰ ਵੀ ਯੂਰਪੀਆਂ ਦੀ ਅਜਿਹੀ ਬੇਮਤਲਬ ਮੌਤ ਨਾਲ ਮੈਂ ਸਹਿਮਤ ਨਹੀਂ ਹਾਂ। ਸਾਰੇ ਮਨੁੱਖ ਇਕ ਪਰਿਵਾਰ ਦੇ ਹਨ, ਇਕ ਜ਼ਾਤ ਦੇ ਹਨ।

ਸਾਰੇ ਮਨੁਖ ਭਰਾ ਭਰਾ ਹਨ। ਸਭ ਵਿਚ ਇਕੋ ਜਿਹੀ ਜਾਨ ਹੈ, ਅਜਿਹੀ ਹਾਲਤ ਵਿਚ ਇਕ ਘਰ ਅੰਦਰ ਹੀ ਅਰਥ-ਹੀਣ ਅਚਾਰ-ਵਿਹਾਰ ਦੀਆਂ ਦੀਵਾਰਾਂ ਖੜੀਆਂ ਕਰ ਕੇ, 'ਮੇਰੀ ਜ਼ਾਤ ਵੱਖਰੀ ਹੈ, ਮੇਰੇ ਸਾਲੇ ਦੀ ਜ਼ਾਤ ਵੱਖਰੀ, ਸਾਡੇ ਵਿਚ ਇਕੱਠਾ ਖਾਣਾ ਨਹੀਂ ਚਲਦਾ, ਉਸ ਨੂੰ ਜ਼ਾਤ ਬਰਾਦਰੀ ਵਿਚੋਂ ਕੱਢਣਾ ਹੈ'—ਜਿਹੀਆਂ ਗੱਲਾਂ ਕਰਨਾ ਕਿੰਨੀ ਮੂਰਖਤਾ ਹੈ। ਇਸ ਨੂੰ ਸਮਝਣ ਲਈ ਹੀ ਇਸ ਨੂੰ ਲਿਖ ਰਿਹਾ ਹਾਂ ਹੋਰ ਕੁਝ ਨਹੀਂ।

ਤਮਿਲਨਾਡ ਵਿਚ ਜ਼ਾਤ ਬਾਰੇ ਬੇਵਕੂਫਾਨਾ ਵਿਚਾਰ ਅਤੇ ਅਰਥਹੀਣ ਰੁਕਾਵਟਾਂ ਦੀਆਂ ਕੜੀਆਂ ਧੜਾਧੜ ਟੁੱਟਦੀਆਂ ਜਾ ਰਹੀਆਂ ਹਨ, ਚੂਰ ਚੂਰ ਹੋ ਰਹੀਆਂ ਹਨ।

ਅਗਲੀ ਗੱਲ ਹੈ—ਨਾਰੀ ਸੁਤੰਤਰਤਾ।

ਤਮਿਲਨਾਡ ਵਿਚ ਇਸ ਅੰਦੋਲਨ ਦੀ ਅਗਵਾਈ ਜੱਜ ਸਦਾਸ਼ਿਵ ਅਈਯਰ ਦੀ ਧਰਮ ਪਤਨੀ ਸ੍ਰੀਮਤੀ ਮੰਗਲਾਂਬਿਕਾ ਕਰ ਰਹੀ ਹੈ। ਸ੍ਰੀਮਤੀ ਅਨਿਬੇਸੰਟ ਇਸ ਵਿਸੇ

ਵਿਚ ਉਨ੍ਹਾਂ ਲਈ ਜੀਵੰਤ ਉਦਾਹਰਣ ਤੇ ਪ੍ਰੇਰਕ ਸ਼ਕਤੀ ਬਣੀ ਰਹਿੰਦੀ ਹੈ।

ਇਨ੍ਹਾਂ ਦੋਹਾਂ ਦੇ ਕਾਰਨ ਭਾਰਤ ਵਿਚ ਨਾਰੀ ਜਾਤੀ ਨੂੰ ਸੁਤੰਤਰਤਾ ਮਿਲਣ ਦੀ ਸੰਭਾਵਨਾ ਨਜ਼ਰ ਆਈ ਹੈ। ਤਮਿਲਨਾਡ ਇਨ੍ਹਾਂ ਦੋਹਾਂ ਦਾ ਸਦਾ ਕਰਜਾਈ ਹੈ। ਨਾਰੀ ਦਾ ਵੀ ਆਪਣਾ ਜੀਵਨ ਹੈ, ਹਿਰਦਾ ਹੈ, ਬੁੱਧੀ ਹੈ, ਪੰਜ ਇੰਦਰੀਆਂ ਹਨ, ਉਹ ਕੋਈ ਮੁਰਦਾ ਮਸ਼ੀਨ ਨਹੀਂ। ਸਜੀਵ ਬਨਸਪਤੀ ਨਹੀਂ, ਜਿਹੋ ਜਿਹਾ ਮਰਦ ਉਹੋ ਜਿਹੀ ਹੀ ਨਾਰੀ। ਨਾਰੀ ਜੀਵਧਾਰੀ ਅਤੇ ਜੀਵੰਤ ਹੈ। ਸਰੀਰਕ ਦ੍ਰਿਸ਼ਟੀ ਤੋਂ ਭੇਦ ਹੈ ਪਰ ਆਤਮਾ ਇਕ ਹੀ ਹੈ। ਇਸ ਦਾ ਇਤਨਾ ਹੀ ਤਰਕ ਹੈ।

ਕੁਝ ਲੋਕ ਇਸ ਨੂੰ ਭੁੱਲ ਕੇ ਉਸ ਨੂੰ ਕੋਹਲੂ ਦਾ ਬੈਲ ਸਮਝਦੇ ਹਨ ਅਤੇ ਕੁਝ ਉਨ੍ਹਾਂ ਨੂੰ ਸਿਰਹਾਣੇ ਵਾਂਗ, ਬਸ ਹੋਰ ਕੁਝ ਨਹੀਂ। ਇਹ ਦੋਵੇਂ ਵਿਚਾਰ ਗਲਤ ਹਨ।

ਨਾਰੀ ਆਪਣੀ ਪਸੰਦ ਦੇ ਮਰਦ ਨਾਲ ਵਿਆਹ ਕਰ ਸਕਦੀ ਹੈ। ਵਿਆਹੀ ਹੋਈ ਨਾਰੀ ਆਪਣੇ ਮਰਦ ਦੀ ਗੁਲਾਮ ਨਹੀਂ ਜੀਵਨ ਸਾਥਣ ਹੈ। ਜੀਵਨ ਦਾ ਸਹਾਰਾ ਅਤੇ ਅਨਿੱਖੜ ਅੰਗ ਹੈ, ਹਾਂ ਸ਼ਿਵ ਪਾਰਬਤੀ ਵਾਂਗ, ਵਿਸ਼ਨੂੰ ਭਗਵਾਨ ਤੇ ਲਕਸਮੀ ਦੇ ਵਾਂਗ ਅਰਧਾਂਗ ਹੈ। ਸ਼ਿਵਜੀ ਅਤੇ ਵਿਸ਼ਨੂੰ ਆਪਣੀਆਂ ਪਤਨੀਆਂ ਨਾਲ ਲੜ ਪਏ।—ਇਹੋ ਜਿਹੀਆਂ ਕਥਾ ਸੁਨਾਣ ਵਾਲੇ ਭਾਵੇਂ ਦੰਤ ਕਥਾਵੀ ਪੁਰਾਣਾਂ ਵਿਚੋਂ ਹੀ ਕਹਿ ਕੇ ਸੁਣਾਉਂਦੇ ਹਨ ਕਿ ਵਿਸਨੂੰ ਨੇ ਲਕਸ਼ਮੀ ਨੂੰ ਮਾਰਿਆ ਸੀ ਜਾਂ ਸ਼ਿਵਜੀ ਨੇ ਪਾਰਬਤੀ ਨੂੰ ਬੰਨ੍ਹ ਕੇ ਰਖਿਆ ਸੀ ਪਰ ਪੁਰਾਣਾਂ ਵਿਚ ਵੀ ਇਨ੍ਹਾਂ ਦਾ ਜ਼ਿਕਰ ਨਹੀਂ। ਸਿਵ ਜੀ ਨੇ ਨਾਰੀ ਨੂੰ ਅਰਧਾਗੀ ਬਣਾ ਲਿਆ। ਭਗਵਾਨ ਵਿਸ਼ਨੂੰ ਨੇ ਆਪਣੇ ਹਿਰਦੇ ਵਿਚ ਇਸ ਨੂੰ ਧਾਰਨ ਕਰ ਲਿਆ। ਬ੍ਰਹਮਾ ਨੇ ਆਪਣੀ ਜੀਭ ਉਤੇ ਰੱਖ ਲਿਆ ਹੈ। ਸਾਰੀ ਸ੍ਰਿਸ਼ਟੀ ਦਾ ਮੂਲ ਆਧਾਰ ਪਰਮਾਤਮਾ ਦੇ ਅੰਸ ਹਨ। ਪ੍ਰਕਿਰਤੀ ਅਤੇ ਪੁਰਸ ਦੋ ਅੰਸ ਹਨ। ਪ੍ਰਕਿਰਤੀ ਅਤੇ ਪੁਰਸ਼ ਦੋਵੇਂ ਇਕ ਦੂਜੇ ਦੇ ਪੂਰਕ ਹਨ। ਬਰਾਬਰ ਹਨ। ਇਨ੍ਹਾਂ ਵਿਚੋਂ ਨਾਰੀ ਨੂੰ ਰਤਾ ਕੁ ਉੱਚਾ ਮੰਨਣਾ ਹੀ ਉਚਿਤ ਹੋਵੇਗਾ।

ਅੱਜ ਕਲ ਤਮਿਲਨਾਡ ਵਿਚ ਹੀ ਨਹੀਂ ਸਾਰੀ ਦੁਨੀਆਂ ਵਿਚ ਨਾਰੀ ਨੂੰ ਨੀਵਾ ਅਤੇ ਪੁਰਸ ਨੂੰ ਉੱਚਾ ਮੰਨਣ ਦਾ ਜਿਹੜਾ ਰਿਵਾਜ ਚਲ ਪਿਆ ਹੈ, ਉਹ ਬਿਲਕੁਲ ਗਲਤ ਹੈ। ਇਹ ਸਾਰੇ ਦੁੱਖਾਂ ਦੀ ਜੜ੍ਹ ਹੈ। ਅਨਿਆਂ ਦਾ ਅੱਡਾ ਹੈ, ਕਲਯੁੱਗ ਦੀ ਉਤਪਤੀ ਦਾ ਆਧਾਰ ਹੈ।

ਤਮਿਲਨਾਡ ਦੇ ਬੁੱਧੀਜੀਵੀਆਂ ਦੀ ਸਮਝ ਵਿਚ ਗੱਲ ਆ ਗਈ ਹੈ ਅਤੇ ਨਾਰੀ ਸੁਤੰਤਰਤਾ ਦਾ ਅੰਦੋਲਨ ਬਲਵਾਨ ਹੋ ਰਿਹਾ ਹੈ। ਇਹ ਦੇਖ ਕੇ ਮੈਨੂੰ ਅਨੰਤ ਅਨੰਦ ਦਾ ਅਨੁਭਵ ਹੁੰਦਾ ਹੈ। ਇਸ ਵਿਸ਼ੇ ਵਿਚ ਵੀ ਤਮਿਲਨਾਡ ਸੰਸਾਰ ਨੂੰ ਰਾਹ ਦੱਸਣ ਵਾਲਾ ਬਣਿਆ ਰਹੇਗਾ ਇਸ ਵਿਚ ਕੋਈ ਸ਼ੱਕ ਨਹੀਂ।

ਅਗਲਾ ਵਿਸਾ ਹੈ ਜਾਤੀ ਭੇਦ। ਭਾਰਤ ਦੇਸ਼, ਖਾਸ ਤੌਰ ਤੇ ਤਮਿਲਨਾਡ, ਅੱਜ ਨਹੀਂ ਚਿਰ ਕਾਲ ਤੋਂ ਇਸ ਖੇਤਰ ਵਿਚ ਰਾਹ ਦੱਸਣ ਵਾਲਾ ਬਣਿਆ ਹੋਇਆ ਹੈ।

ਇਹ ਸਭ ਜਾਣਦੇ ਹਨ ਰਾਮਾਨੁਜ ਨੇ ਤਮਿਲਨਾਡ ਵਿਚ ਹੀ ਜਨਮ ਲਿਆ ਸੀ ਨਾ ? ਆਲਵਾਰ ਅਤੇ ਨਾਇਨਮਾਰੋ ਦਾ ਜਨਮ ਵੀ ਇਸੇ ਮਿੱਟੀ ਵਿਚ ਹੋਇਆ ਸੀ। ਅਛੂਤ ਹਰੀਜਨ ਨੂੰ ਭਗਤ ਨਾਇਨਮਾਰੋਂ ਵਿਚ ਭਾਵ ਉਸ ਨੂੰ ਭਗਵਾਨ ਦੇ ਬਰਾਬਰ ਮੰਦਰ ਦੇ ਅੰਦਰ ਸੁਸ਼ੋਭਿਤ ਕਰਨ ਦਾ ਸੁਭਾਗ ਵੀ ਤਮਿਲਨਾਡ ਨੂੰ ਹੀ ਮਿਲਿਆ ਹੈ ਨਾ ? ਚਿਦੰਬਰਮ ਦੇ ਮੰਦਰ ਵਿਚ ਭਗਵਾਨ ਨਟਰਾਜ ਦਾ ਹੀ ਨਹੀਂ ਭਗਵਾਨ ਵਿਸ਼ਨੂੰ ਦਾ ਵੀ ਸਥਾਨ ਹੈ। ਸ੍ਰੀ ਰੰਗਮ ਵਿਚ ਵਿਸ਼ਨੂੰ ਭਗਵਾਨ ਨੂੰ ਇਕ ਤੁਰਕ, ਨਾਰੀ ਨੂੰ ਦੇਵੀ ਬਣਾ ਕੇ ਤੁਰਕ ਨਚਿਆਰ (ਦੇਵੀ) ਦੇ ਨਾਂ ਨਾਲ ਪੂਜਦੇ ਆ ਰਹੇ ਹਨ। ਮਹਾਨ ਰਾਮਲਿੰਗ ਸਵਾਮੀ ਨੇ ਕਿਹਾ ਹੈ, "ਹਰ ਧਰਮ ਮੰਨਣ ਯੋਗ ਹੈ।"

ਜੇ ਸੰਸਾਰ ਭਰ ਦੇ ਜਾਤੀ ਮਤ ਭੇਦਾਂ ਨੂੰ ਜੜੋਂ ਪੁੱਟ ਕੇ ਸਰਬ ਧਰਮ ਸਮਾਜਵਾਦ ਦੇ ਸਿਧਾਂਤ ਨੂੰ ਲਾਗੂ ਕਰਨਾ ਹੈ ਤਾਂ ਤਮਿਲਨਾਡ ਹੀ ਇਸ ਦੇ ਵਾਸਤੇ ਠੀਕ ਖੇਤਰ ਹੈ। ਧਰਮ ਭੇਦ ਅਤੇ ਜਾਤੀ ਭੇਦ ਦੇ ਵਿਰੋਧ ਤੋਂ ਉਪਰ ਉਠ ਕੇ ਸਾਰੇ ਸੰਸਾਰ ਨੂੰ ਇਕ ਹੀ ਰੱਬ ਦੀ ਅਰਾਧਨਾ ਕਰਨ ਅਤੇ ਇਕ-ਈਸ਼ਵਰਵਾਦ ਵਲ ਲਿਜਾਣ ਵਾਲੇ ਮਹਾਨ ਵਿਅਕਤੀਆਂ ਨੇ ਤਮਿਲਨਾਡ ਵਿਚ ਹੀ ਅਵਤਾਰ ਧਾਰਿਆ। ਇਸੇ ਗੱਲ ਨੂੰ ਲੈ ਕੇ ਮੈਂ ਕਿਹਾ ਹੈ ਕਿ ਸੰਸਾਰ ਵਿਚ ਨਵਜਾਗਰਣ ਦੀਆਂ ਕਿਰਨਾਂ ਤਮਿਲਨਾਡ ਵਿਚੋਂ ਹੀ ਫੁੱਟਣਗੀਆਂ।

ਭੈਣੋਂ ! ਜਿੱਥੇ ਸਾਨੂੰ ਪੂਰਨ ਸ਼ਕਤੀ ਨਹੀਂ ਮਿਲੀ ਉਥੇ ਅਸੀਂ ਪੁਰਸ਼ਾ ਨਾਲ ਜੀਵਨ ਨਹੀਂ ਬਿਤਾਵਾਂਗੀਆਂ। ਅਜਿਹਾ ਕਰਨ ਤੇ ਆਪਣੇ ਪਤੀ ਜਾਂ ਪੁਰਸ਼ ਸਮਾਜ ਵਲੋਂ ਜਿਹੜਾ ਵੀ ਜੁਲਮ ਤੇ ਅਤਿਆਕਾਰ ਭੋਗਣਾ ਪਵੇ, ਦੁੱਖ ਸਹਿਣੇ ਪੈਣ, ਤਾ ਵੀ ਨਾ ਘਬਰਾਉਣਾ। ਜਿਹੜਾ ਜੰਮਿਆ ਹੈ, ਉਹ ਇਕ ਦਿਨ ਮਰੇਗਾ। ਧਰਮ ਲਈ ਜਾਨ ਦੇਣ ਵਾਲੇ ਵੀ ਮਰਦੇ ਹਨ, ਹੋਰ ਲੋਕ ਵੀ। ਇਸ ਲਈ ਭੈਣੋ ! ਘਬਰਾਉਣ ਦੀ ਲੋੜ ਨਹੀਂ, ਨਾਰੀ ਸੁਤੰਤਰਤਾ ਲਈ ਧਰਮ ਯੁੱਧ ਸ਼ੁਰੂ ਕਰ ਦਿਓ। ਅਸੀਂ ਜ਼ਰੂਰ ਜਿੱਤ ਹਾਸਲ ਕਰਾਂਗੇ। ਰੱਬ ਸਾਡੀ ਮਦਦ ਕਰੇਗਾ।

"ਬੰਦੇ ਮਾਤਰਮ"

## ਪਤੀਵਰਤਾ

ਅੱਜ ਦੇ ਯੁੱਗ ਵਿਚ ਅਨੇਕ ਝੂਠਾਂ ਦੀ ਪੋਲ ਖੁਲ੍ਹ ਜਾਂਦੀ ਹੈ। ਕਈ ਪੁਰਾਣੀਆਂ ਧਾਰਨਾਵਾਂ ਚੂਰ ਚੂਰ ਹੋ ਕੇ ਖਿੰਡਰ ਜਾਂਦੀਆਂ ਹਨ। ਅਨਿਆਂ ਅਤੇ ਅਧਰਮ ਟੁਕੜੇ

ਟੁਕੜੇ ਹੋ ਜਾਂਦਾ ਹੈ। ਕਈ ਅਤਿਆਚਾਰੀ ਡੂੰਘੇ ਪਾਤਾਲ ਵਿਚ ਡਿੱਗਦੇ ਜਾ ਰਹੇ ਹਨ।

ਅੱਜ ਦੇ ਯੁੱਗ ਵਿਚ ਕਿਸੇ ਦੇ ਡਰ ਤੋਂ, ਭੈਅ ਖਾ ਕੇ, ਜਿਸ ਨੂੰ ਅਸੀਂ ਸੱਚ ਮੰਨਦੇ ਹਾਂ, ਉਸ ਨੂੰ ਛੁਪਾਉਣਾ ਨਹੀਂ ਚਾਹੀਦਾ। ਅਖਬਾਰ ਤੇ ਰਸਾਲੇ ਹੀ ਅੱਜ ਦੇ ਜ਼ਮਾਨੇ ਵਿਚ ਸਚਾਈ ਨੂੰ ਪੇਸ਼ ਕਰਨ ਦੇ ਠੀਕ ਸਾਧਨ ਹਨ। ਸੰਪਾਦਕ ਹੀ ਸੱਚ ਨੂੰ ਅਸਲੀ ਆਸਰਾ ਦੇਣ ਵਾਲੇ ਬਣੇ ਰਹਿੰਦੇ ਹਨ।

ਹਰ ਕੋਈ ਚਾਹੁੰਦਾ ਹੈ ਕਿ ਨਾਰੀਆਂ ਪਤੀਵਰਤਾ ਬਣੀਆਂ ਰਹਿਣ ਪਰ ਇਸ ਵਿਚ ਦਿੱਕਤ ਇਹ ਹੈ ਕਿ ਪੁਰਸ ਯੋਗ ਅਤੇ ਚਰਿਤਰਵਾਨ ਨਹੀਂ ਰਹਿੰਦਾ। ਹਰੇਕ ਪੁਰਸ਼ ਆਪਣੀ ਪਤਨੀ ਅਤੇ ਪੁੱਤਰੀਆਂ ਦੇ ਪਤੀਵਰਤਾ ਬਣੇ ਰਹਿਣ ਦੇ ਵਿਸ਼ੇ ਵਿਚ ਜਿਤਨੀ ਸਰਧਾ ਦਿਖਾਉਂਦਾ ਹੈ ਉਤਨਾ ਪਰਾਈਆਂ ਇਸਤਰੀਆਂ ਦੇ ਪਤੀਵਰਤਾ ਧਰਮ ਵਲ ਨਹੀਂ। ਹਰ ਕੋਈ ਆਪਣੇ ਵਰਗ ਦੀਆਂ ਨਾਰੀਆਂ ਦੇ ਪਤੀਵਰਤਾ ਰਹਿਣ ਤੇ ਵਿਸ਼-ਵਾਸ ਰੱਖਦਾ ਹੈ ਬਸ।

ਇਸਤਰੀ ਪੁਰਸ਼ ਆਪਸ ਵਿਚ ਇਕ ਦੂਜੇ ਪ੍ਰਤੀ ਸੱਚੇ ਬਣੇ ਰਹਿਣ ਤਾਂ ਬਹੁਤ ਚੰਗਾ ਹੋਵੇਗਾ। ਪਤੀਵਰਤਾ ਵਿਚ ਬੜੀ ਵੀਰਤਾ ਤੇ ਸ਼ਕਤੀ ਹੈ। ਸਵਿਤ੍ਰੀ ਨੇ ਯਮਦੇਵ ਦੇ ਹੱਥੋਂ ਆਪਣੇ ਪਤੀ ਦੇ ਪ੍ਰਾਣ ਵਾਪਸ ਲਏ ਸਨ, ਇਸ ਕਹਾਣੀ ਵਿਚ ਸਚਾਈ ਸਮਾਈ ਹੋਈ ਹੈ। ਪਰ ਇਕ ਨਾਰੀ ਪਤੀਵਰਤਾ ਨਹੀਂ, ਇਸ ਗੱਲ ਨੂੰ ਲੈ ਕੇ ਉਸ ਨੂੰ ਮਾਰ ਦੇਣਾ, ਉਸ ਨੂੰ ਦੁੱਖੀ ਕਰਨਾ, ਮਾਰਨਾ ਕੁੱਟਣਾ, ਉਸ ਨੂੰ ਜ਼ਾਤੀ ਤੋਂ ਭਿੱਟੀ, ਲੋਕਾਂ ਦੀ ਨਿੰਦਿਆ ਅਤੇ ਲਾਹਨਤ ਦਾ ਪਾਤਰ ਬਣਾ ਕੇ ਸੜਕਾਂ ਉਤੇ ਅਸਹਿ ਹਾਲਤ ਵਿਚ ਮਰਨ ਦੇਣਾ, ਇਹ ਬੜਾ ਵੱਡਾ ਅਨਿਆਂ ਹੈ।

ਓ ! ਮੂਰਖ ਲੋਕੋ ! ਪੁਰਸ ਜੇ ਚਰਿਤਰਹੀਨ ਹੋਵੇ, ਨਾਰੀ ਕਿਵੇਂ ਪਤੀਵਰਤਾ ਰਹਿ ਸਕੇਗੀ ? ਅੱਛਾ ਹੁਣ ਇਕ ਖਿਆਲੀ ਹਿਸਾਬ ਲਾ ਕੇ ਵੇਖੀਏ। ਮੰਨ ਲਓ ਇਕ ਸਹਿਰ ਦੀ ਆਬਾਦੀ ਇਕ ਲੱਖ ਹੈ। ਇਸ ਵਿਚ ਪੰਜਾਹ ਹਜ਼ਾਰ ਨਾਰੀਆਂ ਹਨ। ਪੰਜਾਹ ਹਜਾਰ ਪੁਰਸ਼ ਹਨ। ਮੰਨ ਲਓ ਉਸ ਵਿਚ ਪੈਂਤੀ ਹਜ਼ਾਰ ਪੁਰਸ਼ ਇਕ ਇਸਤਰੀ ਲਈ ਇੱਛਾ ਰੱਖਦੇ ਹਨ। ਤਾਂ ਤੇ ਘੱਟੋ ਘੱਟ ਪੈਂਤੀ ਹਜ਼ਾਰ ਇਸਤਰੀਆਂ ਨੂੰ ਪਰਾਏ ਪੁਰਸ਼ ਦੀ ਵਾਸਨਾ ਦਾ ਸ਼ਿਕਾਰ ਹੋਣਾ ਪਵੇਗਾ। ਇਸ ਵਿਚੋਂ ਵੀਹ ਹਜ਼ਾਰ ਪੁਰਸ਼ ਆਪਣੀ ਇੱਛਾ ਦੀ ਪੂਰਤੀ ਕਰਨ ਵਿਚ ਸਫ਼ਲ ਹੁੰਦੇ ਹਨ। ਇੰਜ ਮੰਨ ਲਈਏ ਤਾਂ ਵੀਹ ਹਜ਼ਾਰ ਇਸਤਰੀਆਂ ਨੂੰ ਮਜਬੂਰਨ ਵਿਭਚਾਰਣੀਆਂ ਰਹਿਣਾ ਪੈਂਦਾ ਹੈ, ਇਨ੍ਹਾਂ ਵਿਚੋਂ ਸੌ ਦਾ ਹੀ ਪਤਾ ਲੱਗਦਾ ਹੈ। ਬਾਕੀ ਤਾਂ ਆਪਣੇ ਪਤੀਆਂ ਨਾਲ ਜ਼ਿੰਦਗੀ ਬਿਤਾਉਂਦੀਆਂ ਹਨ ਪਰ ਉਨ੍ਹਾਂ ਦੇ ਪਤੀ ਨੂੰ ਇਹ ਗੱਲ ਪਤਾ ਨਹੀਂ ਹੁੰਦੀ ਕਿ ਉਹ ਵਿਭਚਾਰਣੀ ਹੈ। ਇਕ ਅੱਧ ਇਹੋ ਜਿਹਾ ਹੁੰਦਾ ਵੀ ਹੈ ਜਿਹੜਾ ਜਾਣ ਬੁੱਝ ਕੇ ਚੁੱਪ ਰਹਿੰਦਾ ਹੈ।

ਅਜਿਹਾ ਮੰਨ ਲਈਏ ਤਾਂ ਅੰਤ ਵਧੇਰੇ ਲੋਕ ਚਰਿਤਰਹੀਨ ਨਾਰੀਆਂ ਦੇ ਨਾਲ ਹੀ

ਜੀਵਨ ਬਿਤਾਉਂਦੇ ਹਨ। ਇਸੇ ਤਰ੍ਹਾਂ ਪਤੀਵਰਤਾ ਦੀ ਰਖਿਆ ਕਰਨ ਲਈ, ਪੁਰਸ਼ਾਂ ਦਾ ਨਾਰੀਆਂ ਨੂੰ ਮਾਰਨਾ, ਕੁੱਟਣਾ, ਤਸੀਹੇ ਦੇਣਾ ਆਦਿ ਚਲਦਾ ਆ ਰਿਹਾ ਹੈ। ਛੀ...ਛੀ...ਕਿਹੋ ਜਿਹੀ ਬੇਇਜ਼ਤ ਕਰਨ ਵਾਲੀ ਹਾਰ ਹੈ ਪੁਰਸ਼ਾਂ ਦੀ। ਅਨਿਆਂ ਅਤੇ ਅਤਿਆਚਾਰ ਕਰਨ ਨਾਲ ਵੀ ਕੋਈ ਫਾਇਦਾ ਨਹੀਂ।

ਤੂੰ ਮੇਰੇ ਨਾਲ ਪ੍ਰੇਮ ਕਿਉਂ ਨਹੀਂ ਕਰਦੀ ? ਪਿਆਰ ਨਹੀਂ ਦਿਖਾਉਂਦੀ ? ਇਸ ਤਰ੍ਹਾਂ ਕਹਿ ਕੇ ਇਸਤਰੀ ਦੀਆ ਹੱਡੀਆਂ ਤੋੜਨ ਦਾ ਕੀ ਮਤਲਬ ਹੈ ? ਲੋਕਾਂ ਵਿਚ ਇਸ ਤੋਂ ਵੱਧ ਕੇ ਮੂਰਖਤਾ ਹੋਰ ਕੀ ਹੋ ਸਕਦੀ ਹੈ ?

ਕੋਈ ਚੀਜ ਸਾਡੀਆਂ ਅੱਖਾਂ ਨੂੰ ਚੰਗੀ ਲੱਗੇ, ਉਸ ਵਾਸਤੇ ਖਿੱਚੇ ਜਾਣਾ, ਉਸ ਦੇ ਲਈ ਇੱਛਾ ਕਰਨਾ ਸੁਭਾਵਕ ਹੈ। ਮਨੁੱਖ ਤੋਤੇ ਨੂੰ ਸੁਹਣਾ ਮੰਨਦੇ ਹਨ ਤੇ ਡੱਡੂ ਨੂੰ ਕੋਹਜਾ। ਜੇ ਕਰ ਮਨੁੱਖ ਨੂੰ ਮਾਰਨ, ਕੁੱਟਣ, ਗਾਲ੍ਹਾਂ ਕੱਢਣ ਅਤੇ ਜੇਲ੍ਹਾਂ ਵਿਚ ਸੁੱਟ ਕੇ ਸਜ਼ਾਵਾਂ ਦੇਣ ਦੀ ਤਾਕਤ ਡੱਡੂਆਂ ਦੇ ਹੱਥ ਦਿਤੀ ਜਾਵੇ ਤਾਂ ਕੀ ਇਹ ਗੱਲ ਤਾਰਕਿਕ ਹੋਵੇਗੀ ?

ਕੁਝ ਦੇਸਾਂ ਵਿਚ ਵਿਦੇਸ਼ੀ ਲੋਕ ਆ ਕੇ ਬੇਇਨਸਾਫੀ ਭਰਿਆ ਰਾਜ ਕਰਦੇ ਹਨ। ਉਹ ਕਹਿੰਦੇ ਹਨ ਕਿ ਪਰਜਾ ਨੂੰ ਉਨ੍ਹਾਂ ਲਈ ਸ਼ਰਧਾ ਦਿਖਾਣੀ ਚਾਹੀਦੀ ਹੈ। ਜੇ ਅਜਿਹੀ ਸ਼ਰਧਾ ਨਹੀਂ ਦਿਖਾਓਗੇ ਤਾਂ ਤੁਹਾਨੂੰ ਜੇਲ੍ਹਾਂ ਵਿਚ ਬੰਦ ਕਰਾਂਗੇ। ਦੁਨੀਆਂ ਦੇ ਸਿਆਣੇ ਤੇ ਨੀਤੀਵਾਨ ਲੋਕ ਇਸ ਤਰ੍ਹਾਂ ਦੇ ਰਾਜ ਦਾ ਵਿਰੋਧ ਕਰਨਗੇ।

ਇਹ ਗੱਲ ਵੀ ਤਾਂ ਅਤਿਅੰਤ ਸਪੱਸਟ ਹੈ ਕਿ ਨਾਰੀਆਂ ਉਪਰ ਮਰਦਾਂ ਦਾ ਨਿਰੰਕੁਸ਼ ਰਾਜ ਵੀ ਬੇਇਨਸਾਫੀ ਵਾਲੇ ਰਾਜ ਬਰਾਬਰ ਹੀ ਹੈ। ਜਬਰਦਸਤੀ ਕਰ ਕੇ ਇਹ ਕਹਿਣਾ ਕਿ 'ਮੇਰੇ ਨਾਲ ਪਿਆਰ ਕਰੋ'—ਸਰਮਨਾਕ ਹੈ ਨਾ ?

ਜੇ ਮਰਦ ਚਾਹੁੰਦਾ ਹੈ ਕਿ ਨਾਰੀ ਉਸ ਨੂੰ ਸੱਚਾ ਪਿਆਰ ਕਰੇ ਤਾਂ ਮਰਦ ਨੂੰ ਵੀ ਨਾਰੀ ਲਈ ਅਟੁੱਟ ਸਰਧਾ ਰੱਖਣੀ ਚਾਹੀਦੀ ਹੈ। ਪਿਆਰ ਕਰਾਉਣ ਲਈ ਪਿਆਰ ਕਰਨਾ ਪੈਂਦਾ ਹੈ। ਇਹ ਸੋਚਣਾ ਨਿਰੀ ਮੂਰਖਤਾ ਹੈ ਕਿ ਡਰ ਜਾਂ ਜਬਰਦਸਤੀ ਨਾਲ ਕੋਈ ਆਤਮਾ ਸਾਡੇ ਵਸ ਵਿਚ ਰਹੇਗੀ। ਇਸ ਤਰ੍ਹਾਂ ਸੋਚਣਾ ਰਾਜਾ, ਗੁਰੂ, ਮਰਦ ਜਾਂ ਕਿਸੇ ਵੀ ਹੋਰ ਪੁਰਸ਼ ਲਈ ਮੂਰਖਤਾ ਹੈ। ਕਿਸੇ ਦੀ ਵੀ ਅਜਿਹੀ ਇੱਛਾ ਪੂਰੀ ਨਹੀਂ ਹੋ ਸਕਦੀ। ਡਰਿਆ ਹੋਇਆ ਮਨੁੱਖ ਭਾਵੇਂ ਉਪਰੋਂ ਗੁਲਾਮ ਵਾਂਗ ਕਾਰਜ ਕਰੇ, ਪਰ ਉਸ ਦੇ ਅੰਦਰ ਵਿਦ੍ਰੋਹ ਦੀ ਭਾਵਨਾ ਜ਼ਰੂਰ ਲੁਕੀ ਹੋਵੇਗੀ।

ਡਰ ਅਧੀਨ ਹੋ ਕੇ ਪਿਆਰ ਖਿੜਦਾ ਤੇ ਵਿਗਸਦਾ ਨਹੀਂ।

# ਨਾਰੀ ਸੁਤੰਤਰਤਾ

ਕੁਝ ਦਿਨ ਪਹਿਲਾਂ 'ਰਾਇਟਰ' ਦੀ ਤਾਰ ਆਈ ਕਿ ਇੰਗਲੈਂਡ ਵਿਚ ਇਸਤਰੀਆਂ ਨੂੰ ਵੋਟ ਪਾਣ ਦਾ ਹੱਕ ਦੇ ਦਿਤਾ ਗਿਆ ਹੈ। 'ਸਵਦੇਸ਼ ਮਿਤ੍ਰਨ' ਪਤ੍ਰਿਕਾ ਵਿਚ ਇਸ ਬਾਰੇ 'ਇਸਤਰੀਆਂ ਦੀ ਜਿੱਤ' ਸਿਰਲੇਖ ਹੇਠ ਸੰਪਾਦਕੀ ਟਿੱਪਣੀ ਛਪੀ। ਕਲ ਸ਼ਾਮੀ ਜਦੋਂ ਮੈਂ ਆਪਣੇ ਦੋਸਤ ਵੇਦਾਂਤ ਸ਼ਿਰੋਮਣੀ ਰਾਮਰਾਯਰ ਅਤੇ ਕੁਝ ਹੋਰ ਲੋਕਾਂ ਨਾਲ ਬੈਠਾ ਹੋਇਆ ਸਾਂ ਕਿ ਮੋਟ ਵੀਥੀ ਗੋਪਾਲ ਅਈਯਰ ਦੀ ਪਤਨੀ ਵੇਦਵੱਲੀ 'ਸਵਦੇਸ ਮਿਤ੍ਰਨ' ਦਾ ਉਹੀ ਅੰਕ ਫੜੀ ਆਣ ਪਹੁੰਚੀ।

ਵੇਦਵੱਲੀ ਜੀ ਦੀ ਉਮਰ ਕੋਈ 40 ਸਾਲ ਹੋਵੇਗੀ। ਆਪ ਤਮਿਲ ਤੇ ਅੰਗਰੇਜ਼ੀ ਜਾਣਦੇ ਹਨ ਅਤੇ ਉੱਚ ਵਿਦਿਆ ਪ੍ਰਾਪਤ ਕੀਤੀ ਹੋਈ ਹੈ। ਥੋੜ੍ਹੀ ਸੰਸਕ੍ਰਿਤ ਵੀ ਜਾਣਦੇ ਹਨ। ਇਨ੍ਹਾਂ ਦੇ ਪਤੀ ਗੋਪਾਲ ਅਈਯਰ ਸਰਕਾਰੀ ਨੌਕਰੀ ਤੋਂ ਰਿਟਾਇਰ ਅਫ਼ਸਰ ਹਨ। ਅਮੀਰ ਹੋਣ ਦੇ ਮਾਣ ਨਾਲ ਭਰਿਆ ਗੋਪਾਲ ਅਈਯਰ ਆਪਣੀ ਪਤਨੀ ਤੇ ਚਾਰ ਬੱਚਿਆ ਨਾਲ ਬੜੇ ਆਰਾਮ ਦੀ ਜ਼ਿੰਦਗੀ ਬਤੀਤ ਕਰ ਰਿਹਾ ਹੈ। ਉਨ੍ਹਾਂ ਨੇ ਵੇਦਵੱਲੀ ਨੂੰ ਪੂਰੀ ਖੁਲ੍ਹ ਦੇ ਰੱਖੀ ਹੈ। ਉਹ ਜਿੱਥੇ ਵੀ ਚਾਹੇ ਜਾ ਸਕਦੀ ਹੈ। ਘਰ ਵਿਚ ਰਸੋਈ ਦਾ ਅਤੇ ਦੂਸਰੇ ਕੰਮ ਕਰਨ ਲਈ ਇਕ ਬੁੱਢੀ ਹੈ। ਉਹ ਸਾਰੀ ਗ੍ਰਹਿਸਥੀ ਸੰਭਾਲ ਲੈਂਦੀ ਹੈ। ਵੇਦਵੱਲੀ ਜੀ ਆਪਣਾ ਸਾਰਾ ਸਮਾਂ ਕਿਤਾਬਾਂ, ਪਤ੍ਰਕਾਵਾਂ, ਸ਼ਾਸਤਰਾਂ ਦਾ ਵਿਵੇਚਨ ਅਤੇ ਆਮ ਮੀਟਿੰਗਾਂ ਵਿਚ ਬਤੀਤ ਕਰਦੀ ਹੈ।

ਮੈਂ ਰਾਮਰਾਯਰ ਆਦਿ ਨੂੰ ਵੇਦ-ਵਿਆਸ ਦੀ ਰਚਨਾ ਬ੍ਰਹਮਸੂਤਰ ਉਪਰ ਸ਼ੰਕਰਾਚਾਰਯ ਦਾ ਲਿਖਿਆ ਅਦ੍ਵੈਤੀ ਟੀਕਾ ਪੜ੍ਹ ਕੇ ਸੁਣਾ ਰਿਹਾ ਸੀ ਅਤੇ ਉਸੇ ਉਪਰ ਹੀ ਚਰਚਾ ਕਰ ਰਿਹਾ ਸੀ। ਉਸੇ ਵੇਲੇ ਵੇਦਵੱਲੀ ਆ ਗਈ। ਅਸੀਂ ਉਸ ਨੂੰ ਬੈਠਣ ਲਈ ਕੁਰਸੀ ਦਿਤੀ। ਉਹ ਬੈਠੀ ਅਤੇ ਪੀਣ ਲਈ ਪਾਣੀ ਮੰਗਿਆ। ਮੈਂ ਨੇੜੇ ਬੈਠੀ ਬੱਚੀ ਨੂੰ ਪਾਣੀ ਲਿਆਉਣ ਲਈ ਕਿਹਾ। ਵੇਦਵੱਲੀ ਜੀ ਨੇ ਮੇਰੇ ਤੋਂ ਪੁੱਛਿਆ—"ਕਿਸ ਗ੍ਰੰਥ ਉਪਰ ਵਿਚਾਰ-ਵਟਾਂਦਰਾ ਹੋ ਰਿਹਾ ਹੈ ?" ਮੈਂ ਜੁਆਬ ਦਿਤਾ—' ਸੰਕਰ ਦੇ ਟੀਕੇ ਦਾ।" ਉਹ ਹੱਸ ਪਈ, ਬੋਲੀ ਅੱਛਾ ? ਸ਼ੰਕਰ ਦਾ ਟੀਕਾ ? ਸ਼ਾਬਾਸ਼ ! ਭਾਰਤਵਾਸੀਆਂ ਲਈ ਸਵਰਾਜ ਦੇ ਹੱਕ ਦੀ ਮੰਗ ਪੇਸ ਕਰ ਕੇ ਅਨੀਬੇਸੈਂਟ ਜਾਲ ਵਿਚ ਫੱਸ ਗਈ ਹੈ। ਉਹ ਤਾਂ ਅੰਗਰੇਜ਼ੀ ਨਾਰੀ ਹੈ। ਇਧਰ ਸਾਰੇ ਦੇਸ਼ ਦੇ ਸੂਰਬੀਰ, ਸੇਰਾਂ ਵਰਗੇ ਮਰਦ, ਸੰਕਰ ਦੇ ਟੀਕੇ ਦਾ ਅਧਿਅਨ ਕਰ ਕੇ ਵਿਆਖਿਆ ਕਰ ਰਹੇ ਹਨ ! ਸ਼ਾਬਾਸ਼ ! ਸ਼ਾਬਾਸ਼ !"

ਬਸ ਰਾਮਰਾਯਰ ਦਾ ਪਾਰਾ ਚੜ੍ਹ ਗਿਆ—"ਅੱਛਾ ! ਜਰਾ ਰੁਕੋ ਵੀ ! ਇਹ ਨਾ ਸਮਝਣਾ ਕਿ ਸਿਰਫ਼ ਤੁਸੀਂ ਹੀ ਰਾਜਨੀਤਕ ਗੱਲਾਂ ਦੇ ਜਾਣਕਾਰ ਹੋ।"

"ਇੰਗਲੈਂਡ ਵਿਚ ਇਸਤਰੀਆਂ ਨੂੰ ਵੋਟ ਦਾ ਅਧਿਕਾਰ ਦੇ ਦਿਤਾ ਗਿਆ ਹੈ।" ਇਹ ਕਹਿ ਕੇ ਵੇਦਵੱਲੀ ਨੇ ਸਵਦੇਸ ਮਿਤ੍ਰਨ ਪਤ੍ਰਿਕਾ ਨੂੰ ਇਸ ਤਰ੍ਹਾਂ ਸੁੱਟਿਆ ਕਿ ਉਹ ਉੱਡ ਕੇ ਰਾਮਰਾਯਰ ਦੇ ਚਿਹਰੇ ਵਲ ਡਿਗਿਆ। ਰਾਮਰਾਯਰ ਨੇ ਝੱਟਪਟ ਹੱਥ ਨਾਲ ਉਸ ਨੂੰ ਰੋਕ ਲਿਆ ਅਤੇ ਹੇਠਾਂ ਡਿੱਗੀ ਪਤ੍ਰਿਕਾ ਨੂੰ ਚੁਕ ਕੇ ਚੁੱਪ ਚਾਪ ਮੇਜ਼ ਉਤੇ ਰੱਖ ਦਿਤਾ, ਫਿਰ ਛੱਤ ਵਲ ਇਕ ਟੱਕ ਵੇਖਦਿਆਂ ਚਿੰਤਾ ਵਿਚ ਡੁੱਬ ਗਏ। ਇਤਨੇ ਵਿਚ ਬੱਚੀ ਪਾਣੀ ਲੈ ਕੇ ਆ ਗਈ। ਵੇਦਵੱਲੀ ਜੀ ਨੇ ਆਪਣੀ ਪਿਆਸ ਬੁੱਝਾ ਲਈ। ਫਿਰ ਬੋਲੀ, "ਰਾਮਰਾਯਰ ਜੀ ? ਛੱਤ ਵਲ ਨਜ਼ਰ ਟਿਕਾਈ ਕੀ ਵੇਖ ਰਹੇ ਹੋ ? ਉਥੇ ਕੀ ਲਿਖਿਆ ਹੋਇਆ ਹੈ ? "ਬ੍ਰਹਮ ਸਤਿਆ, ਲੋਕ ਮਿਥਿਆ"...ਇਸ ਲਈ ਲੋਕਾ ਨੂੰ ਝੂਠੀਆਂ ਗੱਲਾਂ ਸੁਣਾਉਂਦੇ ਰਹਿਣਾ ਹੀ ਚੰਗਾ ਹੈ—ਇਹ ਲਿਖਿਆ ਹੈ ?

ਰਾਮਰਾਯਰ ਦਾ ਚਿਹਰਾ ਇਕ ਦਮ ਲਾਲ ਹੋ ਗਿਆ। ਉਨ੍ਹਾ ਨੇ ਮੁੱਛਾ ਨੂੰ ਤਾਅ ਦਿਤਾ। ਦਾੜ੍ਹੀ ਉਪਰ ਹੱਥ ਫੇਰਿਆ। ਫਿਰ ਉੱਚੀ ਉੱਚੀ ਹੱਸਣ ਲੱਗ ਪਏ।

ਸ੍ਰੀਮਤੀ ਅਨੀਬੇਸੇਂਟ ਦਾ ਰਾਜਨੀਤੀ ਵਿਚ ਦਖਲ ਦੇਣਾ, ਸਵਦੇਸ਼ੀ ਅੰਦੋਲਨ ਨੂੰ ਤਾਰਕ ਮੰਤਰ ਕਹਿਣਾ 'ਬੰਦੇ ਮਾਤਰਮ', ਇਹ ਕਹਿਣਾ ਕਿ ਇਹੀ ਜੀਵਨ ਮੰਤਰ ਹੈ, ਆਦਿ ਗੱਲਾ ਨਾਲ ਰਾਮਰਾਯਰ ਜੀ ਸਹਿਮਤ ਨਹੀਂ ਸਨ। ਉਨ੍ਹਾ ਦੇ ਵਿਚਾਰਾ ਅਨੁਸਾਰ ਵੇਦਾਂਤੀਆਂ ਨੂੰ ਬ੍ਰਹਮ ਦੀ ਉਪਾਸਨਾ ਵਿਚ ਲੀਨ ਰਹਿਣਾ ਚਾਹੀਦਾ ਹੈ। ਲੌਕਿਕ ਵਿਸ਼ਿਆਂ ਵਲ ਵੀ ਧਿਆਨ ਨਹੀਂ ਦੇਣਾ ਚਾਹੀਦਾ।

ਵੇਦਵੱਲੀ ਜੀ ਰਾਮਰਾਯਰ ਵੱਲ ਦੇਖ ਕੇ ਬੋਲੀ—"ਤੁਸੀਂ ਆਪ ਗਲਾ ਫਾੜ ਫਾੜ ਕੇ ਚੀਕਦੇ ਹੁੰਦੇ ਸੀ ਕਿ ਹਰ ਗੱਲ ਵਿਚ ਅਨੀਬੇਸੇਂਟ ਦਾ ਕਹਿਣਾ ਹੀ ਸੱਚ ਹੈ, ਪ੍ਰਮਾਣਿਕ ਹੈ। ਹੁਣ ਇਹ ਕਹਿ ਕੇ ਉਸ ਦਾ ਵਿਰੋਧ ਕਰ ਰਹੇ ਹੋ ਕਿ ਹੁਣ ਸੂਰਾਜ ਹੀ ਚੰਗਾ ਹੈ। ਹਾਇ ! ਹਾਇ ! ਇਹ ਕਿਹੋ ਜਿਹੇ ਮਰਦ ਹਨ। ਇਹ ਗੱਲ ਤਾਂ ਸਾਰੇ ਦੇਸਾਂ ਵਿਚ ਪ੍ਰਮਾਣਿਤ ਹੋ ਚੁੱਕੀ ਹੈ ਕਿ ਇਸਤਰੀਆਂ ਵਿਚ ਜਿਤਨੀ ਸਮਰੱਥਾ ਹੈ ਮਰਦਾ ਵਿਚ ਉਸ ਦਾ ਚੌਥਾ ਹਿੱਸਾ ਵੀ ਨਹੀਂ। ਇਸਤਰੀਆਂ ਦੀ ਉਮਰ ਮਰਦਾ ਨਾਲੋਂ ਲੰਬੀ ਹੈ ਅਤੇ ਸਰੀਰਕ ਦ੍ਰਿਸ਼ਟੀ ਤੋਂ ਵੀ ਉਹ ਮਰਦਾਂ ਤੋਂ ਵਧੇਰੇ ਬਲਵਾਨ ਹਨ।"

ਕਲ੍ਹ ਸਾਰੇ ਘਰ ਵਿਚ ਦਾਦਾ ਜੀ ਕਹਿ ਰਹੇ ਸਨ ਕਿ ਸੀਤਾ ਨੇ ਜਾਦੂਗਰ ਹਿਰਨ ਨੂੰ ਸੱਚਾ ਮੰਨ ਕੇ ਧੋਖਾ ਖਾਧਾ ਹੈ। ਮੈਂ ਪੁੱਛਿਆ—"ਉਸ ਸੀਤਾ ਦੀ ਗੱਲ ਮੰਨ ਕੇ ਉਸ ਹਿਰਨ ਦਾ ਸ਼ਿਕਾਰ ਕਰਨ ਜੋ ਗਿਆ, ਉਸ ਰਾਮ ਦੀ ਬੁੱਧੀ ਨਾਲੋਂ ਸੀਤਾ ਦੀ ਬੁੱਧੀ ਘੱਟ ਹੈ ਜਾਂ ਵੱਧ।" ਦਾਦਾ ਜੀ ਸਿਰ ਝੁਕਾ ਕੇ ਬੈਠ ਗਏ ਜਿਵੇਂ ਮੂੰਹ ਵਿਚ ਲੱਡੂ ਰੱਖਿਆ ਹੋਵੇ। ਹਰ ਤਰ੍ਹਾਂ ਨਾਲ ਇਸਤਰੀ ਹੀ ਉੱਤਮ ਤੇ ਚੰਗੇਰੀ ਹੈ ਇਸ ਵਿਚ ਕੋਈ ਸ਼ੱਕ ਨਹੀਂ।

"ਇਸਤਰੀਆਂ ਗੱਲਾਂ ਕਰਨ ਵਿਚ ਚਲਾਕ ਹਨ।"—ਰਾਮਰਾਯਰ ਜੀ ਨੇ ਕਿਹਾ।

"ਸਾਡੇ ਮਰਦਾਂ ਵਿਚ ਇਕ ਵੀ ਅਜਿਹਾ ਨਹੀਂ ਜੋ ਅਨੀਬੇਸੇਂਟ ਦੀ ਬਰਾਬਰੀ ਕਰ ਸਕੇ। ਉਨ੍ਹਾ ਨੇ ਗਵਰਨਰ ਨਾਲ ਗੱਲਾਂ ਕੀਤੀਆਂ ਹਨ। ਬੋਲੋ! ਤੁਸੀਂ ਗਵਰਨਰ ਨਾਲ ਗੱਲਾ ਕਰ ਸਕੋਗੇ?" ਵੇਦਵੱਲੀ ਨੇ ਪੁੱਛਿਆ। ਇਹ ਸੁਣਦਿਆਂ ਹੀ ਰਾਮਰਾਯਰ ਉੱਠ ਖੜੇ ਹੋਏ। ਬੋਲੇ—"ਅੱਛਾ! ਮੈਂ ਵਿਦਾ ਲੈਂਦਾ ਹਾਂ" ਮੈਂ ਦੋਹਾਂ ਧਿਰਾਂ ਨੂੰ ਸ਼ਾਂਤ ਕੀਤਾ। ਅੰਤ ਵਿਚ ਫੈਸਲਾ ਇਹ ਹੋਇਆ ਕਿ ਵੇਦਵੱਲੀ ਜੀ ਆਮ ਮਰਦਾਂ ਦੇ ਵਿਰੁੱਧ ਜੋ ਚਾਹੁਣ ਬੋਲਣ ਪਰ ਰਾਮਰਾਯਰ ਜੀ ਵੱਲ ਉਂਗਲੀ ਕਰਕੇ ਇਕ ਸਬਦ ਵੀ ਨਾ ਕਹਿਣ। ਵੇਦਵੱਲੀ ਜੀ ਦਾ ਭਾਸਣ ਸੁਰੂ ਹੋਇਆ—

"ਜਦੋਂ ਤੱਕ ਹਿੰਦੋਸਤਾਨ ਦੀਆਂ ਇਸਤਰੀਆਂ ਰਾਜਨੀਤੀ ਵਿਚ ਭਾਗ ਲੈ ਕੇ ਜਾਗਰੂਕ ਨਹੀਂ ਹੋਣਗੀਆ ਉਦੋਂ ਤੱਕ ਇਥੋਂ ਦੇ ਮਰਦਾ ਦੀ ਆਜਾਦੀ ਸੰਭਵ ਨਹੀਂ। ਪੁਰਾਣੇ ਜਮਾਨੇ ਵਿਚ ਮਰਦਾ ਦਾ ਜੋ ਹਾਲ ਸੀ ਮੈਂ ਉਸ ਦੇ ਬਾਰੇ ਕਹਾਣੀਆਂ ਪੜ੍ਹੀਆਂ ਹਨ। ਪਰ ਅਜੋਕੇ ਮਰਦਾ ਬਾਰੇ ਕੁਝ ਨਹੀਂ ਕਿਹਾ ਜਾ ਸਕਦਾ। ਹਿੰਦੋਸਤਾਨ ਦੀਆਂ ਇਸਤਰੀਆ ਵੀ ਰਾਜਨੀਤੀ ਵਿਚ ਭਾਗ ਲੈਣਗੀਆਂ ਤਾਂ ਹੀ ਅਨੀਬੇਸੇਂਟ ਦੇ ਬਰਾਬਰ ਕੰਮ ਕਰਨਗੀਆਂ। ਇਥੋਂ ਦੇ ਮਰਦ ਵੇਦਾਂਤ-ਚਿੰਤਨ ਅਤੇ ਚਮਚਾਗਿਰੀ ਦੇ ਹੀ ਕੰਮ ਆਉਣਗੇ। ਦੇਸ ਦੇ ਭਲੇ ਦਾ ਧਿਆਨ ਕਰਕੇ ਬਹਾਦਰੀ ਨਾਲ ਆਪਣੇ ਨਿਸ਼ਾਨੇ ਦੇ ਪੂਰਿਆ ਹੋਣ ਤੱਕ ਅਣਥੱਕ ਮਿਹਨਤ ਕਰਨ ਦੀ ਪ੍ਰਤਿਭਾ ਇਸ ਦੇਸ ਦੇ ਮਰਦਾਂ ਵਿਚ ਘੱਟ ਹੈ। ਤੁਸੀਂ ਵੇਖਿਆ ਹੈ ਕਿ ਸਰੋਜਨੀ ਨਾਇਡੂ ਕਿੰਨੀ ਬਹਾਦਰੀ ਨਾਲ ਬੋਲਦੀ ਹੈ? ਮੈਨੂੰ ਲੱਗਦਾ ਹੈ ਕਿ ਸੰਸਾਰ ਭਰ ਵਿਚ ਸਾਰੀਆਂ ਥਾਵਾਂ ਤੇ ਹੀ ਨਾਰੀ ਮਰਦ ਦੇ ਮੁਕਾਬਲਤਨ ਵਧੇਰੇ ਬੁਧੀ ਤੇ ਧੀਰਜ ਰੱਖਦੀ ਹੈ। ਦੂਸਰਿਆਂ ਦੇਸਾਂ ਵਿਚ ਭਾਵੇਂ ਜੋ ਵੀ ਹੋਵੇ ਪਰ ਇਥੇ ਨਾਰੀ ਵਿਚ ਜਿਤਨਾ ਸਾਹਸ ਤੇ ਧੀਰਜ ਹੈ ਉਤਨਾ ਮਰਦਾਂ ਵਿਚ ਨਹੀਂ। ਦੇਖੋ......ਇੰਗਲੈਂਡ ਵਿਚ ਕਿਵੇਂ ਮਰਦਾਂ ਨੂੰ ਵਸ ਵਿਚ ਕਰਕੇ ਵੋਟਾ ਦਾ ਹਕ ਪ੍ਰਾਪਤ ਕਰ ਲਿਆ ਹੈ?"

ਹਾ......ਹਾ......ਹਾ......ਅਗਲੀ ਵਾਰ ਸਵਰਾਜ ਦੀ ਮੰਗ ਪੇਸ ਕਰਨ ਲਈ ਕਾਗਰਸ ਵਾਲੇ ਇੰਗਲੈਂਡ ਜਾਣ ਤਾ ਉਥੋਂ ਦੇ ਮਰਦਾਂ ਨੂੰ ਬੇਨਤੀ ਕਰਨਾ ਹੀ ਬਹੁਤ ਨਹੀਂ ਹੋਵੇਗਾ ਸਗੋਂ ਇਸਤਰੀਆ ਨੂੰ ਵੀ ਬੇਨਤੀ ਕਰਨੀ ਹੋਵੇਗੀ। ਇਸ ਲਈ ਇਥੇ ਸਿਰਫ ਮਰਦਾਂ ਦੇ ਦਲ ਜਾਣ ਨਾਲ ਕੰਮ ਨਹੀਂ ਚਲੇਗਾ। ਉਥੋਂ ਦੀਆਂ ਇਸਤਰੀਆਂ ਇਥੋਂ ਦੇ ਮਰਦਾ ਨੂੰ ਆਦਰ ਦੀ ਨਜਰ ਨਾਲ ਨਹੀਂ ਦੇਖਣਗੀਆਂ। ਇਸ ਲਈ ਇਹੀ ਯੋਗ ਹੋਵੇਗਾ ਕਿ ਕਾਂਗਰਸ ਇਸਤਰੀਆ ਦਾ ਪ੍ਰਤੀਨਿਧ ਮੰਡਲ ਵੀ ਭੇਜੇ। ਮੈਂ ਅੰਗਰੇਜੀ ਜਾਣਦੀ ਹਾਂ। ਮੈਨੂੰ ਭੇਜਣ ਤਾਂ ਮੈਂ ਉਥੋਂ ਦੀਆਂ ਇਸਤਰੀਆਂ ਨੂੰ ਇੱਥੋਂ ਦੀਆਂ ਇਸਤਰੀਆਂ ਦਾ ਹਾਲ ਦੱਸ ਕੇ, ਬੇਨਤੀ ਕਰ ਕੇ ਭਾਰਤ ਨੂੰ ਵੋਟ ਦਾ ਹੱਕ

ਦੁਆਵਾਂਗੀ। ਇਸਤਰੀ ਦੀ ਮਹੱਤਤਾ ਸਿਰਫ ਇਸਤਰੀ ਹੀ ਜਾਣਦੀ ਹੈ। ਤੁਹਾਡੇ ਲੋਕਾਂ ਨੂੰ ਦੱਸਣ ਦਾ ਕੀ ਫਾਇਦਾ।"

ਰਾਮਰਾਯਰ ਬੋਲੇ—"ਅੱਛਾ! ਹੁਣ ਕਿਸੇ ਹੋਰ ਵਿਸ਼ੇ ਉਪਰ ਗੱਲਾਂ ਕਰੋ।"

ਇਸ ਤਰ੍ਹਾਂ ਰਾਮਰਾਯਰ ਨੂੰ ਗੱਲ ਕੱਟਦਿਆਂ ਵੇਖ ਕੇ ਵੇਦਵੱਲੀ ਨਰਾਜ਼ ਹੋ ਗਈ ਅਤੇ ਕਹਿਣ ਲੱਗੀ—"ਮੈਂ ਇਨ੍ਹਾਂ ਵੱਲ ਇਸ਼ਾਰਾ ਕਰ ਕੇ ਕੁਝ ਨਹੀਂ ਕਿਹਾ। ਇਸ ਲਈ ਇਨ੍ਹਾਂ ਨੂੰ ਵੀ ਚੁੱਪ ਰਹਿਣਾ ਚਾਹੀਦਾ ਸੀ। ਮੀਟਿੰਗ ਦੇ ਸੁਰੂ ਵਿਚ ਜਿਹੜੀ ਸ਼ਰਤ ਰੱਖੀ ਗਈ ਸੀ ਉਸ ਨੂੰ ਇਤਨੀ ਜਲਦੀ ਭੁੱਲ ਗਏ"—ਇਹ ਕਹਿ ਕੇ ਉਹ ਚਲੀ ਗਈ।

ਮੈਂ ਬਹੁਤ ਸਮਝਾਇਆ ਪਰ ਉਹ ਬਿਲਕੁਲ ਨਾ ਮੰਨੀ। ਬੋਲੀ—"ਜਿਸ ਮੀਟਿੰਗ ਵਿਚ ਉਹ ਹਾਜ਼ਰ ਹੋਣਗੇ ਮੈਂ ਉਥੇ ਹਰਗਿਜ ਨਹੀਂ ਜਾਵਾਂਗੀ।" ਵੇਦਵੱਲੀ ਜੀ ਦੇ ਜਾਣ ਤੋਂ ਬਾਅਦ ਰਾਮਰਾਯਰ ਕੁਝ ਬੁੜਬੁੜਾਂਦੇ ਰਹੇ। ਪੱਛਿਆ—"ਤੁਸੀਂ ਕੀ ਕਹਿ ਰਹੇ ਹੋ?"

"ਕੁਝ ਨਹੀਂ! ਇਸਤਰੀਆਂ ਨੂੰ ਸੁਤੰਤਰਤਾ ਦੇਣਾ ਬਹੁਤ ਜਰੂਰੀ ਹੈ।" ਅਸੀਂ ਸਾਰੇ ਮੁੜ ਕੇ ਸ਼ੰਕਰ ਦੇ ਟੀਕੇ ਦੀ ਚਰਚਾ ਕਰਨ ਲੱਗ ਪਏ।

ਗੁਲਾਮ ਭਾਵੇਂ ਕਿਸੇ ਵੀ ਤਰ੍ਹਾ ਦੇ ਹੋਣ ਜੇਕਰ ਉਨ੍ਹਾਂ ਨੂੰ ਗੁਲਾਮੀ ਦੇ ਦੇਈਏ ਤਾ ਪ੍ਰਲੋ ਆ ਜਾਵੇਗੀ, ਲੋਕ ਤੇ ਪ੍ਰਲੋਕ ਟੁੱਟ ਕੇ ਖਿੰਡਰ ਜਾਣਗੇ। ਸੰਸਾਰ ਦਾ ਸਰਵਨਾਸ਼ ਹੋ ਜਾਵੇਗਾ—ਇਹ ਕਥਨ ਉਨ੍ਹਾਂ ਸ਼ਾਸ਼ਕਾਂ ਦੇ ਸੰਪ੍ਰਦਾਇ ਦੇ ਹਨ ਜੋ ਉਨ੍ਹਾਂ ਉਪਰ ਹਕੂਮਤ ਕਰ ਰਹੇ ਹਨ।

ਵੀਹ ਤੀਹ ਸਾਲ ਪਹਿਲਾਂ ਤਮਿਲਨਾਡ ਵਿਚ ਕਈ ਲੋਕਾਂ ਨੇ ਕਿਹਾ ਸੀ ਕਿ ਇਸਤਰੀਆਂ ਨੂੰ ਸਿਖਿਆ ਦਿਤੀ ਜਾਵੇਗੀ ਤਾਂ ਉਹ ਚਰਿਤ੍ਰਹੀਣ ਹੋ ਜਾਣਗੀਆਂ। ਹੁਣ ਤਾਂ ਤਮਿਲਨਾਡ ਵਿਚ ਇਸਤਰੀਆਂ ਨੂੰ ਸਿਖਿਆ ਦਿਤੀ ਜਾ ਰਹੀ ਹੈ ਪਰ ਲੋਕ ਤੇ ਪ੍ਰਲੋਕ ਟੁੱਟ ਕੇ ਖਿੰਡਰੇ ਨਹੀਂ। ਅਜੇ ਤਕ ਪਹਿਲਾਂ ਵਾਂਗ ਵੀ ਕਾਇਮ ਹਨ। ਪਰ ਹੁਣ ਬਹੁਤ ਸਾਰੇ ਲੋਕ ਡਰ ਨਾਲ ਕੰਬ ਰਹੇ ਹਨ ਕਿ ਜੇ ਇਸਤਰੀ ਨੂੰ ਸੁਤੰਤਰਤਾ ਦੇ ਦਿਤੀ ਤਾਂ ਸੱਤੋ ਲੋਕ ਟੁੱਟ ਕੇ ਜਰੂਰ ਡਿੱਗ ਪੈਣਗੇ। ਧੂਮਰ ਕੇਤੂ ਆਦਿ ਗ੍ਰਹਿ ਇਨ੍ਹਾਂ ਵਿਚਾਲੇ ਆ ਕੇ ਕੁਚਲੇ ਜਾਣਗੇ। 'ਮਦਰਾਸ ਮੇਲ' ਦੇ ਅੰਗਰੇਜ ਸੰਪਾਦਕ ਨੂੰ ਜਾ ਕੇ ਪੁੱਛੋ ਕਿ ਜੇ ਭਾਰਤ ਨੂੰ ਆਜ਼ਾਦੀ ਦੇ ਦਿਤੀ ਜਾਵੇ ਤਾਂ ਕੀ ਹੋਵੇਗਾ?—ਉਹ ਲੰਬਾ ਸਾਹ ਭਰ ਕੇ ਕਹਿਣਗੇ—ਹਾਇ-ਹਾਇ-ਹਾਇ ਭਾਰਤ ਨੂੰ ਆਜ਼ਾਦੀ ਦੇ ਦਿਤੀ ਜਾਵੇ ਤਾਂ ਪੰਜਾਬੀ ਲੋਕ ਰਾਜਪੂਤਾਂ ਨੂੰ ਕੁਟਣਗੇ, ਫਿਰ ਰਾਜਪੂਤ ਲੋਕ ਮਹਾਰਾਸ਼ਟਰ ਦੇ ਲੋਕਾਂ ਨੂੰ ਜੀਊਂਦੇ ਜੀ ਨਿਗਲ ਜਾਣਗੇ। ਫਿਰ ਤਾਂ ਮਹਾਂਰਾਸ਼ਟਰ ਦੇ ਮਰਾਠੇ, ਤੇਲਗੂ, ਮਲਆਲੀ, ਕੱਨੜ ਦੇ ਲੋਕਾਂ ਨੂੰ ਖਤਮ ਕਰ ਦੇਣਗੇ। ਮਲਆਲੀ ਤਮਿਲ ਬ੍ਰਾਹਮਣਾਂ ਨੂੰ ਅਤੇ ਤਮਿਲ ਦ੍ਰਾਵਿੜਾਂ ਨੂੰ ਚਕਨਾਚੂਰ ਕਰ ਦੇਣਗੇ। ਬ੍ਰਾਹਮਣ ਲੋਕ ਬੰਗਾਲੀਆ ਦੀਆਂ ਹੱਡੀਆਂ ਤੋੜ ਕੇ ਮਾਲਾ ਬਣਾ ਕੇ ਗਲੇ ਵਿਚ ਪਾ ਲੈਣਗੇ।

ਇਹੀ ਪ੍ਰਸ਼ਨ, ਜਜਮਣਿ ਅਈਯਰ, ਕੇਸ਼ਵਪਿਲੈ, ਚਿਦੰਬਰਮ ਪਿਲੈ ਆਦਿ ਤੋਂ ਪੁੱਛਿਆ ਜਾਵੇ ਤਾ ਉਹ ਦੱਸਣਗੇ—"ਅਜਿਹੀ ਕੋਈ ਵੱਡੀ ਮੁਸੀਬਤ ਨਹੀਂ ਆਵੇਗੀ। ਸੁਰਾਜ ਮਿਲੇ ਤਾਂ ਹੀ ਸਾਡਾ ਦੁੱਖ ਦੂਰ ਹੋਵੇਗਾ। ਅਕਾਲ ਪਵੇਗਾ ਤਾਂ ਉਸ ਨੂੰ ਸੰਭਾਲਣ ਦੀ ਤਾਕਤ ਹੋਵੇਗੀ। ਅਕਾਲ ਕਰ ਕੇ ਮਰਨਾ ਨਹੀਂ ਪਵੇਗਾ ਬਸ ਹੋਰ ਕੁਝ ਨਹੀਂ।"

ਇਸਤਰੀ ਨੂੰ ਆਜ਼ਾਦੀ ਦੇਣ ਨਾਲ ਸਮਾਜ ਵਿਚ ਗੜਬੜ ਹੋ ਜਾਵੇਗੀ, ਅਜਿਹਾ ਕਹਿਣ ਵਾਲੇ ਆਪਣੀਆਂ ਅੱਖਾਂ ਸਾਹਮਣੇ ਉਨ੍ਹਾਂ ਲੋਕਾਂ ਨੂੰ ਸੁਤੰਤਰ ਜੀਵਨ ਬਿਤਾਉਂ-ਦਿਆ ਦੇਖਣਾ ਨਹੀਂ ਚਾਹੁੰਦੇ। ਇਸ ਲਈ ਈਰਖਾ ਵਸ ਹੋ ਕੇ ਹੀ ਅਜਿਹਾ ਕਹਿੰਦੇ ਹਨ ਹੋਰ ਕੁਝ ਨਹੀਂ। ਆਜਾਦੀ ਦਾ ਮਤਲਬ ਕੀ ਹੈ? ਆਜ਼ਾਦੀ ਦੇ ਦੇਈਏ ਤਾਂ ਇਸਤਰੀਆ ਕਿਸ ਹਾਲਤ ਵਿਚ ਰਹਿਣਗੀਆ? ਇਸਤਰੀਆਂ ਨੂੰ ਆਜਾਦੀ ਦੇ ਕੇ ਕੀ ਕਰਨਾ ਹੈ? ਇਸ ਤਰ੍ਹਾਂ ਦੇ ਸੱਕ ਖੜੇ ਹੋ ਸਕਦੇ ਹਨ। ਅਜਿਹੇ ਸ਼ੱਕ ਕਰਦਿਆਂ ਇਹੀ ਸੋਚਣਾ ਪੈਂਦਾ ਹੈ ਕਿ ਆਜਾਦੀ ਦਾ ਅਸਲ ਅਰਥ ਕੀ ਹੈ? ਇਸ ਦਾ ਜੁਆਬ ਦੇਣਾ ਬਹੁਤ ਆਸਾਨ ਹੈ।

ਦੂਸਰਿਆਂ ਨੂੰ ਦੁੱਖੀ ਨਾ ਕਰੀਏ, ਨਾ ਮਾਰੀਏ, ਨਾ ਕੁੱਟੀਏ, ਨਾ ਗਾਲ੍ਹਾਂ ਕੱਢੀਏ, ਉਨ੍ਹਾਂ ਦੀ ਮਿਹਨਤ ਦੀ ਕਮਾਈ ਨਾ ਲੁੱਟੀਏ, ਫ਼ਿਰ ਆਪਣੀ ਇੱਛਾ ਨਾਲ ਜੋ ਚਾਹੀਏ ਕਰ ਸਕਦੇ ਹਾਂ। ਉਪਰਲੀ ਹਾਲਤ ਵਿਚ ਕੋਈ ਆਪਣੇ ਆਪ ਨੂੰ ਆਜ਼ਾਦ ਮੰਨ ਸਕਦਾ ਹੈ। ਹੈਬਰਰ ਸਪੈਂਸਰ ਦਾ ਕਹਿਣਾ ਹੈ ਕਿ—ਦੂਸਰਿਆ ਨੂੰ ਨੁਕਸਾਨ ਪਹੁੰਚਾਣ ਤੋਂ ਬਿਨਾਂ ਜੇ ਕੋਈ ਆਪਣੀ ਮਨਮਾਨੀ ਨਾਲ ਕੰਮ ਕਰ ਸਕਦਾ ਹੈ ਤਾਂ ਉਹੀ ਆਜ਼ਾਦੀ ਹੈ।

ਜੇ ਇਸ ਵਿਚਾਰ ਅਨੁਸਾਰ ਵੇਖਿਆ ਜਾਵੇ ਤਾ ਸੰਸਾਰ ਵਿਚ ਵਧੇਰੇ ਮਰਦਾਂ ਨੂੰ ਵੀ ਆਜਾਦੀ ਨਹੀਂ ਮਿਲੀ। ਪਰ ਇਸ ਆਜਾਦੀ ਨੂੰ ਪ੍ਰਾਪਤ ਕਰਨ ਲਈ ਹਰ ਦੇਸ਼ ਵਿਚ ਮਰਦ ਸੰਘਰਸ ਕਰ ਰਹੇ ਹਨ। ਮਰਦਾਂ ਦਾ ਇਕ ਦੂਸਰੇ ਦਾ ਗੁਲਾਮ ਬਣੇ ਰਹਿਣਾ ਇਕ ਅਜਿਹੀ ਬੇ-ਇਨਸਾਫੀ ਹੈ ਜਿਸ ਨੂੰ ਸਹਿਣ ਨਹੀਂ ਕੀਤਾ ਜਾ ਸਕਦਾ। ਪਰ ਇਸ ਤੋਂ ਵੀ ਵਧੇਰੇ ਦੁੱਖ ਹੈ ਮਰਦਾਂ ਵਲੋਂ ਇਸਤਰੀਆਂ ਨੂੰ ਆਪਣਾ ਗੁਲਾਮ ਬਣਾਈ ਰੱਖਣਾ।

ਇਸਤਰੀ ਨੂੰ ਇਕੱਲਿਆਂ ਬਾਹਰ ਜਾਣ ਦੇਈਏ ਤਾਂ ਅਨਰਥ ਹੋ ਜਾਵੇਗਾ, ਬ੍ਰਹਿਮੰਡ ਟੁੱਟ ਕੇ ਖਿੰਡਰ ਜਾਵੇਗਾ। ਕੋਈ ਨੇਮ ਅਤੇ ਬੰਧਨ ਨਹੀਂ ਰਹੇਗਾ। ਲੋਕ ਪਸ਼ੂਆਂ ਵਾਂਗ ਹੋ ਜਾਣਗੇ—ਤਮਿਲਨਾਡ ਦੇ ਕੁਝ ਸਨਾਤਨੀ ਲੋਕ ਅਜਿਹਾ ਸੋਚਣਗੇ। ਇਹ ਠੀਕ ਨਹੀਂ। ਯੂਰਪ ਅਤੇ ਅਮਰੀਕਾ ਵਿਚ ਇਸਤਰੀਆਂ ਆਪਣੀ ਮਨਮਰਜ਼ੀ ਨਾਲ ਘੁੰਮ ਫਿਰ ਸਕਦੀਆ ਹਨ, ਇਸ ਲਈ ਉਥੇ ਭੁਚਾਲ ਨਹੀਂ ਆਉਂਦਾ। ਸਾਡੇ ਵਿਚੋਂ ਬਹੁਤ ਸਾਰੇ ਲੋਕ ਅਨੀਬੇਸੈਂਟ ਦਾ ਨਾਮ ਬੜੇ ਸਤਿਕਾਰ ਨਾਲ ਲੈਂਦੇ ਹਨ ਅਤੇ ਉਸ ਦੀ ਪ੍ਰਸੰਸਾ ਕਰਦੇ ਹਨ। ਜੇ ਅਸੀਂ ਕਹੀਏ ਕਿ ਸਾਡੀਆਂ ਇਸਤਰੀਆਂ ਵੀ ਉਨ੍ਹਾਂ ਵਾਂਗ

ਰਹਿਣ ਤਾਂ ਇਸ ਗੱਲ ਨੂੰ ਫੌਰਨ ਭੰਡਿਆ ਜਾਵੇਗਾ। ਇਸ ਦਾ ਕਾਰਨ ਕੀ ਹੈ ? ਯੂਰਪੀ ਇਸਤਰੀਆਂ ਦੇ ਮੁਕਾਬਲਤਨ ਸਾਡੀਆਂ ਇਸਤਰੀਆਂ ਉਪਰ ਵਿਸਵਾਸ ਨਹੀਂ ਕੀਤਾ ਜਾ ਸਕਦਾ।

ਯੂਰਪ ਵਾਲਿਆਂ ਦਾ ਉਦਾਹਰਣ ਲੈਣਾ ਸਾਡੇ ਲਈ ਠੀਕ ਹੋਵੇਗਾ। ਅਸੀਂ ਆਰੀਆ ਹਾਂ, ਦ੍ਰਾਵਿੜ ਹਾਂ ਉਹ ਤਾਂ ਯੂਰਪ ਦੇ ਹਨ। ਕੁਝ ਲੋਕ ਇਸ ਤਰ੍ਹਾਂ ਦਾ ਇਤ-ਰਾਜ ਵੀ ਕਰ ਸਕਦੇ ਹਨ।

ਠੀਕ ਹੈ ਭਾਰਤ ਵਿਚ ਮਹਾਂਰਾਸਟਰ ਪ੍ਰਦੇਸ ਵਿਚ ਇਸਤਰੀਆਂ ਆਪਣੀ ਮਨਮਰਜੀ ਨਾਲ ਜੀਵਨ ਬਿਤਾ ਸਕਦੀਆਂ ਹਨ। ਤਮਿਲਨਾਡ ਵਿਚ ਨਹੀਂ, ਅਜਿਹਾ ਕਉਂ ?

ਨਾਰੀ ਸੁਤੰਤਰਤਾ ਬਾਰੇ ਮੁੱਖ ਗੱਲਾਂ ਭਾਵ ਪਹਿਲੀਆਂ ਪੌੜੀਆ ਇਹ ਹਨ—

(1) ਬਾਲਿਗ ਹੋਣ ਤੋਂ ਪਹਿਲਾ ਨਾਰੀ ਦਾ ਵਿਆਹ ਨਹੀਂ ਕਰਨਾ ਚਾਹੀਦਾ।

(2) ਉਸ ਦੀ ਮਰਜ਼ੀ ਤੋਂ ਬਿਨਾਂ ਉਸ ਨੂੰ ਵਿਆਹ ਕਰਵਾਉਣ ਲਈ ਮਜਬੂਰ ਨਹੀਂ ਕਰਨਾ ਚਾਹੀਦਾ।

(3) ਵਿਆਹ ਤੋਂ ਬਾਅਦ ਵੀ ਜੇ ਉਹ ਚਾਹੇ ਤਾਂ ਉਸ ਨੂੰ ਆਪਣੇ ਪਤੀ ਨਾਲ ਸੰਬੰਧ ਤੋੜਨ ਦੀ ਇਜਾਜਤ ਦੇ ਦੇਣੀ ਚਾਹੀਦੀ ਹੈ। ਸੰਬੰਧ ਤੋੜਨ ਕਰ ਕੇ ਉਸ ਦੀ ਬੇਇੱਜਤੀ ਨਹੀਂ ਕਰਨੀ ਚਾਹੀਦੀ।

(4) ਪਿਤਾ ਦੀ ਜਾਇਦਾਦ ਵਿਚੋਂ ਧੀਆਂ ਨੂੰ ਵੀ ਬਰਾਬਰ ਹਿੱਸਾ ਦੇਣਾ ਚਾਹੀਦਾ ਹੈ।

(5) ਪਤੀ ਦੀ ਮੌਤ ਤੋਂ ਬਾਅਦ ਵੀ ਜੇ ਕੋਈ ਇਸਤਰੀ ਵਿਆਹ ਕਰਨਾ ਚਾਹੇ ਤਾ ਉਸ ਨੂੰ ਮਨ੍ਹਾਂ ਨਹੀਂ ਕਰਨਾ ਚਾਹੀਦਾ।

(6) ਜੇ ਕੋਈ ਕੁੜੀ ਕੁਆਰੀ ਰਹਿ ਕੇ ਵਪਾਰ, ਉਦਯੋਗ ਜਾਂ ਹੋਰ ਕੋਈ ਕੰਮ-ਕਾਜ ਕਰ ਕੇ ਜੀਵਨ ਬਿਤਾਉਣਾ ਚਾਹੇ ਤਾਂ ਉਸ ਦੀ ਇੱਛਾ ਵਿਚ ਰੁਕਾਵਟ ਨਹੀਂ ਬਣਨਾ ਚਾਹੀਦਾ।

(7) ਡਰ ਕੇ ਈਰਖਾ ਅਧੀਨ ਰਹਿ ਕੇ ਇਹ ਜੋ ਨਿਯਮ ਬਣਾਇਆ ਹੈ ਕਿ ਇਸ-ਤਰੀਆਂ ਪਤੀ ਤੋਂ ਬਿਨਾਂ ਕਿਸੇ ਦੂਸਰੇ ਮਰਦ ਨੂੰ ਨਾ ਮਿਲਣ ਜਾਂ ਉਨ੍ਹਾਂ ਨਾਲ ਗੱਲਬਾਤ ਨਾ ਕਰਨ ਖਤਮ ਕਰ ਦੇਣਾ ਚਾਹੀਦਾ ਹੈ।

(8) ਉੱਚ-ਵਿਦਿਆ ਦੇ ਸਾਰੇ ਖੇਤਰਾਂ ਵਿਚ ਇਸਤਰੀਆ ਨੂੰ ਵੀ ਮਰਦਾਂ ਦੇ ਬਰਾਬਰ ਥਾਂ ਮਿਲਣੀ ਚਾਹੀਦੀ ਹੈ।

(9) ਜੇ ਕੋਈ ਪੜ੍ਹੀ ਲਿਖੀ ਇਸਤਰੀ ਸਰਕਾਰੀ ਨੌਕਰੀ ਕਰਨੀ ਚਾਹੇ ਤਾ ਕਾਨੂੰਨੀ ਤੌਰ ਤੇ ਉਸ ਨੂੰ ਮਨ੍ਹਾਂ ਨਹੀਂ ਕਰਨਾ ਚਾਹੀਦਾ।

(10) ਤਮਿਲਨਾਡ ਜਿੱਥੇ ਕਿ ਮਰਦ ਹੀ ਰਾਜਨੀਤਕ ਹੱਕਾਂ ਤੋਂ ਵਾਂਝੇ ਹਨ, ਇਸ-

ਤਰੀਆਂ ਦੇ ਰਾਜਨੀਤਕ ਹੱਕਾ ਬਾਰੇ ਕੁਝ ਵੀ ਕਹਿਣਾ ਅਰਥਹੀਣ ਹੋਵੇਗਾ। ਫਿਰ ਵੀ ਜੇ ਨੇੜਲੇ ਭਵਿੱਖ ਵਿਚ ਕਦੇ ਆਜਾਦੀ ਮਿਲੇ ਤਾਂ ਇਸਤਰੀਆਂ ਨੂੰ ਵੀ ਰਾਜਨੀਤਕ ਹੱਕਾਂ ਵਿਚ ਹਿੱਸਾ ਜਰੂਰ ਦੇਣਾ ਚਾਹੀਦਾ ਹੈ। ਇਸ ਗੱਲ ਨੂੰ ਭੁੱਲਣਾ ਨਹੀਂ ਚਾਹੀਦਾ ਕਿ ਅੰਗਰੇਜ ਇਸਤਰੀ ਅਨੀਬੇਸੇਂਟ ਨੇ ਪਿਛਲੇ ਸਾਲ ਕਾਂਗਰਸ ਦੇ ਜਲਸੇ ਵਿਚ ਪ੍ਰਧਾਨਗੀ ਪਦ ਹਾਸਲ ਕੀਤਾ ਸਾ।

ਇਸ ਤਰ੍ਹਾਂ ਅਸੀਂ ਇਸਤਰੀਆ ਨੂੰ ਤਰੱਕੀ ਦੇ ਰਾਹ ਤੇ ਪਾਈਏ ਤਾਂ ਉਹ ਆਪਣੀ ਕੋਸਿਸ਼ ਨਾਲ ਪੂਰੀ ਆਜ਼ਾਦੀ ਪ੍ਰਾਪਤ ਕਰ ਕੇ ਮਨੁੱਖ ਦੀ ਰਖਿਆ ਕਰਨਗੀਆਂ ਅਤੇ ਪ੍ਰਾਚੀਨ ਕਾਲ ਦੀਆਂ ਰਿਸੀ ਪਤਨੀਆ ਜਿਹੀ ਉੱਚੀ ਥਾ ਤੇ ਵੀ ਪਹੁੰਚ ਸਕਦੀਆ ਹਨ। ਇਸਤਰੀਆਂ ਨੂੰ ਪਸੂਆਂ ਦੇ ਬਰਾਬਰ ਰਖ ਕੇ ਮਨੁੱਖ ਬਨਾਉਣ ਦੀ ਸਾਡੀ ਕੋਸਿਸ ਮੂਰਖਤਾ ਹੈ।

ਨਾਰੀ ਦੀ ਉੱਨਤੀ ਨਾ ਹੋਵੇ ਤਾਂ ਨਰ ਦੀ ਉੱਨਤੀ ਵੀ ਨਹੀਂ ਹੋ ਸਕਦੀ।

## ਤਮਿਲਨਾਡ ਦੀ ਸੰਸਕ੍ਰਿਤੀ

ਮੈਂ ਆਪਣੇ ਪਿਛਲੇ ਲੇਖ ਵਿਚ ਤਮਿਲ ਸਭਿਅਤਾ ਬਾਰੇ ਕੁਝ ਕੁ ਗੱਲਾਂ ਲਿਖੀਆ ਸਨ। ਹੁਣ ਉਨ੍ਹਾਂ ਬਾਰੇ ਕੁਝ ਵਿਸਥਾਰ ਪੂਰਵਕ ਲਿਖ ਰਿਹਾ ਹਾਂ। ਪੁਰਾਣੀ ਤਮਿਲ ਸਭਿਅਤਾ ਅਤੇ ਸੰਸਕ੍ਰਿਤੀ ਵਿਚ ਇਸਤਰੀ ਲਈ ਵਧੇਰੇ ਸੁਤੰਤਰਤਾ ਸੀ। ਇਸ ਦਾ ਇਕ ਵੱਡਾ ਕਾਰਨ ਤਮਿਲਨਾਡ ਦੀ ਪ੍ਰਕਿਰਤਕ ਕਿਲ੍ਹੇ ਬੰਦੀ ਜਿਹੀ ਬਣੀ। ਕੇਰਲ ਪ੍ਰਦੇਸ਼ ਦੇ ਰਹਿਣ ਸਹਿਣ ਤੇ ਤਮਿਲ ਸਭਿਅਤਾ ਨਾਲ ਹਮੇਸ਼ਾਂ ਨੇੜੇ ਦਾ ਸੰਬੰਧ ਸੀ। ਕੇਰਲ ਦੀ ਸਭਿਅਤਾ ਵਿਚ ਇਸਤਰੀ ਨੂੰ ਪ੍ਰਧਾਨਤਾ ਮਿਲ ਰਹੀ ਹੈ।

ਬਹੁਤ ਹੀ ਪਹਿਲਾਂ ਤਮਿਲ ਅਤੇ ਮਲਿਆਲਮ ਭਾਸਾਵਾ ਅਸਲ ਵਿਚ ਇਕ ਹੀ ਸਨ। ਪਿਛਲੇਰੇ ਕਾਲ ਵਿਚ ਵੀ ਚੇਰਨਾਡੂ (ਕੇਰਲ) ਤਮਿਲਨਾਡ ਦਾ ਇਕ ਹਿੱਸਾ ਮੰਨਿਆ ਜਾਂਦਾ ਸੀ। ਸਾਰੇ ਚੇਰ ਰਾਜੇ ਤਮਿਲ ਭਾਸ਼ੀ ਸਨ। ਉਹ ਤਮਿਲਨਾਡ ਦੇ ਰਾਜਿਆ ਵਿਚ ਹੀ ਗਿਣੇ ਜਾਂਦੇ ਸਨ। ਭਾਸ਼ਾ ਵਾਂਗ ਹੀ ਸਭਿਅਤਾ ਦੀ ਦ੍ਰਿਸ਼ਟੀ ਤੋਂ ਵੀ ਬਹੁਤ ਪੁਰਾਣੇ ਕਾਲ ਦੀ ਤਮਿਲ ਅਤੇ ਕੇਰਲ ਦੀ ਸਭਿਅਤਾ ਇਕ ਹੀ ਸੀ।

ਪਿਛਲੇਰੇ ਕਾਲ ਵਿਚ ਵੀ ਪਹਾੜਾਂ ਨਾਲ ਘਿਰਿਆ ਕੇਰਲ ਨਾਡੂ, ਜਿੱਥੋਂ ਤਕ ਹੋ ਸਕੇ ਪੁਰਾਣੀ ਤਮਿਲ ਸੰਸਕ੍ਰਿਤੀ ਅਤੇ ਸਭਿਅਤਾ ਦੀ ਰਖਿਆ ਕਰਦਾ ਆ ਰਿਹਾ ਸੀ।

ਪਹਾੜਾਂ ਦੇ ਉਰਲੇ ਪਾਸੇ ਪੂਰਬੀ ਮੈਦਾਨਾਂ ਵਿਚ ਪਲੀ ਤਮਿਲ ਸੰਸਕ੍ਰਿਤੀ ਅਤੇ ਸਭਿਅਤਾ ਤੇਲਗੂ ਆਦਿ ਉੱਤਰੀ ਭਾਰਤ ਦੀ ਸਭਿਅਤਾ ਤੋਂ ਪ੍ਰਭਾਵਿਤ ਹੋਣ ਕਰ ਕੇ ਦਿਨੋ ਦਿਨ ਬਦਲਦੀ ਰਹੀ ਅਤੇ ਹਿੰਦੋਸਤਾਨ ਦੀ ਆਮ ਸਭਿਅਤਾ ਅਤੇ ਸੰਸਕ੍ਰਿਤੀ ਨਾਲ ਬਰਾਬਰ ਚਲਦੀ ਰਹੀ।

ਕੇਰਲ ਵਿਚ ਤਾਂ ਉਨ੍ਹਾ ਨੇ ਆਪਣੀ ਸਭਿਅਤਾ ਅਤੇ ਰੀਤਾਂ ਕਦੇ ਨਾ ਛੱਡੀਆਂ। ਆਮ ਤੌਰ ਤੇ ਸਾਰੇ ਸੰਸਾਰ ਦੇ ਪਹਾੜੀ ਲੋਕਾਂ ਨੇ ਬਘਿਆੜ, ਚੀਤਾ, ਰਿੱਛ, ਲੂੰਬੜੀ ਆਦਿ ਪਹਾੜੀ ਤੇ ਜੰਗਲੀ ਜੀਵਾਂ ਨਾਲ ਸੰਘਰਸ਼ ਕਰਦਿਆਂ, ਪਹਾੜੀ ਗਰਮੀ, ਬਾਰਸ਼, ਠੰਡ ਅਤੇ ਜੰਗਲੀ ਅੱਗ ਤੋਂ ਬੱਚ ਕੇ ਬੜੀ ਮੁਸਕਲ ਨਾਲ ਆਪਣਾ ਗੁਜਾਰਾ ਕਰਨਾ ਹੁੰਦਾ ਹੈ। ਇਸ ਲਈ ਉਹ ਲੋਕ ਮੈਦਾਨੀ ਪ੍ਰਦੇਸਾਂ ਦੇ ਵਸਨੀਕਾ ਵਾਗ ਆਪਣੀਆਂ ਇਸਤਰੀਆ ਪ੍ਰਤੀ ਇਤਨੇ ਅਨਾਦਰੀ ਅਤੇ ਕਠੋਰ ਨਹੀਂ ਹੁੰਦੇ। ਇਸ ਤੋਂ ਉਲਟ ਉਹ ਆਪਣੀਆਂ ਇਸਤਰੀਆਂ ਨਾਲ ਆਦਰ ਪਿਆਰ ਅਤੇ ਦਇਆ ਦਾ ਵਿਹਾਰ ਕਰਦੇ ਹਨ। ਯੂਰਪ ਵਿਚ ਸਵਿਟਜਰਲੈਂਡ ਦੇਸ਼ ਦੀਆਂ ਪਹਾੜੀ ਇਸਤਰੀਆਂ ਨੂੰ ਦੂਸਰੇ ਪ੍ਰਦੇਸ਼ਾਂ ਦੀਆਂ ਇਸਤਰੀਆਂ ਤੋਂ ਵਧੇਰੇ ਆਜਾਦੀ ਮਿਲੀ ਹੋਈ ਹੈ। ਉਹ ਪੂਰੀ ਆਜ਼ਾਦੀ ਨਾਲ ਆਪਣਾ ਜੀਵਨ ਬਤੀਤ ਕਰ ਰਹੀਆ ਹਨ।

ਕੇਰਲ ਵਿਚ ਤਾਂ ਇਸਤਰੀਆ ਸਿਰਫ ਸੁਤੰਤਰ ਹੀ ਨਹੀਂ ਸਗੋਂ ਉਨ੍ਹਾਂ ਨੂੰ ਜਾਇਦਾਦ ਪ੍ਰਾਪਤ ਕਰਨ ਦਾ ਹੱਕ ਵੀ ਹੈ। ਕੇਰਲ ਦੀ ਸਭਿਅਤਾ ਦੀ ਡੂੰਘੀ ਜਾਣ-ਕਾਰੀ ਤੋਂ ਪ੍ਰਭਾਵਿਤ ਤਮਿਲਨਾਡ ਵਿਚ ਵੀ ਹਿੰਦੋਸਤਾਨ ਦੇ ਦੂਸਰੇ ਪ੍ਰਦੇਸਾਂ ਦੀਆ ਇਸਤਰੀਆਂ ਤੋਂ ਵਧੇਰੇ ਸੁਤੰਤਰਤਾ ਦਿਤੀ ਜਾਂ ਰਹੀ ਹੈ। ਇਸਲਾਮੀ ਸਭਿਅਤਾ ਦੇ ਪ੍ਰਭਾਵ ਕਰ ਕੇ ਉੱਤਰੀ ਭਾਰਤ ਦੇ ਚੰਗੇ ਘਰਾਣੇ ਦੀਆ ਮੁਸਲਿਮ ਇਸਤਰੀਆਂ ਨੂੰ ਬੁਰਕਾ ਪਾਉਣ ਦੀ ਪ੍ਰਥਾ ਅਪਨਾਉਣੀ ਪਈ ਸੀ ਪਰ ਉਸ ਵੇਲੇ ਦੀ ਤਮਿਲਨਾਡ ਅਤੇ ਉਸ ਦੀ ਸਭਿਅਤਾ ਤੋਂ ਪ੍ਰਭਾਵਿਤ ਤੇਲਗੂ ਅਤੇ ਕੱਨੜ ਪ੍ਰਦੇਸ਼ਾਂ ਵਿਚ 'ਬੁਰਕਾ' ਪਾਉਣ ਦੀ ਨਕਲ ਨਾ ਹੋਈ।

ਸਾਰੀ ਦੁਨੀਆ ਵਿਚ ਇਸਤਰੀਆ ਬਾਰੇ ਵਿਧਾਨ ਦਾ ਨਿਰਣਾ ਮਰਦ ਹੀ ਕਰਦਾ ਰਿਹਾ ਹੈ। ਮਰਦ ਹੀ ਇਸ ਸ਼ਾਸਤਰ ਦਾ ਰਚਨਹਾਰ ਹੈ। ਰਾਜਨੀਤੀ ਨਾਲ ਸੰਬੰਧਿਤ ਗੱਲਾਂ ਵਿਚ ਜੇ ਕਰ ਤਮਿਲਨਾਡ ਦੀਆਂ ਇਸਤਰੀਆਂ ਇਕ ਹੱਦ ਤੱਕ ਮਰਦ ਦੇ ਵਿਧਾਨ ਦੇ ਅਧੀਨ ਰਹੀਆ, ਫਿਰ ਵੀ ਸਮੂਹਕ ਨੀਤੀ ਨਾਲ ਸੰਬੰਧਿਤ ਗੱਲਾਂ ਵਿਚ 'ਔਵੈਯਾਰ' ਦੇ ਨੀਤੀ ਵਾਕ ਅਤੇ ਨੀਤੀ-ਗ੍ਰੰਥ ਹੀ ਤਮਿਲਨਾਡ ਵਿਚ ਪ੍ਰਮਾਣਿਕ ਬਣੇ ਰਹੇ। ਮਰਦ-ਸ਼੍ਰੇਣੀ ਵਿਚ ਵੀ ਉੱਚ-ਵਿਦਿਆ ਪ੍ਰਾਪਤ ਲੋਕ ਹੀ ਸਮਾਜ ਸੰਬੰਧਿਤ ਗੱਲਾਂ ਅਤੇ ਲੋਕ-ਭਲਾਈ ਨਾਲ ਸੰਬੰਧਿਤ ਵਿਸ਼ਿਆਂ ਲਈ ਵਲਕੁਵਰ ਦੇ ਕੁਰਲ, ਨਾਲਡਿਯਾਰ ਆਦਿ ਨੂੰ ਪ੍ਰਮਾਣਿਕ ਮੰਨਦੇ ਹਨ। ਅਨਪੜ੍ਹ ਤੇ ਅੱਧਪੜ੍ਹੇ ਵਰਗਾਂ ਦੇ ਲੋਕਾਂ ਵਿਚ ਇਸਤਰੀਆਂ, ਮਰਦਾਂ ਲਈ ਔਵੈਯਾਰ ਦੇ ਨੀਤੀ ਬਾਰੇ ਉਪਦੇਸ਼ਕ-ਵਾਕ ਹੀ

ਰਸਤਾ ਵਿਖਾਉਂਦੇ ਹਨ। ਲੱਗਭਗ ਦੋ ਹਜ਼ਾਰ ਉਪਦੇਸ਼ ਗ੍ਰੰਥਾਂ ਵਿਚੋਂ ਤਮਿਲਨਾਡ ਦੀ ਜਨਤਾ ਵਿਚ ਲੋਕਾ ਲਈ ਔਵੈਯਾਰ ਦੇ ਨੀਤੀ ਗ੍ਰੰਥ ਹੀ ਪ੍ਰਮਾਣਿਕ ਬਣੇ ਰਹੇ।

ਇਹ ਨਹੀਂ ਸਮਝਣਾ ਚਾਹੀਦਾ ਕਿ ਆਮ ਜਨਤਾ ਹੀ ਔਵੈਯਾਰ ਦੇ ਨੀਤੀ ਸੰਬੰਧੀ ਉਪਦੇਸ਼ਕ—ਵਾਕਾਂ ਨੂੰ ਮੰਨਦੀ ਹੈ ਅਤੇ ਪੜ੍ਹੇ ਲਿਖੇ ਤੇ ਰਾਜਾ ਲੋਕ ਉਸ ਦਾ ਵਿਰੋਧ ਕਰਦੇ ਸਨ। ਪੜ੍ਹੇ ਲਿਖੇ ਲੋਕ, ਰਾਜੇ, ਤਮਿਲ ਭਾਸੀ, ਸਭ ਦੇ ਦਿਲਾਂ ਵਿਚ ਕੁਰਲ ਨਾਰਡਿਯਾਰ ਆਦਿ ਗ੍ਰੰਥਾਂ ਤੋਂ ਵਧੇਰੇ ਔਵੈਯਾਰ ਦੇ ਗ੍ਰੰਥਾਂ ਪ੍ਰਤੀ ਵਧੇਰੇ ਸਰਧਾ ਅਤੇ ਸਨੇਹ ਭਰਿਆ ਆਦਰ ਹੈ। ਪਰ ਕੁਝ ਲੋਕ ਕਹਿੰਦੇ ਹਨ ਕਿ ਨੀਤੀ ਗ੍ਰੰਥ ਦੋ ਹਜ਼ਾਰ ਸਾਲ ਪਹਿਲਾ ਦੇ ਔਵੈਯਾਰ ਦਾ ਲਿਖਿਆ ਗ੍ਰੰਥ ਨਹੀਂ ਹੈ। ਲੱਗਭਗ ਹਜ਼ਾਰ ਸਾਲ ਪਹਿਲਾਂ ਜੋ ਦੂਸਰੀ ਔਵੈਯਾਰ ਸੀ, ਉਨ੍ਹਾ ਦੀ ਸਿਰਜਣਾ ਹੈ।

ਔਵੈਯਾਰ ਸਿਰਫ ਲੇਖਿਕਾ ਹੀ ਨਹੀਂ ਸਗੋਂ ਆਪਣੇ ਜ਼ਮਾਨੇ ਦੀ ਸਭ ਤੋਂ ਚੰਗੀ ਰਾਜਨੀਤਗ ਵੀ ਰਹੀ। ਉਨ੍ਹਾਂ ਨੂੰ ਤਮਿਲਨਾਡ ਦੇ ਰਾਜਿਆ ਮਹਾਰਾਜਿਆਂ ਵਲੋਂ ਸਨਮਾਨਿਆ ਵੀ ਗਿਆ ਅਤੇ ਉਨ੍ਹਾਂ ਨੂੰ ਰਾਜਦੂਤ ਬਨਣ ਦਾ ਗੌਰਵ ਵੀ ਪ੍ਰਾਪਤ ਸੀ। ਇਸ ਤੋਂ ਬਿਨਾਂ ਉਹ ਵਿਦਵਾਨ ਵੀ ਸੀ। ਯੋਗ ਰਾਹੀਂ ਉਨ੍ਹਾਂ ਨੇ ਆਪਣੇ ਸਰੀਰ ਨੂੰ ਬਿਮਾਰੀਆਂ ਤੋਂ ਕਾਫੀ ਦੇਰ ਬਚਾਈ ਰਖਿਆ।

"ਮਾਸਰਟ੍ਰ ਕੋਲਗੈ ਮਨਤਰਮੈਂਦਕਾਲ
ਇਸਨੈਕਾਟ੍ਰਮ ਉਡੰਬੂ"

ਭਾਵ ਛਲ, ਕਪੱਟ, ਭੈ, ਇਲਜਾਮ ਅਤੇ ਵੈਰ ਵਿਰੋਧ ਤੋਂ ਸੁਤੰਤਰ ਹੋ ਕੇ ਦਿਲ ਵਿਚ ਪਵਿੱਤਰ ਵਿਚਾਰਾ ਨੂੰ ਰਖੀਏ ਤਾ ਸਰੀਰ ਦੈਵੀ-ਸਕਤੀ ਨਾਲ ਭਰਪੂਰ ਰਹੇਗਾ। ਇਸ ਦੋਹੇ ਦੀ ਕਵਿਤਰੀ ਔਵੈਯਾਰ ਹੈ। ਇਨ੍ਹਾ ਦੀ ਜੀਵਨੀ ਤੋਂ ਪਤਾ ਲਗਦਾ ਹੈ ਕਿ ਉਹ ਸਾਰੀ ਉਮਰ ਇਸ ਸਿਧਾਂਤ ਉਪਰ ਚਲਦੇ ਰਹੇ ਹਨ।

ਪਿਛਲੇ ਲੇਖ ਵਿਚ ਲਿਖਿਆ ਸੀ ਕਿ ਕਿਸੇ ਦੇਸ ਦੀ ਸੰਸਕ੍ਰਿਤੀ ਅਤੇ ਸਭਿਅਤਾ ਦੀ ਜਾਣਕਾਰੀ ਉਸ ਦੇਸ ਦਾ ਸਾਹਿਤ ਹੀ ਹੈ। ਉਦਾਹਰਣ ਦੇ ਤੌਰ ਤੇ ਸੈਕਸਪੀਅਰ ਵਰਗੇ ਮਹਾਨ ਕਵੀਆਂ ਦੀਆਂ ਰਚਨਾਵਾਂ ਹੀ ਅੰਗ੍ਰੇਜ਼ੀ ਸਭਿਅਤਾ ਦੇ ਮਾਪਦੰਡ ਮੰਨੇ ਜਾਦੇ ਹਨ। ਮੈਕਾਲੇ ਨਾਮੀ ਇਕ ਅੰਗ੍ਰੇਜ ਦਾ ਕਹਿਣਾ ਹੈ ਕਿ "ਅਸੀਂ ਭਾਰਤ ਉਪਰ ਆਪਣਾ ਹੱਕ ਛੱਡਣ ਲਈ ਭਾਵੇਂ ਤਿਆਰ ਹੋ ਜਾਈਏ ਪਰ ਸੈਕਸ਼ਪੀਅਰ ਉਪਰ ਆਪਣਾ ਹੱਕ ਛੱਡਣ ਨੂੰ ਕਦੇ ਵੀ ਤਿਆਰ ਨਹੀਂ ਹੋਵਾਗੇ।"

ਅਸੀ ਕਵੀ ਕੰਬਨ ਨੂੰ, ਤਿਰੂਵਲਕੁਵਰ ਨੂੰ ਸ਼ਿਲਪਤਿਕਾਰਮ ਦੇ ਲੇਖਕ ਇਲੰਗੋ ਅੜਿਕਲ ਨੂੰ ਇਸ ਤਰ੍ਹਾਂ ਦਾ ਮਾਣ ਦੇ ਸਕਦੇ ਹਾਂ। ਇਨ੍ਹਾਂ ਤੋਂ ਬਿਨਾਂ ਕੁਝ ਹੋਰ ਕਵੀਆ ਦੇ ਨਾਮ ਵੀ ਲੈ ਸਕਦੇ ਹਾਂ। ਪਰ ਕੰਬਨ ਤੇ ਤਿਰੂਵਲਕੁਵਰ ਤੋਂ ਚੰਗੇਰੀ ਮੰਨੀ ਗਈ ਔਵੈਯਾਰ ਦਾ ਜ਼ਿਕਰ ਖਾਸ ਤੌਰ ਤੇ ਕੀਤਾ ਜਾਏਗਾ। ਜੇ ਕੋਈ ਸਾਡੇ ਤੋਂ ਪੁੱਛੇ ਕਿ ਤੁਸੀਂ ਤਮਿਲਨਾਡ ਦੇ ਅਮੁਲ ਖਜ਼ਾਨਿਆਂ ਵਿਚੋਂ ਕਿਸ ਨੂੰ ਛੱਡਣ ਲਈ ਤਿਆਰ ਹੋ ?

ਔਵੈਯਾਰ ਦੇ ਗ੍ਰੰਥਾਂ ਨੂੰ ? ਜਾ ਕਿ ਦੂਸਰੇ ਖਜਾਨਿਆਂ ਨੂੰ ? ਤਾਂ ਅਸੀਂ ਫੌਰਨ ਜਵਾਬ ਦਿਆਂਗੇ—ਦੂਸਰੇ ਖਜ਼ਾਨੇ ਭਾਵੇਂ ਲੁੱਟ ਲਏ ਜਾਣ ਪਰ ਔਵੈਯਾਰ ਦੇ ਗ੍ਰੰਥਾਂ ਨੂੰ ਛੱਡਣ ਲਈ ਅਸੀਂ ਕਦੀ ਵੀ ਤਿਆਰ ਨਹੀਂ ਹੋਵਾਗੇ। ਕਿਉਂਕਿ ਦੂਸਰੇ ਖਜ਼ਾਨੇ ਤਾ ਦੁਬਾਰਾ ਵੀ ਪ੍ਰਾਪਤ ਕੀਤੇ ਜਾ ਸਕਦੇ ਹਨ ਪਰ ਔਵੈਯਾਰ ਦੇ ਗ੍ਰੰਥ ਅਜਿਹੇ ਅਮੁੱਲ ਖਜਾਨੇ ਹਨ ਜਿਹੜੇ ਦੁਬਾਰਾ ਨਹੀਂ ਸਿਰਜੇ ਜਾ ਸਕਦੇ। ਇਕ ਤਮਿਲ ਇਸਤਰੀ ਦੇ ਗ੍ਰੰਥ ਤਮਿਲ ਸਭਿਅਤਾ ਤੇ ਸੰਸਕ੍ਰਿਤੀ ਲਈ ਅਦੁੱਤੀ ਖਜਾਨੇ ਹਨ, ਇਨ੍ਹਾਂ ਦੀ ਜੋਤ ਸਦਾ ਉੱਜਲ ਹੈ। ਉਸ ਦੇ ਤੇਜ ਵਿਅਕਤਿੱਤਵ ਨਾਲ ਜੁੜੇ ਰਹਿਣਾ ਸਾਡੇ ਦੇਸ਼ ਦੀਆ ਇਸਤਰੀਆ ਲਈ ਵਿਸੇਸ ਮਾਣ ਦੀ ਗੱਲ ਹੀ ਨਹੀਂ ਸਗੋਂ ਉਨ੍ਹਾ ਦੀ ਰੱਖਿਅਕ ਵੀ ਹੈ। ਜਿਸ ਮਿੱਟੀ ਵਿਚ ਔਵੈਯਾਰ ਨੇ ਜਨਮ ਲਿਆ ਹੈ ਉਸ ਮਿੱਟੀ ਦੇ ਇਸਤਰੀ ਵਰਗ ਨੂੰ ਕੋਈ ਇਸ ਤਰ੍ਹਾਂ ਕਹਿ ਕੇ ਠੱਗ ਨਹੀਂ ਸਕਦਾ ਕਿ ਨਾਰੀ ਮਰਦਾ ਨਾਲੋਂ ਘੱਟ ਬੁੱਧੀਮਾਨ ਹੈ। ਉਦਾਹਰਣ ਲਈ ਇੰਗਲੈਂਡ ਹੀ ਲਵੋ ਜਿੱਥੇ ਮਰਦਾਂ ਦੇ ਬਰਾਬਰ ਇਸਤਰੀਆ ਨੂੰ ਵੋਟ ਅਧਿਕਾਰ ਦਾ ਵਿਰੋਧ ਕਰਨ ਵਾਲੇ ਲੋਕਾ ਦਾ ਦਾਅਵਾ ਹੈ ਕਿ ਇਸਤਰੀਆ ਦੀ ਬੁੱਧੀ ਤੇ ਗਿਆਨ-ਪ੍ਰਤਿਭਾ ਸੁਭਾਵਕ ਤੌਰ ਤੇ ਮਰਦਾ ਨਾਲੋਂ ਘੱਟ ਹੈ, ਇਸ ਲਈ ਉਹ ਸਿਰਫ ਗ੍ਰਹਿਸਥੀ ਸੰਭਾਲਣ ਯੋਗ ਹਨ। ਰਾਜ ਦੇ ਮਾਮਲੇ ਸੰਭਾਲਣ ਦੀ ਤਾਕਤ ਉਨ੍ਹਾ ਵਿਚ ਨਹੀਂ। ਇਸ ਤਰਕ ਦੀ ਪ੍ਰਮਾਣਿਕਤਾ ਲਈ ਉਹ ਸੈਕਸਪੀਅਰ ਦਾ ਉਦਾਹਰਣ ਦੇ ਕੇ ਕਹਿੰਦੇ ਹਨ ਕਿ—"ਸੈਕਸਪੀਅਰ ਦੇ ਬਰਾਬਰ ਕੋਈ ਪ੍ਰਤਿਭਾਸਾਲੀ ਕਵਿਤਰੀ ਕਦੇ ਸਾਡੇ ਦੇਸ ਵਿਚ ਪੈਦਾ ਹੋਈ ਹੈ ? ਇਸ ਤੋਂ ਸਪੱਸਟ ਹੈ ਕਿ ਇਸਤਰੀਆ ਦੀ ਬੁੱਧੀ ਤੇ ਪ੍ਰਤਿਭਾ ਮਰਦਾਂ ਦੇ ਮੁਕਾਬਲਤਨ ਘੱਟ ਹੈ।"

ਤਮਿਲ ਭਾਸਾ ਲਈ ਇਹ ਤਰਕ ਲਾਗੂ ਨਹੀਂ ਹੋ ਸਕਦਾ। ਤਮਿਲਨਾਡ ਦੀਆ ਇਸਤਰੀਆ ਦਾਅਵੇ ਨਾਲ ਕਹਿ ਸਕਦੀਆ ਹਨ ਕਿ ਔਵੈਯਾਰ ਦੇ ਬਰਾਬਰ ਕਵਿਤਾ ਤੇ ਨੀਤੀ ਸਾਸਤਰ ਦੀ ਰਚਨਾ ਕਰਨ ਵਾਲਾ ਕੋਈ ਮਰਦ ਕਿਉਂ ਨਹੀਂ ਪੈਦਾ ਹੋਇਆ ? ਇਸ ਤੋਂ ਸਪੱਸਟ ਹੈ ਕਿ ਸੁਭਾਵਕ ਤੌਰ ਤੇ ਮਰਦਾਂ ਦੀ ਬੁੱਧੀ ਇਸਤਰੀਆ ਦੇ ਮੁਕਾਬਲੇ ਘੱਟ ਹੈ।

ਆਤਮ ਗਿਆਨੀ ਔਵੈਯਾਰ ਰਚਿਤ "ਔਵੈਕੁਰਲ" ਨਾਮੀ ਗ੍ਰੰਥ ਤਮਿਲਨਾਡ ਦੇ ਯੋਗੀ ਅਤੇ ਸਿੱਧਾ ਦੀ ਨਜ਼ਰ ਵਿਚ ਉਪਨਿਸ਼ਦ ਦੇ ਬਰਾਬਰ ਸਤਿਕਾਰਯੋਗ ਹੈ। ਯੋਗ ਸ਼ਾਸਤਰ ਅਤੇ ਮੋਖ ਸਾਸਤਰ ਦੀ ਨਜ਼ਰੇ ਇਹ ਗ੍ਰੰਥ ਖਾਸ ਕਰ ਕੇ ਪੜ੍ਹਨ ਯੋਗ ਹੈ। ਇਸ ਤੋਂ ਬਿਨਾਂ 'ਯੋਗ-ਅਨੁਭੂਤੀ' ਬਾਰੇ ਲਿਖਦਿਆਂ ਲੋਕਾ ਦਾ ਇਹ ਵਿਚਾਰ ਰਹਿੰਦਾ ਹੈ ਕਿ ਇਸ ਅਨੁਭੂਤੀ ਦੀ ਪੇਸ਼ਕਾਰੀ ਲਈ ਗੂੜ੍ਹ ਤੇ ਅਸਾਧਾਰਣ ਸ਼ਬਦਾਂ ਅਤੇ ਵਾਕਾ ਦੀ ਵਰਤੋਂ ਕਰਨੀ ਜਰੂਰੀ ਹੈ। ਪਰ ਔਵੈਯਾਰ ਦੇ ਗ੍ਰੰਥ ਸਾਧਾਰਣ ਲੋਕਾਂ ਦੀ ਸਮਝ ਵਿਚ ਆ ਸਕਣ ਵਾਲੇ, ਸਰਲ ਤੇ ਸੁਬੋਧ ਸੈਲੀ ਵਿਚ ਲਿਖੇ ਗਏ ਹਨ। ਥੋੜ੍ਹੇ ਸਬਦਾਂ ਵਿਚ ਮਾਰਮਿਕ ਤੱਥਾਂ ਦੀ ਪੇਸ਼ਕਾਰੀ ਕਾਵਿ-ਕਲਾ ਦੇ ਖੇਤਰ ਵਿਚ ਚੰਗੇਰੀ

ਪ੍ਰਿਭਿਤਾ ਦੀ ਨਿਸ਼ਾਨੀ ਹੈ। ਔਵੈਜਾਰ ਇਸ ਵਿਚ ਅਦੁੱਤੀ ਸੀ। ਵਿਸ਼ੇਸ਼ ਪ੍ਰਤਿਭਾਸ਼ਾਲੀ ਕਵੀ ਅਤਿਅੰਤ ਸੂਖਮ ਮਾਰਮਿਕ ਤੱਥਾਂ ਨੂੰ ਸਭ ਦੀ ਸਮਝ ਆਣ ਵਾਂਗ ਸਰਲ, ਸੁਬੋਧ ਸੈਲੀ ਵਿਚ ਲਿਖਣਾ ਅਸਾਧਾਰਣ ਪ੍ਰਤਿਭਾ ਮੰਨਦੇ ਹਨ, ਉਹ ਇਸ ਨੂੰ ਅਲੌਕਿਕ ਵਪਾਰ ਮੰਨਦੇ ਹਨ। ਜਿਨ੍ਹਾਂ ਕਵੀਆਂ ਨੂੰ ਇਸ ਤਰ੍ਹਾਂ ਦੀ ਅਲੌਕਿਕ ਪ੍ਰਤਿਭਾ ਨਹੀਂ ਮਿਲੀ ਉਨ੍ਹਾਂ ਲਈ ਇਹ ਅਸੰਭਵ ਮੰਨਿਆ ਜਾਂਦਾ ਹੈ। ਕਾਵਿ ਦੇ ਖੇਤਰ ਵਿਚ ਵੀ ਕਵਿਤਵ ਸ਼ਕਤੀ ਦੀ ਵਰਤੋਂ ਕਰਨ ਵਿਚ ਔਵੈਯਾਰ ਦਾ ਕੋਈ ਮੁਕਾਬਲਾ ਨਹੀਂ।

ਸ਼ਕਤੀ ਭਾਵ ਮਨੁੱਖੀ ਜਨਮ ਪ੍ਰਾਪਤ ਕਰ ਕੇ ਧਰਮ, ਅਰਥ, ਕਾਮ, ਮੋਖ ਨਾਮੀ ਚਾਰ ਪਦਾਰਥਾਂ ਨੂੰ ਕੋਈ ਪ੍ਰਾਪਤ ਕਰ ਸਕਦਾ ਹੈ। ਉਨ੍ਹਾਂ ਵਿਚ 'ਵੀਡੂ' ਕਿਹਾ ਜਾਣ ਵਾਲਾ ਮੋਖ, ਮਨ ਅਤੇ ਬਚਨ ਦਾ ਅਪ੍ਰਗਟ ਹੋਣਾ, ਇਸ ਦੀ ਵਿਸਥਾਰ ਸਹਿਤ ਵਿਆ-ਖਿਆ ਕਰਨ ਦੀ ਥਾਂ ਮੋਖ ਪ੍ਰਾਪਤੀ ਦੇ ਸਾਧਨ ਈਸ਼ਵਰ ਭਗਤੀ ਨੂੰ ਹੀ ਪਹਿਲੇ ਅਧਿਆਏ ਵਿਚ ਦੱਸ ਕੇ ਦੂਸਰੀਆਂ ਤਿੰਨਾਂ ਸ਼ਕਤੀਆਂ ਦੀ ਵਿਆਖਿਆ, ਤਿਰੂਵਲ-ਕੁਵਰ ਉਹ 'ਮੁਪਾਲ' (ਤਿੰਨ ਭਾਗ) ਨਾਮੀ ਤਿਰੂਕੁਲ ਵਿਚ ਕੀਤਾ ਹੈ। ਇਕ ਹਜ਼ਾਰ ਤਿਨ ਸੌ ਤੀਹ 'ਕੁਰਲ' ਦੇ ਛੋਟੇ ਪਦਾਂ ਵਿਚ ਤਿਰੂਵਲਕੁਵਰ ਨੇ ਧਰਮ, ਅਰਥ, ਕਾਮ ਆਦਿ ਤਿੰਨਾਂ ਸ਼ਕਤੀਆਂ ਦੇ ਤੱਤਾਂ ਦੀ ਜੋ ਤਸਦੀਕ ਕੀਤੀ ਹੈ ਉਹ ਉਨ੍ਹਾਂ ਦੀ ਅਲੌਕਿਕ ਪ੍ਰਤਿਭਾ ਦਾ ਪ੍ਰਮਾਣ ਮੰਨਿਆ ਜਾਂਦਾ ਹੈ। ਇਸ ਬਾਰੇ ਔਵੈਜਾਰ ਨੇ 'ਮੋਖ' ਨੂੰ ਵੀ ਲੈ ਕੇ ਚਾਰੋਂ ਸ਼ਕਤੀਆਂ ਨੂੰ ਇਕ ਛੋਟੇ ਜਿਹੇ 'ਵੇਣਬਾ' (ਤਮਿਲ ਕਾਵਿ ਦਾ ਇਕ ਛੰਦ ਰੂਪ) ਰਾਹੀਂ ਪੇਸ਼ ਕੀਤਾ ਹੈ। ਉਹ ਅਦਭੁਤ ਵੇਣਬਾ ਇਸ ਤਰ੍ਹਾਂ ਹੈ :—

"ਇੰਦਲਰਮ: ਤੀਵਿਨੈਵਿਟਿਡਲ ਪੋਰੂਲ, ਏਗਜਾਨਰੁਮ, ਕਾਦਲਿਤਵਰ ਕਰੂਭੋਰੂ-ਮਿਤੂ ਆਦਰਵ ਪੈਟੱਦੇ ਇਨਬਮ, ਪਰਨੇ ਨਿਨੈਂਦੁਨ ਮੂਨਰੂਪ ਵਿੱਟਦੇ ਪੇਰਿਇੰਬਵੀਡੂ"

ਇਸ ਦਾ ਅਰਥ ਹੈ—ਦਾਨਸ਼ੀਲਤਾ—ਭਾਵ ਸੰਸਾਰ ਦੇ ਲੋਕਾਂ ਦੇ ਉਪਕਾਰ ਵਾਸਤੇ ਆਪਣੀ ਜਾਨ ਤੇ ਪੈਸਾ ਅਰਪਣ ਕਰ ਦੇਣਾ, ਆਪਣੇ ਸਰੀਰ ਤੇ ਬੋਲਾਂ ਨਾਲ, ਤਨ ਤੇ ਮਨ ਨਾਲ, ਕਰਮਾਂ ਨਾਲ ਦੂਸਰਿਆਂ ਦਾ ਦੁੱਖ ਦੂਰ ਕਰ ਕੇ ਉਨ੍ਹਾਂ ਦੀ ਭਲਾਈ ਕਰਨਾ। ਕਈ ਲੋਕ ਗਲਤੀ ਨਾਲ ਇਹ ਸਮਝਦੇ ਹਨ ਕਿ ਸਿਰਫ ਪੈਸਾ ਦੇਣਾ ਹੀ ਦਾਨਸ਼ੀਲਤਾ ਹੈ। ਦੂਸਰਿਆਂ ਲਈ ਆਪਣੀ ਜਾਨ ਕੁਰਬਾਨ ਕਰਨਾ ਵੀ ਦਾਨਸ਼ੀਲਤਾ ਹੈ ਨਾ? ਪੈਸਾ ਖਰਚ ਕਰਨ ਵਰਗੇ ਸੰਸਾਰਕ ਸੁੱਖਾਂ ਨੂੰ ਛੱਡਣ ਦੀ ਯੋਗਤਾ ਪ੍ਰਗਟ ਕਰਨ ਦੀ ਸਿਖਿਆ ਦੇਣਾ ਵੀ ਦਾਨਸ਼ੀਲਤਾ ਨਹੀਂ ਹੈ?

ਕੁਝ ਪ੍ਰਾਪਤ ਕਰਨ ਦੀ ਆਸ ਤੋਂ ਬਿਨਾਂ ਦੂਸਰਿਆਂ ਦੇ ਦੁੱਖ ਨਿਵਾਰਨ ਕਰਨ ਲਈ ਜੋ ਵੀ ਕੰਮ ਜਾਂ ਸਹਾਇਤਾ ਕੀਤੀ ਜਾਂਦੀ ਹੈ, ਉਹ ਦਾਨਸ਼ੀਲਤਾ ਹੈ। ਇਹੀ ਮਨੁੱਖ ਲਈ ਇਸ ਸੰਸਾਰਕ ਜੀਵਨ ਵਿਚ ਧਰਮ ਹੈ ਭਾਵ ਕਰਤੱਵ ਹੈ। ਹੁਣ ਆਰੀਆ ਦੇ ਕੀ ਅਰਥ ਹਨ? ਦੁਰਾਚਾਰ ਜਾਂ ਭੈੜੇ ਕੰਮ ਨਾ ਕਰ ਕੇ ਆਪਣੀ ਬੁੱਧੀ ਤੇ ਸਰੀਰਕ ਮਿਹਨਤ ਨਾਲ ਖਾਣਾ, ਕਪੜੇ ਤੇ ਜੀਵਨ ਦੀਆਂ ਜ਼ਰੂਰੀ ਚੀਜ਼ਾਂ, ਘੋੜਾ, ਗਹਿਣੇ, ਵਾਜੇ,

ਸਿਲਾ ਮੂਰਤੀਆਂ ਆਦਿ ਭੋਗ ਵਿਲਾਸ ਦੀਆਂ ਚੀਜ਼ਾਂ ਨੂੰ ਪ੍ਰਾਪਤ ਕਰਨ ਲਈ ਗਿਰਵੀ ਤੌਰ ਤੇ ਰਖੀਆਂ ਸੋਨੇ ਦੀਆਂ ਅਸ਼ਰਫੀਆਂ, ਚਾਦੀ ਦੇ ਸਿੱਕੇ, ਕਾਗਜ ਦੇ ਨੋਟ ਆਦਿ ਧਨ ਭਾਵ ਅਰਥ ਮੰਨੇ ਜਾਂਦੇ ਹਨ। ਚੰਗੇ ਕੰਮਾਂ ਨਾਲ ਕਮਾਇਆ ਧਨ ਹੀ ਸੁਖਦਾਇਕ ਹੈ। ਭੈੜੇ ਕੰਮਾਂ ਨਾਲ ਕਮਾਇਆ ਧਨ ਕਈਂ ਦੁੱਖਾ ਤੇ ਮੁਸੀਬਤਾਂ ਦਾ ਕਾਰਨ ਬਣ ਜਾਵੇਗਾ। ਇਸ ਲਈ ਭੈੜੀਆਂ ਪ੍ਰਵਿਰਤੀਆਂ ਨੂੰ ਛੱਡ ਕੇ ਚੰਗੇ ਕੰਮਾਂ ਨਾਲ ਜਿਹੜਾ ਧਨ ਕਮਾਇਆ ਜਾਂਦਾ ਹੈ ਉਸ ਨੂੰ 'ਅਰਥ' ਕਿਹਾ ਜਾਦਾ ਹੈ। ਔਵੈਯਾਰ ਦੇ ਕਥਨ ਅਨੁਸਾਰ ਭੈੜੇ ਕੰਮਾ ਨਾਲ ਕਮਾਇਆ ਪੈਸਾ ਦੁੱਖਾਂ ਦਾ ਭੰਡਾਰ ਹੈ।

ਔਵੈਯਾਰ ਵਿਚ 'ਇੰਬਮ' ਦੀ ਪ੍ਰੀਭਾਸ਼ਾ ਬਹੁਤ ਮਹੱਤਵਪੂਰਣ ਹੈ। ਸਾਡੇ ਬਜੁਰਗਾ ਨੇ ਪਿਆਰ ਦੇ ਸੁੱਖ ਨੂੰ 'ਇੰਬਮ' ਮੰਨਿਆ ਹੈ। ਪੈਸਾ ਇਕੱਠਾ ਕਰਨ ਜਾਂ ਧਰਮ ਨਿਭਾਉਣ ਨਾਲ ਸੁੱਖ ਘੱਟ ਮਿਲੇਗਾ ਪਰ ਪਿਆਰ ਦੇ ਸੁੱਖ ਲਈ ਉਸ ਦੇ ਆਨੰਦ ਨੂੰ ਵਧਾਉਣ ਵਿਚ ਇਹ ਸਹਾਇਕ ਹੁੰਦੇ ਹਨ, ਇਸ ਲਈ ਇਕ ਹੱਦ ਤੱਕ ਇਨ੍ਹਾ ਨੂੰ ਸੁੱਖ ਮੰਨ ਸਕਦੇ ਹਾਂ। ਮਨੁੱਖ ਸੁਆਦਲੀਆ ਚੀਜਾ ਖਾਣ, ਮਾਨਸਿਕ ਖ਼ੁਸ਼ੀ ਦੇਣ ਵਾਲਾ ਸੰਗੀਤ ਸੁਣਨ, ਖ਼ੂਬਸੂਰਤ ਫੁੱਲਾਂ ਦੀ ਮਹਿਕ ਲੈਣ ਆਦਿ ਇੰਦਰਿਆਵੀ ਸੁੱਖਾਂ ਦੀ ਸੁੱਖਮਈ ਅਨੁਭੂਤੀ ਲਈ ਲਲਚਾਉਂਦੇ ਅਤੇ ਉਨ੍ਹਾਂ ਨੂੰ ਪ੍ਰਾਪਤ ਕਰਨ ਲਈ ਮਿਹਨਤ ਕਰਦੇ ਹਨ। ਕਿਸੇ ਚੀਜ਼ ਨੂੰ ਪ੍ਰਾਪਤ ਕਰਨ ਦਾ ਸੁੱਖ, ਵਡਿਆਈ ਦਾ ਸੁੱਖ, ਅਜਿਹੇ ਅਸੰਖਾਂ ਛੋਟੇ-ਮੋਟੇ ਸੁੱਖਾਂ ਪਿੱਛੇ ਦੌੜਦੇ ਹਨ। ਉਨ੍ਹਾ ਲਈ ਮਿਹਨਤ ਕਰਦੇ ਹਨ। ਪਰ ਇਹ ਸਾਰੇ ਕੁਝ ਕੁ ਪਲਾਂ ਦੇ ਛਿਣ-ਭੰਗਰੇ ਸੁੱਖ ਹਨ, ਅਜਿਹਾ ਮੰਨ ਕੇ ਸਾਡੇ ਬਜੁਰਗਾਂ ਨੇ ਇਨ੍ਹਾਂ ਨੂੰ 'ਇੰਬਮ' ਨਹੀਂ ਸੀ ਮੰਨਿਆ। ਵਡਿਆਈ ਤੇ ਪ੍ਰਾਪਤੀ ਆਦਿ 'ਧਰਮ' ਤੇ 'ਅਰਥ' ਦੀਆਂ ਪ੍ਰਾਪਤੀਆਂ ਹਨ ਜੋ ਕਿ ਆਤਮ ਸੁਖਾਂ ਦੀ ਪ੍ਰਾਪਤੀ ਵਿਚ ਵਧੇਰੇ ਸਹਾਇਕ ਨਹੀਂ ਹੁੰਦੀਆ—ਇਸ ਲਈ ਇਨ੍ਹਾਂ ਨੂੰ 'ਇੰਬਮ' ਜਾ ਕਾਮ-ਖੰਡ ਵਿਚ ਨਹੀਂ ਰਖਿਆ ਜਾ ਸਕਦਾ (ਤਮਿਲ ਵਿਚ ਇੰਬਮ ਤੋਂ ਭਾਵ ਹੈ—ਵਾਸਨਾ-ਵਿਹੂਣਾ ਸੁੱਖ ਤੇ ਆਨੰਦ)।

ਕੰਡੂ ਕੇਟੁੱ ਣੜੂਯਿਤੁਰਤੁਦੁਰਿਯੁ ਮੈਪੁਲਵੁਮ

ਔਣਡੋਡੀਲ ਕੱਣੇਯੁਲ

ਇਸ ਪਦ ਦਾ ਅਰਥ ਹੈ—ਪੰਜ ਗਿਆਨ ਇੰਦਰੀਆਂ ਦੇ ਸੁੱਖ ਪ੍ਰਾਪਤੀ ਪ੍ਰਕਾਸਮਾਨ "ਰੂਪ, ਛੋਹ, ਖੁਸ਼ਬੂ, ਰਸ, ਸ਼ਬਦ ਆਦਿ ਗਹਿਣਿਆਂ ਨਾਲ ਸਜੀ ਇਸ ਨਾਰੀ ਵਿਚ ਹੀ ਹਨ।"

ਪਿਆਰ ਦਾ ਸੁੱਖ ਭਾਵ ਇੰਬਮ, ਮਨ, ਪ੍ਰਾਣ ਤੇ ਆਤਮਾ ਨੂੰ ਇਕੋ ਵੇਲੇ ਸੁੱਖ ਪਹੁੰਚਾਣ ਨਾਲ ਜੋ ਸੁੱਖ ਮਿਲਦਾ ਹੈ ਉਸ ਸੁੱਖ ਦਾ ਅਨੁਭਵ ਸਾਰੇ ਸੰਸਾਰਕ ਸੁੱਖਾਂ ਨਾਲੋਂ ਵਧੇਰੇ ਅਲੌਕਿਕ ਹੁੰਦਾ ਹੈ। ਇਸੇ ਲਈ ਮਨੁੱਖੀ ਜਨਮ ਤੋਂ ਬਾਅਦ ਇਕ ਬੰਦੇ ਨੇ ਜਿਨ੍ਹਾ ਸ਼ਕਤੀਆਂ ਨੂੰ ਪ੍ਰਾਪਤ ਕਰਨਾ ਹੈ ਇਸ ਬਾਰੇ ਵਿਚਾਰ ਕਰਦਿਆਂ ਸਾਡੇ ਬਜੁਰਗਾਂ ਨੇ 'ਪਿਆਰ ਦੇ ਸੁੱਖ ਨੂੰ ਹੀ' ਇੰਬਮ ਦਾ ਨਾਮ ਦਿਤਾ ਹੈ। ਆਮ ਤੌਰ ਤੇ ਇੰਬਮ ਦੇ

ਨਾਮ ਨਾਲ ਜੋ ਖਾਸ ਸੁੱਖ ਦੱਸਿਆ ਗਿਆ ਹੈ ਉਹ ਸੁਖਾਵਾਂ ਅਨੁਭਵ ਸਿਰਫ ਪਿਆਰ ਵਿਚ ਹੀ ਹੈ, ਇਸ ਪਿਆਰ ਦੇ ਅਲੌਕਿਕ ਅਨੁਭਵ ਨੂੰ ਭੋਗਣ ਦਾ, ਅਨੁਭਵ ਕਰਨ ਦਾ ਰਸਤਾ ਕੀ ਹੈ ? ਇਸ ਨੂੰ ਔਵੈਯਾਰ ਨੇ ਸੁੰਦਰ, ਮਿੱਠੇ ਤੇ ਸ਼ਕਤੀਸ਼ਾਲੀ ਸ਼ਬਦਾਂ ਵਿਚ ਪੇਸ਼ ਕੀਤਾ ਹੈ ।

ਔਵੈਯਾਰ ਕਹਿੰਦਾ ਹੈ ਕਿ—ਮਰਦ ਦਾ ਇਸਤਰੀ ਨਾਲ ਤੇ ਇਸਤਰੀ ਦਾ ਮਰਦ ਨਾਲ ਪਿਆਰ ਹੋਵੇ ਅਤੇ ਉਹ ਮਨ, ਬਚਨ, ਕਰਮ ਵਿਚ ਦ੍ਰਿੜ ਰਹਿ ਕੇ ਇਕ ਦੂਸਰੇ ਨੂੰ ਪਿਆਰ ਕਰਦੇ ਰਹਿਣ ਅਤੇ ਇਕ ਮਨ ਹੋ ਕੇ ਇਕ ਦੂਸਰੇ ਦੇ ਖ਼ੂਨ ਵਿਚ ਰਚ ਮਿੱਚ ਕੇ, ਮਿਲਾਪ ਦੇ ਸੁੱਖ ਦਾ ਆਨੰਦ ਮਾਣਨ ਤਾ ਉਹ ਮਿਲਣ ਦਾ ਅਨੁਭਵ ਹੀ ਇੰਬਮ ਭਾਵ ਸੁੱਖ ਹੈ ।

ਹੁਣ ਇਸ ਬਾਰੇ ਵਿਚਾਰ ਕਰੀਏ ਕਿ 'ਮੋਖ' (ਵੀਡੂ) ਤੋਂ ਕੀ ਭਾਵ ਹੈ—ਈਸ਼ਵਰ ਨੂੰ ਆਪਣੇ ਹਿਰਦੇ ਵਿਚ ਵਸਾ ਕੇ, ਹੰਕਾਰ ਦੀ ਭਾਵਨਾ ਨੂੰ ਤਿਆਗ ਕੇ, ਆਪਣੀ ਜਿੰਦ-ਜਾਨ ਈਸਵਰ ਦੇ ਧਿਆਨ ਵਿਚ ਲਗਾ ਕੇ, ਉਪਰਲੀਆ ਤਿੰਨ ਸ਼ਕਤੀਆਂ ਤੋਂ ਨਿਰਲੇਪ ਰਹਿਣਾ ਹੀ 'ਮੋਖ' ਹੈ । ਇਹ ਮੰਨਣਾ ਬਹੁਤ ਵੱਡੀ ਗਲਤੀ ਹੈ ਕਿ ਇਸ ਮੁਕਤੀ ਨੂੰ ਪ੍ਰਾਪਤ ਕਰਨ ਨਾਲ ਕੋਈ ਹੋਰ ਤਿੰਨਾਂ ਸ਼ਕਤੀਆਂ ਨਾਲ ਜੁੜ ਕੇ ਨਿਕੰਮਾ ਹੋ ਜਾਵੇਗਾ । ਜਦੋਂ ਤੱਕ ਸਰੀਰ ਵਿਚ ਜਾਨ ਹੈ ਈਸ਼ਵਰ ਦੀ ਬਣਾਈ ਇਹ ਪ੍ਰਕਿਰਤੀ ਕਿਸੇ ਨੂੰ ਨਿਕੰਮਾ ਨਹੀਂ ਰਹਿਣ ਦੇਵੇਗੀ ।

ਭਗਵਤ ਗੀਤਾ ਵਿਚ ਭਗਵਾਨ ਨੇ ਕਿਹਾ ਹੈ ਕਿ ਕੋਈ ਵੀ ਮਰਦ (ਮਨ ਨਾਲ, ਬਚਨ ਨਾਲ, ਸਰੀਰ ਨਾਲ) ਇਕ ਛਿਣ ਲਈ ਵੀ ਕਿਉਂ ਨਾ ਹੋਵੇ, ਕੋਈ ਵੀ ਕਰਮ ਕੀਤੇ ਬਿਨਾ ਨਹੀਂ ਰਹਿ ਸਕਦਾ । ਪ੍ਰਕਿਰਤਕ ਗੁਣਾਂ ਕਰ ਕੇ ਸਾਰੇ ਲੋਕ ਨਿਰੰਤਰ ਕਾਰਜਸ਼ੀਲ ਰਹਿਣ ਲਈ ਮਜਬੂਰ ਹੋ ਜਾਦੇ ਹਨ ।

ਔਵੈਯਾਰ ਦੇ ਗ੍ਰੰਥਾਂ ਤੋਂ ਉਦਾਹਰਣ ਲੈ ਕੇ ਉਨ੍ਹਾਂ ਦੇ ਉਪਦੇਸਾਤਮਕ-ਵਾਕਾ ਤੇ ਉਪਦੇਸ਼ਾਤਮਕ ਭਾਸਾਵਾਂ ਦੀ ਵਿਆਖਿਆ ਕਰ ਕੇ ਉਨ੍ਹਾ ਦੀ ਪ੍ਰਤਿਭਾ ਨੂੰ ਪ੍ਰਮਾਣਿਤ ਕਰਨਾ ਹੋਵੇ ਤਾਂ ਬਹੁਤ ਸਾਰੇ ਸਫੇ ਲਿਖਣੇ ਪੈਣਗੇ । ਮੇਰਾ ਲੇਖ ਤਾ ਵੈਸੇ ਹੀ ਬਹੁਤ ਲੰਬਾ ਹੋ ਗਿਆ ਹੈ । ਇਸ ਮਹਾਨ ਪ੍ਰਤਿਭਾ ਵਾਲੀ ਕਵਿਤਰੀ ਬਾਰੇ ਅਜੋਕੀ ਪੀੜ੍ਹੀ ਦੇ ਜਾਣਨ ਲਈ ਜਿਹੜੀਆ ਮਹੱਤਵਪੂਰਣ ਗੱਲਾਂ ਹਨ ਉਨ੍ਹਾ ਵਿਚੋਂ ਜਿਹੜੀਆਂ ਮੈਨੂੰ ਵਧੇਰੇ ਜ਼ਰੂਰੀ ਲੱਗੀਆਂ ਹਨ ਉਨ੍ਹਾਂ ਨੂੰ ਇਕ ਹੋਰ ਲੇਖ ਵਿਚ ਸੰਖੇਪ ਰੂਪ ਵਿਚ ਦੱਸਣ ਦਾ ਵਿਚਾਰ ਬਣਾ ਰਿਹਾ ਹਾ ।

ਮੇਰੀਆਂ ਸਤਿਕਾਰ ਤੇ ਪਿਆਰ ਯੋਗ ਤਮਿਲਨਾਡ ਦੀਓ ਭੈਣੋ ! ਇਸ ਪੁਰਾਣੇ ਤਮਿਲਨਾਡ ਦੀ ਸੰਸਕ੍ਰਿਤੀ ਅਤੇ ਸਭਿਅਤਾ ਦਾ ਉੱਜਲਾ ਭਵਿੱਖ ਤੁਹਾਡੀ ਵਿਦਿਆ ਤੇ ਸਾਧਨਾ ਉਪਰ ਨਿਰਭਰ ਹੈ । ਅੱਜ ਇਸ ਘੜੀ ਵਿਚ ਇਹ ਦੁਨੀਆ ਪ੍ਰਚੰਡ, ਪ੍ਰਲੋ ਭਰੀ ਹਨੇਰੀ ਵਾਂਗ ਵਿਦ੍ਰੋਹ, ਉਥਲ-ਪੁਥਲ ਮਚਾ ਦੇਣ ਵਾਲੇ ਸੰਘਰਸ਼, ਉਲਟ ਪੁਲਟ ਹੋਣ

ਦੇ ਬਾਵਜੂਦ, ਤੂਫਾਨੀ ਸਾਗਰ ਵਿਚ, ਡਾਵਾਂਡੋਲ ਹੁੰਦੀ ਛੋਟੀ ਜਿਹੀ ਬੇੜੀ ਵਾਂਗ, ਹਿਲਦੀ ਜੁਲਦੀ, ਡੁਬਦੀ, ਉਭਰਦੀ, ਚਕਰਾਂਦੀ, ਟਕਰਾਂਦੀ ਰਹਿੰਦੀ ਹੈ ।

ਈਸ਼ਵਰ ਕਿਰਪਾ ਕਰੇ—ਇਸ ਪ੍ਰਲੋ ਵਿਚ ਤਮਿਲ ਸੰਸਕ੍ਰਿਤੀ ਅਤੇ ਸਭਿਅਤਾ ਚੂਰ-ਚੂਰ ਨਾ ਹੋ ਜਾਵੇ । ਪਰਮਾਤਮਾ ਤੁਹਾਡੇ ਉਪਰ ਕ੍ਰਿਪਾ ਕਰੇ ਕਿ ਤੁਸੀਂ ਆਪਣੀ ਵਿਦਿਆ, ਬੁਧੀ, ਚਰਿਤਰ ਦੀ ਮਹੱਤਤਾ ਤੇ ਸੁਤੰਤਰਤਾ ਰਾਹੀਂ ਇਸ ਮਹਾਨ ਸੰਸਕ੍ਰਿਤੀ ਨੂੰ ਖਤਮ ਹੋਣ ਤੋਂ ਬਚਾਓ ।

# ਤੀਸਰਾ ਭਾਗ : ਸਮਾਜ

1. ਜਾਤ-ਪਾਤ ਦੀ ਸਮੱਸਿਆ
2. ਪੁਰਾਤਨ ਸੰਸਾਰ
3. ਪਸ਼ੂ ਪੰਛੀ
4. ਅਨੰਤ ਸ਼ਕਤੀ
5. ਤਮਿਲ ਭਾਸ਼ਾ
6. ਸੁਤੰਤਰਤਾ
7. ਸਭਿਅਤਾ ਦਾ ਮੂਲ ਸ੍ਰੋਤ

# ਜ਼ਾਤ-ਪਾਤ ਦੀ ਸਮੱਸਿਆ

ਭਾਰਤ ਵਿਚ ਖਾਸ ਤੌਰ ਤੇ ਦੋ ਤਰ੍ਹਾ ਦੀਆਂ ਮੁਸਕਲਾ ਹਨ। ਇਕ ਤਾਂ ਪੈਸੇ ਦੀ ਘਾਟ ਅਤੇ ਦੂਸਰਾ ਜਾਤ-ਪਾਤ ਦੀ ਸਮੱਸਿਆ। ਪੈਸੇ ਦੀ ਘਾਟ ਨਾਲ ਢਿੱਡ ਭਰ ਕੇ ਅਨਾਜ ਨਾ ਮਿਲਣ ਦੀ ਤ੍ਰਾਸਦੀ ਜੁੜੀ ਹੋਈ ਹੈ। ਸਾਡੇ ਦੇਸ ਵਿਚ ਅਨਾਜ ਤੇ ਹੋਰ ਖਾਣ ਵਾਲੀਆ ਚੀਜਾ ਨੂੰ ਨਿਰਯਾਤ ਕਰਨ ਉੱਪਰ ਰੋਕ ਲਗਾਣਾ ਇਸ ਦੁੱਖ ਤੋਂ ਛੁਟਕਾਰੇ ਦਾ ਇਕੋ ਇਕ ਰਸਤਾ ਹੈ। ਇੰਗਲੈਂਡ ਵਰਗੇ ਕੁਝ ਦੇਸ਼ਾਂ ਵਿਚ ਸਵੇਰੇ ਬਿਸਤਰਾ ਛੱਡਦਿਆ ਹੀ ਨਾਸਤੇ ਲਈ ਦੱਖਣੀ ਅਮਰੀਕਾ ਤੋਂ ਮੰਗਵਾਈ ਮੱਛੀ ਖਾਣ ਲਈ ਮਿਲਦੀ ਹੈ। ਮੱਖਣ ਆਸਟਰੇਲੀਆ ਦਾ ਹੁੰਦਾ ਹੈ। ਸਾਡੇ ਦੇਸ ਦੀ ਇਹ ਹਾਲਤ ਨਹੀਂ। ਸਾਡੀ ਮਿੱਟੀ ਬਹੁਤ ਹੀ ਉਪਜਾਊ ਹੈ। ਇਹ ਮਿੱਟੀ ਸਾਡੇ ਦੇਸ਼ ਦੇ ਲੋਕਾਂ ਨੂੰ ਬਹੁਤ ਸਾਰੀਆ ਖਾਣ ਦੀਆ ਚੀਜਾ ਪ੍ਰਦਾਨ ਕਰਦੀ ਹੈ। ਸਾਡੇ ਦੇਸ਼ ਦੀ ਇਹ ਹਾਲਤ ਨਹੀਂ ਕਿ ਜੇ ਬਹੁਤ ਸਾਰਾ ਪੈਸਾ ਇਕੱਠਾ ਕਰ ਕੇ ਨਾ ਰਖੀਏ ਤਾਂ ਖਾਣ ਦੀਆਂ ਚੀਜਾਂ ਦੀ ਘਾਟ ਹੋ ਜਾਵੇਗੀ, ਅਨਾਜ ਵੇਖਣਾ ਨਸੀਬ ਨਹੀਂ ਹੋਵੇਗਾ ਆਦਿ। ਜਦੋਂ ਹੀ ਖਾਣ ਵਾਲੀਆ ਚੀਜਾਂ ਦਾ ਨਿਰਯਾਤ ਰੋਕ ਦਿਆਂਗੇ ਉਦੋਂ ਹੀ ਸਾਡੇ ਲੋਕਾਂ ਨੂੰ ਚੰਗੀਆਂ ਖਾਣ ਦੀਆ ਚੀਜਾ ਮਿਲਣ ਲੱਗ ਪੈਣਗੀਆਂ। ਜੇ ਅਸੀਂ ਇਸ ਪਾਸੇ ਸਫਲਤਾ ਪ੍ਰਾਪਤ ਕਰਨੀ ਹੈ ਤਾਂ ਇੱਥੋਂ ਦੇ ਵਪਾਰੀਆ ਨੂੰ ਐਸੇ ਤਰੀਕੇ ਅਪਨਾਉਣ ਲਈ ਮਜ਼ਬੂਰ ਕਰੀਏ ਕਿ ਉਨ੍ਹਾ ਦਾ ਉਦੇਸ ਸਿਰਫ ਢਿੱਡ ਪਾਲਣਾ ਨਾ ਹੋਵੇ ਸਗੋਂ ਵਪਾਰ ਰਾਹੀਂ ਉਸ ਨੂੰ ਵੀ ਫਾਇਦਾ ਹੋਵੇ ਅਤੇ ਆਮ ਲੋਕਾ ਨੂੰ ਵੀ ਮੁਸ਼ਕਲ ਨਾ ਹੋਵੇ। ਇਸ ਤਰ੍ਹਾਂ ਖਾਣ ਵਾਲੀਆਂ ਚੀਜਾ ਨੂੰ ਬਾਹਰ ਨਾ ਭੇਜ ਕੇ ਪਿੰਡਾਂ ਤੇ ਸਹਿਰਾਂ ਦੇ ਉਨ੍ਹਾਂ ਲੋਕਾ ਨੂੰ ਦਿਤੀਆਂ ਜਾਣ ਜਿਨ੍ਹਾਂ ਕੋਲ ਖਾਣ ਲਈ ਕੁਝ ਵੀ ਨਹੀਂ ਅਤੇ ਬਦਲੇ ਵਿਚ ਉਨ੍ਹਾਂ ਤੋਂ ਉਚਿਤ ਕੰਮ ਲਿਆ ਜਾਵੇ। ਇਸ ਤਰ੍ਹਾਂ ਮਿਹਨਤ ਦੇ ਬਦਲੇ ਖਾਣ ਵਾਲੀਆਂ ਚੀਜਾਂ ਵੰਡਣ ਦਾ ਪ੍ਰਬੰਧ ਕਰਨਾ ਬੜਾ ਅਸਾਨ ਹੋਵੇਗਾ।

ਹੁਣ ਜਗਨਨਾਥਪੁਰੀ ਵਿਚ ਅਤੇ ਆਸ-ਪਾਸ ਦੇ ਪ੍ਰਦੇਸ਼ਾਂ ਵਿਚ ਖਤਰਨਾਕ ਕਾਲ ਪਿਆ ਹੈ। ਸਾਡੇ ਦੇਸ ਦੇ ਰਾਜੇ, ਮਹਾਰਾਜੇ, ਜ਼ਿਮੀਂਦਾਰ, ਜਗੀਰਦਾਰ, ਸਾਹੂਕਾਰ, ਪੰਡਤ, ਸ਼ਾਸਤ੍ਰੀ, ਵਪਾਰੀ, ਵਕੀਲ ਅਤੇ ਹੋਰ ਵੱਡੇ ਵੱਡੇ ਅਫ਼ਸਰ ਆਦਿ ਆਪਣਾ ਢਿੱਡ ਵਧਾਈ ਜਾ ਰਹੇ ਹਨ ਅਤੇ ਵਧੀਆ ਮਿਠਾਈਆਂ ਨੂੰ ਇਸ ਤਰ੍ਹਾਂ ਰੱਜ ਕੇ ਖਾ ਰਹੇ

ਹਨ ਕਿ ਬਦਹਜ਼ਮੀ ਦਾ ਸ਼ਿਕਾਰ ਹੋ ਜਾਣ। ਸਾਰੀ ਦੁਨੀਆਂ ਦੇ ਕਿਸੇ ਵੀ ਦੇਸ਼ ਵਿਚ ਇਸ ਤਰ੍ਹਾਂ ਦੀ ਭੈੜੀ ਹਾਲਤ ਨਹੀਂ ਦੇਖੀ ਜਾਂਦੀ। ਸਿਰਫ ਸਾਡੇ ਦੇਸ਼ ਵਿਚ ਹੀ ਲਗਾਤਾਰ ਕਾਲ ਪੈ ਰਿਹਾ ਹੈ ਅਤੇ ਕਾਲ ਦਾ ਸਿਕਾਰ ਹੋਏ ਲੋਕ ਲਗਾਤਾਰ ਮਰਦੇ ਮਿਟਦੇ ਰਹਿੰਦੇ ਹਨ। ਇਸ ਭਾਰੀ ਨੁਕਸਾਨ ਅਤੇ ਘੋਰ ਬੇਇਨਸਾਫੀ ਤੋਂ ਬਚਣ ਦਾ ਕੋਈ ਤਰੀਕਾ ਜਾਂ ਰਸਤਾ ਉਨ੍ਹਾਂ ਲੋਕਾਂ ਨੂੰ ਸਮਝ ਨਹੀਂ ਆ ਰਿਹਾ। ਇਸ ਦਾ ਖਿਆਲ ਆਉਂਦਿਆਂ ਹੀ ਮੈਨੂੰ ਬੜਾ ਦੁੱਖ ਹੁੰਦਾ ਹੈ। ਇਤਨੀਆ ਮੁਸੀਬਤਾਂ ਵਿਚ ਜ਼ਾਤ-ਪਾਤ ਦਾ ਅਤਿਆਚਾਰ ਹੋਰ ਦੁੱਖੀ ਕਰ ਰਿਹਾ ਹੈ।

ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਜ਼ਿਆਦਾਤਰ ਨੀਵੀਂ ਜਾਤ ਵਾਲਿਆਂ ਦੀ ਹਾਲਤ ਹੀ ਮਾੜੀ ਹੈ। ਉਹ ਹੀ ਵਧੇਰੇ ਮਿਹਨਤੀ ਹਨ। ਜੋ ਮਿਹਨਤ ਕਰ ਕੇ ਰੁਜ਼ਗਾਰ ਢੂੰਡਦਾ ਹੈ ਉਹੀ ਵਧੇਰੇ ਸ਼ਕਤੀਸ਼ਾਲੀ ਬਣੇਗਾ। ਬੇ-ਇਨਸਾਫੀ ਕਿੱਥੇ ਨਹੀਂ ਹੈ? ਸਾਰੇ ਸੰਸਾਰ ਵਿਚ ਫੈਲੀ ਹੋਈ ਹੈ ਤਾਂ ਵੀ ਸਾਡੇ ਦੇਸ਼ ਵਰਗੀ ਭੈੜੀ ਹਾਲਤ ਹੋਰ ਕਿਧਰੇ ਵੀ ਨਹੀਂ।

ਇਸ ਪਿੰਡ (ਕਡੈਯਮ) ਵਿਚ ਇਕ ਅਮੀਰ ਘਰ ਵਿਚ ਕਿਸੇ ਵਿਸੇਸ਼ ਜਲਸੇ ਲਈ ਸੰਕਰ ਨਾਯਨਾਰ ਮੰਦਰ ਤੋਂ ਹਾਥੀ ਲੈ ਆਏ ਹਨ। ਉਹ ਹਾਥੀ ਅਠਾਰਾਂ ਸਾਲ ਦਾ ਹੈ। ਸੁਣਿਆ ਹੈ ਕਿ ਉਹ ਬੜਾ ਦੁਸ਼ਟ ਹਾਥੀ ਹੈ। ਇਸੇ ਲਈ ਪਿੰਡ ਦੇ ਲੋਕਾਂ ਦੀਆ ਟੋਲੀਆਂ ਉਸ ਨੂੰ ਦੇਖਣ ਜਾਂਦੀਆਂ ਹਨ। ਮੈਂ ਵੀ ਅੱਜ ਸਵੇਰੇ ਆਪਣੇ ਇਕ ਦੋਸਤ ਨਾਲ ਉਹ ਹਾਥੀ ਦੇਖਣ ਗਿਆ। ਇਸ ਵਿਚ ਖਾਸ ਗੱਲ ਇਹ ਸੀ ਕਿ ਇਸ ਦੇ ਮਹਾਵਤਾਂ ਵਿਚੋਂ ਦੋ ਬ੍ਰਾਹਮਣ ਨੌਜਵਾਨ ਹਨ ਅਤੇ ਇਕ ਸੇਵਔਦੁਵਾਰ (ਪੁਜਾਰੀ) ਵੰਸ ਦਾ ਹੈ। ਆਮ ਤੌਰ ਤੇ ਮੁਸਲਮਾਨ ਜਾਂ ਹਿੰਦੂਆਂ ਵਿਚ ਨੀਵੀਂ ਜਾਤ ਵਾਲੇ ਹੀ ਮਹਾਵਤ ਬਣਦੇ ਹਨ। ਇਸ ਹਾਥੀ ਨੂੰ ਤਾਂ ਬ੍ਰਾਹਮਣ ਮਹਾਵਤ ਮਿਲੇ ਹਨ।

ਉਨ੍ਹਾਂ ਵਿਚੋਂ ਇਕ ਬ੍ਰਾਹਮਣ ਮਹਾਵਤ ਨਾਲ ਮੈਂ ਉਸ ਹਾਥੀ ਦੇ ਸੁਭਾਅ ਬਾਰੇ ਗੱਲਾਂ ਕਰ ਰਿਹਾ ਸੀ। ਨਦੀ ਵਲ ਨਹਾਉਣ ਜਾਂਦਿਆਂ ਮੈਂ ਉਸ ਨੂੰ ਉਸੇ ਹਾਥੀ ਨੂੰ ਬੇਦਰਦੀ ਨਾਲ ਮਾਰਦਿਆਂ ਦੇਖਿਆ ਸੀ। ਇਸ ਲਈ ਉਪਰੋਕਤ ਘਟਨਾ ਯਾਦ ਕਰਵਾਉਂਦਿਆਂ ਕਿਹਾ—"ਜਾਨਵਰਾਂ ਨਾਲ ਪਿਆਰ ਵਾਲਾ ਵਿਹਾਰ ਕਰਨਾ ਚਾਹੀਦਾ ਹੈ। ਬੇਦਰਦੀ ਨਾਲ ਮਾਰ ਕੁੱਟ ਕੇ ਉਨ੍ਹਾਂ ਨੂੰ ਸਿੱਖਿਆ ਦੇਣਾ ਠੀਕ ਨਹੀਂ।" ਬਸ ਮੇਰੇ ਕਹਿਣ ਦੀ ਦੇਰ ਸੀ ਕਿ ਉਹ ਆਪਣੇ ਸ਼ਾਸਤ੍ਰ-ਗਿਆਨ ਦਾ ਬਸਤਾ ਖੋਲ ਕੇ ਲੰਬਾ-ਚੌੜਾ ਭਾਸ਼ਣ ਦੇਣ ਲੱਗ ਪਿਆ। ਉਹ ਬੋਲਿਆ "ਇਹ ਹਾਥੀ ਨੀਵੀਂ ਜ਼ਾਤ ਦਾ ਹੈ। ਹਾਥੀਆਂ ਵਿਚ ਵੀ ਬ੍ਰਾਹਮਣ, ਖਤਰੀ, ਵੈਸ਼, ਸੂਦਰ ਆਦਿ ਚਾਰ ਪ੍ਰਮੁੱਖ ਸ੍ਰੇਣੀਆ ਹਨ। ਹਰ ਸ਼੍ਰੇਣੀ ਦੀਆਂ ਅਗੋਂ ਕਈ ਉਪ-ਜਾਤੀਆਂ ਵੀ ਹਨ। ਇਨ੍ਹਾਂ ਵਿਚੋਂ ਇਹ ਹਾਥੀ ਸੂਦਰ ਜ਼ਾਤ ਦਾ ਹੈ। ਸੂਦਰ ਜ਼ਾਤ ਵਾਲਿਆਂ ਵਿਚ 'ਈਸ਼ਵਰ' ਨਾਮ ਜ਼ਾਦਾ ਹੈ ਨਾ? ਵੈਸੇ ਇਹ ਹਾਥੀ ਵੀ 'ਵੀਰਨ' ਸ਼੍ਰੇਣੀ ਦਾ ਹੈ।......"

ਇਸ ਤਰ੍ਹਾਂ ਉਸ ਮਹਾਵਤ ਨੇ ਲੰਬੀ ਕਥਾ ਸੁਣਾਈ।

ਜਾਤ-ਪਾਤ ਦੀ ਭਾਵਨਾ ਸਾਡੇ ਦਿਲਾਂ ਵਿਚ ਜਿੰਨੀ ਡੂੰਘਾਈ ਨਾਲ ਬੈਠ ਗਈ ਹੈ ਉਸੇ ਨੂੰ ਦਿਖਾਉਣ ਲਈ ਹੀ ਮੈਂ ਇੱਥੇ ਇਸ ਗੱਲ ਦਾ ਜ਼ਿਕਰ ਕੀਤਾ ਹੈ। ਹਾਥੀ ਨੂੰ ਲਵੋ, ਉਸ ਵਿਚ ਬ੍ਰਾਹਮਣ, ਖੱਤਰੀ, ਵੈਸ਼, ਸ਼ੂਦਰ ਦੀ ਸ਼੍ਰੇਣੀ-ਵੰਡ। ਘੋੜਿਆਂ ਵਿਚ ਵੀ ਇਸ ਤਰ੍ਹਾਂ, ਬ੍ਰਹਿਮੰਡ ਦੇ ਤਾਰਿਆਂ ਵਿਚ ਵੀ ਇਹੋ ਜ਼ਾਤ-ਭੇਦ, ਹੀਰਿਆਂ ਵਿਚ ਵੀ ਇਹੀ ਸ੍ਰੇਣੀ-ਵੰਡ ਹੈ।

ਜਿਸ ਤਰ੍ਹਾਂ ਜਾਤ-ਪਾਤ ਦੀ ਭਾਵਨਾ ਇੱਥੇ ਜੜ੍ਹ ਫੜ ਚੁੱਕੀ ਹੈ ਉਸ ਦੇਸ਼ ਵਿਚ ਸੁਤੰਤਰਤਾ, ਬਰਾਬਰੀ ਅਤੇ ਭਾਈਚਾਰਾ ਆਦਿ ਸਿਧਾਂਤਾਂ ਨੂੰ ਸਥਾਪਿਤ ਕਰਨਾ ਕੀ ਛੋਟਾ ਜਿਹਾ ਕੰਮ ਹੈ? ਕੋਈ ਇਕ ਦੋ ਜ਼ਾਤਾਂ ਹਨ? ਹੋਰ ਕਿੰਨੀਆਂ ਜ਼ਾਤਾਂ, ਉਪ-ਜਾਤਾਂ, ਸ੍ਰੇਣੀਆਂ, ਉਪ-ਸ੍ਰੇਣੀਆਂ ਹਨ? 'ਪਰੈ ਅਠਾਰਹ ਹੈ ਤੇ ਨੁਲੈ ਏਕ ਸੌ ਆਠ" ਭਾਵ 'ਪਰੈਯਰ' ਜ਼ਾਤ ਵਿਚ ਅਠਾਰਾਂ ਛੋਟੀਆਂ ਜ਼ਾਤਾਂ ਹਨ ਤੇ ਨਲੈਯਰ ਜਾਤ ਵਿਚ ਇਕ ਸੌ ਅੱਠ ਉਪ-ਭੇਦ ਹਨ। ਅਲਾਵਾ, ਪਰੈਯਰ, ਪੱਲਨ ਚੱਕਿਲਿਯਨ ਇਹ ਸਭ ਵੱਖੋ ਵੱਖਰੀਆ ਜਾਤਾਂ ਦੇ ਹਨ। ਇਕ ਦੂਸਰੇ ਨਾਲ ਮਿਲ ਕੇ ਰੋਟੀ ਨਹੀਂ ਖਾਂਦੇ। ਵਿਆਹ ਆਦਿ ਦੇ ਸੰਬੰਧ ਵੀ ਨਹੀਂ। ਜਿਹੜੇ ਜਾਤ-ਪਾਤ ਦੇ ਭੇਦ ਹਨ ਉਹ ਆਪਣੇ ਆਪ ਵਿਚ ਬਹੁਤ ਨਹੀਂ ਸਗੋਂ ਦਿਨੋਂ ਦਿਨ ਨਵੀਆਂ ਜ਼ਾਤਾਂ, ਉਪ-ਜਾਤਾਂ ਪੈਦਾ ਹੋ ਰਹੀਆ ਹਨ। ਇਸ ਵਿਚ ਸੁਧਾਰ ਕਰਨ ਤੋਂ ਪ੍ਰੇਰਿਤ ਕੁਝ ਲੋਕ ਬਿਨਾਂ ਸੋਚ-ਵਿਚਾਰ ਕੀਤਿਆਂ ਕੁਝ ਹੋਰ ਨਵੀਆ ਸ੍ਰੇਣੀਆਂ ਬਣਾਈ ਜਾਂਦੇ ਹਨ। ਕਡੈਯਮ ਵਿਚ 'ਵੇਲਾਕਜਾਤ' ਦੇ ਅੰਗਰੇਜ਼ੀ ਵਿਦਿਆ ਪ੍ਰਾਪਤ ਲੋਕਾਂ ਨੇ ਆਪਣੇ ਆਪ ਨੂੰ ਦ੍ਰਾਵਿੜ ਬ੍ਰਾਹਮਣ ਐਲਾਨ ਕਰਾ ਕੇ ਪ੍ਰੰਪਰਾਗਤ 'ਪਿਲੈ' (ਜਾਤ ਸੂਚਕ ਨਾਮ) ਦਾ ਤਿਆਗ ਕਰ ਕੇ 'ਰਾਯਰ' ਦਾ ਨਾਮ ਜੋੜ ਲਿਆ ਹੈ। ਉਦਾਹਰਣ ਦੇ ਤੌਰ ਤੇ ਜੇ ਕਿਸੇ ਦਾ ਨਾਮ 'ਆਨਿਡਯਾ ਪਿਲੈ' ਹੋਏ ਤਾਂ ਉਹ ਉਸ ਨੂੰ ਸਰਕਾਰੀ ਕਾਨੂੰਨ ਰਾਹੀਂ ਬਦਲ ਕੇ 'ਆਨਿਡਯੇਪ ਰਾਜਰ' ਦੇ ਨਾਮ ਨਾਲ ਆਪਣਾ ਸਾਰਾ ਕਾਰ ਵਿਹਾਰ ਕਰਦੇ ਹਨ। ਇਹ 'ਦ੍ਰਾਵਿੜ ਬ੍ਰਾਹਮਣ' ਦੀ ਪਦਵੀ ਇਨ੍ਹਾਂ ਨੂੰ ਕਿਵੇਂ ਪ੍ਰਾਪਤ ਹੋਈ ਇਸ ਬਾਰੇ ਇਨ੍ਹਾਂ ਨੂੰ ਆਪ ਵੀ ਕੁਝ ਨਹੀਂ ਪਤਾ ਲੱਗਦਾ। ਸੁਣਿਆ ਹੈ ਕਿ ਕੁਝ ਦਿਨ ਪਹਿਲਾਂ ਇਸੇ ਤਰ੍ਹਾਂ ਤੰਜਾਊਰ ਵਿਚ ਵਲਕੁਵਰਾ ਦੀ ਮੀਟਿੰਗ ਹੋਈ ਸੀ। ਜਿਸ ਵਿਚ ਵਲਕੁਵਰ ਜ਼ਾਤ ਨੂੰ ਉੱਚੀ ਜ਼ਾਤ ਐਲਾਨ ਕਰ ਕੇ ਹਰੀਜਨਾਂ ਤੇ ਹੋਰ ਛੋਟੀਆਂ ਜ਼ਾਤਾਂ ਨੂੰ ਅਛੂਤ ਦੱਸਿਆ ਅਤੇ ਉਨ੍ਹਾਂ ਨੂੰ ਪੰਚਾਗ ਆਦਿ ਸੁਨਾਉਣ ਤੋਂ ਮਨ੍ਹਾ ਕਰ ਕੇ ਇਸ਼ਤਿਹਾਰ ਕੱਢਿਆ ਹੈ ਕਿ ਜੋ ਇਸ ਨਿਯਮ ਦੀ ਉਲੰਘਣਾ ਕਰਨ ਉਨ੍ਹਾਂ ਉੱਪਰ ਕਾਬੂ ਰੱਖਣਾ ਹੈ। ਵਲਕੁਵਰ ਜ਼ਾਤ ਦੇ ਸ੍ਰੀਮਾਨ ਵਿਡਾਲਾ ਪੈਰੂਮਾਲ ਇਸ ਗੱਲੋਂ ਭੜਕ ਪਏ ਅਤੇ ਜੂਨ ਦੇ ਸਵਦੇਸ਼ਮ੍ਰਿਤਨ ਵਿਚ ਰਸਮਈ ਲੇਖ ਲਿਖਿਆ ਹੈ। ਵਲਕੁਵਰ ਜ਼ਾਤ ਵਾਲੇ ਅਸਲ ਵਿਚ ਪਰੈਯਰ ਹਨ। 'ਪੰਚਮਰ' (ਨੀਵੀ ਜਾਤ ਵਾਲੇ) ਹਨ ਅਤੇ ਇਸ ਨੂੰ ਕਈ ਪ੍ਰਮਾਣਿਕ ਗੱਲਾਂ ਰਾਹੀਂ ਸਿੱਧ

ਕੀਤਾ। ਉਸ ਨੂੰ ਪੜ੍ਹ ਕੇ ਦਿਲ ਖ਼ੁਸ਼ ਹੋਇਆ।

ਪਰ ਉਸ ਲੇਖ ਵਿਚ ਪੈਰੂਮਾਲ ਨਾਯਨਾਰ ਨੇ ਦੱਸਿਆ ਹੈ ਕਿ ਚੌਥਾ ਵਰਣ ਵੇਲਕਾਲਾਂ ਦੇ ਘਰਾਣੇ ਤੋਂ 'ਪਰੈਯਰ' ਅਲਗ ਹੋਏ ਹਨ। ਇਹ ਬਿਲਕੁਲ ਅਨਹੋਣੀ ਗੱਲ ਲੱਗਦੀ ਹੈ। ਸਮਝ ਨਹੀਂ ਆਉਂਦਾ ਕਿ ਉਹ ਕਿਸ ਅਧਾਰ ਤੇ ਅਜਿਹਾ ਕਹਿ ਰਹੇ ਹਨ। ਲੱਗਦਾ ਹੈ ਕਿ ਜ਼ਾਤਾਂ ਦੀ ਅੰਦਰਲੀ ਵਿਰੋਧ-ਭਾਵਨਾ ਕਰ ਕੇ ਅਜਿਹਾ ਕਹਿ ਰਹੇ ਹਨ। ਵੈਰ ਵਿਰੋਧ ਨਾਲ ਕਿਸੇ ਦਾ ਭਲਾ ਨਹੀਂ ਹੋਣ ਲੱਗਾ।

ਸਾਰੀਆਂ ਸ਼੍ਰੇਣੀਆਂ ਨੂੰ ਉਚੇਰੀ-ਵਿਦਿਆ ਦਿਤੀ ਜਾਵੇ ਤਾਂ ਸਾਰੇ ਇਕੋ ਜਿਹੀ ਬੁੱਧੀ ਵਾਲੇ ਬਣ ਜਾਣਗੇ। ਮਾਸ ਖਾਣ ਵਾਲੇ ਮਾਸ ਖਾਣਾ ਛੱਡ ਦੇਣ ਤਾ ਫਿਰ ਸੁਆਮੀ ਵਿਵੇਕਾਨੰਦ ਜੀ ਦੇ ਕਥਨ ਅਨੁਸਾਰ ਸਭ ਨੂੰ ਇਕ ਬ੍ਰਾਹਮਣ ਬਣਾ ਸਕਦੇ ਹਨ। ਚੰਗੇ ਸੰਸਕਾਰਾਂ ਰਾਹੀਂ ਨੀਵੀਆਂ ਜਾਤਾਂ ਵਾਲਿਆਂ ਨੂੰ ਬ੍ਰਾਹਮਣ ਬਣਾ ਸਕਦੇ ਹਨ। ਇਸ ਦੇ ਕਈ ਉਦਾਹਰਣ ਸਾਡੇ ਵੇਦ ਸ਼ਾਸਤਰਾਂ ਵਿਚ ਮਿਲਦੇ ਹਨ। ਮੇਰਾ ਆਪਣਾ ਵਿਚਾਰ ਇਹੀ ਹੈ ਕਿ ਜੇ ਸਾਡੇ ਭਾਰਤ ਨੂੰ ਇਸ ਤਰ੍ਹਾਂ ਬ੍ਰਾਹਮਣ ਦੇਸ਼ ਬਣਾ ਦਿਤਾ ਜਾਵੇ ਤਾਂ ਚੰਗਾ ਹੋਵੇਗਾ। ਭਾਵੇਂ ਕੋਈ ਕਿਸੇ ਜ਼ਾਤ ਦਾ ਹੋਵੇ ਉਸ ਨੂੰ ਸ਼ਾਕਾਹਾਰੀ ਬਣਾ ਕੇ ਯਗ ਨਾਲ ਪਵਿੱਤਰ ਕਰਵਾ ਕੇ ਗਾਇਤ੍ਰੀ ਦਾ ਉਪਦੇਸ਼ ਦੇਈਏ ਫਿਰ ਉਸ ਨੂੰ ਬ੍ਰਾਹਮਣ ਮੰਨਣਾ ਹੋਵੇਗਾ। ਇਹੀ ਵਿਵੇਕਾਨੰਦ ਜੀ ਦਾ ਕਹਿਣਾ ਹੈ। ਇਕ ਹੱਦ ਤੱਕ ਇਹ ਚੰਗਾ ਤਰੀਕਾ ਵੀ ਹੈ। ਪਰ ਇਸ ਤੋਂ ਵੀ ਚੰਗੀ ਗੱਲ ਹੋਏ ਜੇ ਉੱਚੀ ਜਾਤ ਵਾਲੇ ਆਪਣੇ ਘਰਾਣੇ ਦੀ ਉੱਚਤਾ ਦਾ ਖਿਆਲ ਛੱਡ ਕੇ ਨੀਵੀਂ ਜ਼ਾਤ ਵਾਲਿਆਂ ਨਾਲ ਮਿਲਜੁਲ ਕੇ ਰਹਿਣ।

## ਪੁਰਾਤਨ ਸੰਸਾਰ

ਇਹ ਸੰਸਾਰ ਬਹੁਤ ਪੁਰਾਣਾ ਹੈ ਇਸ ਦਾ ਰੂਪ ਨਵਾਂ ਜਿਹਾ ਲਗੇਗਾ। ਪ੍ਰਕ੍ਰਿਤੀ ਪੁਰਾਣੀ ਹੈ, ਇਕ ਨਿੰਮ ਦਾ ਰੁੱਖ ਮਿਟੇਗਾ ਤਾਂ ਇਕ ਹੋਰ ਨਿੰਮ ਦਾ ਰੁੱਖ ਜਨਮ ਲਵੇਗਾ। ਨਿੰਮ ਦਾ ਰੁੱਖ ਅਮਰ ਹੈ। ਜਦੋਂ ਤਕ ਧਰਤੀ ਰਹੇਗੀ, ਇਸੇ ਤਰ੍ਹਾਂ ਧੁੱਪ ਮੀਂਹ, ਹਵਾ, ਜਨਮ, ਮਰਨ, ਬਿਮਾਰੀਆਂ, ਰੁਕਾਵਟਾਂ, ਮੁਕਤੀ, ਬੁਰਾਈ, ਸੁੱਖ, ਦੁੱਖ, ਭਗਤੀ, ਦਰਦ, ਗਲਤੀਆਂ ਆਦਿ ਸਦੀਵੀ ਹਨ—ਅਮਰ ਹਨ।

ਸਾਧਨ ਬਦਲਦੇ ਰਹਿੰਦੇ ਹਨ। ਪ੍ਰਕ੍ਰਿਤੀ ਗਤੀਸ਼ੀਲ ਹੈ। ਤੁਸੀਂ ਜਾਣਦੇ ਹੋ ਕਿ ਮੈਂ ਇਹ ਕਿਉਂ ਕਹਿ ਰਿਹਾ ਹਾਂ? ਸਕੂਲ ਵਿਚ ਕੁਝ ਮੁੰਡੇ ਕਹਿੰਦੇ ਰਹਿੰਦੇ ਹਨ ਕਿ

ਅਸਮਾਨ ਤੋਂ ਇਕ ਨਵੀਂ ਸਭਿਅਤਾ ਟਪਕੀ ਹੈ ਜਿਸ ਤੋਂ ਅਸੀਂ ਅਨਜਾਣ ਹਾਂ। ਪਰ ਮੈਨੂੰ ਇਸ ਗੱਲ ਉਪਰ ਵਿਸ਼ਵਾਸ਼ ਨਹੀਂ ਆਉਂਦਾ। ਇਹ ਸੰਸਾਰ ਬਹੁਤ ਪੁਰਾਣਾ ਹੈ।

ਗਰੀਬਾਂ ਲਈ ਹਮੇਸ਼ਾਂ ਦੁੱਖ ਹੈ। ਅਮੀਰਾਂ ਨੂੰ ਕਈ ਤਰ੍ਹਾਂ ਦੇ ਸੁੱਖ ਪ੍ਰਾਪਤ ਹਨ। ਮੰਦਰ ਦੇ ਪੁਜਾਰੀ ਨੂੰ ਕਿਸੇ ਚੀਜ਼ ਦੀ ਘਾਟ ਨਹੀਂ। ਦੇਵਤਿਆਂ ਦੀਆਂ ਮੂਰਤੀਆਂ ਜਿਆਦਾਤਰ ਅੱਧੇ ਪੱਥਰ ਅੱਧੇ ਦੇਵਤੇ ਹਨ। ਸਾਰੇ ਦੇ ਸਾਰੇ ਦੇਵਤੇ ਬਣੇ ਰਹਿੰਦੇ ਤਾ ਇਕ ਪਲ ਵਿਚ ਹੀ ਸਤਯੁਗ ਨਾ ਆ ਜਾਂਦਾ ?

ਹਰ ਦੇਸ਼ ਵਿਚ ਹਰ ਵੇਲੇ ਇਹੀ ਤਰਤੀਬ ਚਲਦੀ ਰਹਿੰਦੀ ਹੈ। ਜਿਸ ਦੇ ਹੱਥ ਲੰਬੇ ਹਨ ਉਸ ਦੀ ਹਰ ਵੇਲੇ ਚਾਂਦੀ ਹੈ। ਇਹ ਸਾਰੀਆਂ ਮੁਸੀਬਤਾਂ ਉਨ੍ਹਾਂ ਲਈ ਹਨ ਜਿਹੜੇ ਪਹਿਲਾਂ ਹੀ ਵਸਤਾਂ ਦੀ ਅਣਹੋਂਦ ਸਹਿ ਰਹੇ ਹਨ।

ਪਹਿਲਾ ਪਹਿਲ ਅਮੀਰ ਗਰੀਬ ਦਾ ਭੇਦ ਕਿਸ ਤਰ੍ਹਾਂ ਸ਼ੁਰੂ ਹੋਇਆ ? ਕਿਸਾਨ, ਫੌਜੀ, ਇਸ ਤਰ੍ਹਾਂ, ਮਨੁੱਖ ਜ਼ਾਤ ਕਿਉਂ ਵੰਡੀ ਗਈ ? ਸਾਰੇ ਮਿਲੇ ਜੁਲੇ ਕਿਸਾਨ ਕੰਮ ਕਰਕੇ ਜਿਥੇ ਆਪਣਾ ਗੁਜ਼ਾਰਾ ਚਲਾਉਂਦੇ ਰਹੇ ਉਥੇ ਇਹ ਭੇਦ ਕਿਉਂ ਪੈਦਾ ਹੋਇਆ ਸੀ ? ਇਹ ਸਾਰੀਆ ਗੱਲਾਂ ਉੱਪਰ ਵਿਚਾਰ ਕਰਨਾ ਚਾਹੀਦਾ ਹੈ। ਹੁਣ ਇਸ ਲਈ ਸਮਾਂ ਨਹੀਂ ਹੈ। ਇਸ ਵੇਲੇ ਸਿਰਫ ਅਮੀਰ ਗਰੀਬ ਬਾਰੇ ਹੀ ਚਰਚਾ ਕਰੀਏ—

ਇਕ ਚੇਟੀ (ਬਾਣੀਆ) ਨੇ ਵਪਾਰ ਵਿਚ ਘਾਟਾ ਪੈ ਜਾਣ ਕਰਕੇ ਆਪਣੇ ਘਰੇਲੂ ਪੁਜਾਰੀ ਨੂੰ ਪੁੱਛਿਆ—ਮਹਾਰਾਜ ! ਅਮੀਰ ਬਣਨ ਲਈ ਕੀ ਕਰਨਾ ਚਾਹੀਦਾ ਹੈ ? ਅੱਯਰ ਨੇ ਨੌਂ ਗ੍ਰਹਿਆ ਦੀ ਪੂਜਾ ਕਰਨ ਲਈ ਕਿਹਾ। ਇਸ ਲਈ ਕਿਤਨਾ ਪੈਸਾ ਲਗੇਗਾ ? ਚੇਟੀ ਦੇ ਉਪਰੋਕਤ ਪ੍ਰਸਨ ਦੇ ਜਵਾਬ ਵਿਚ ਪੁਜਾਰੀ ਨੇ ਕਿਹਾ—"ਦਸ ਅਸ਼ਰਫੀਆਂ" ਤਾਂ ਚੇਟੀ ਨੇ ਦੱਸਿਆ ਕਿ ਇਸ ਵੇਲੇ ਤਾ ਮੇਰੇ ਕੋਈ ਕੋਲੰਬੁ (ਖੋਟੇ ਦੇ ਅਕਾਰ ਵਾਲਾ) ਦਾ ਇਕ ਸਿੱਕਾ ਵੀ ਨਹੀਂ ਹੈ। ਇਸ ਹਾਲਤ ਵਿਚ ਪੈਸਾ ਕਿਸ ਤਰ੍ਹਾਂ ਮਿਲ ਸਕਦਾ ਹੈ ? ਇਸ ਬਾਰੇ ਦੱਸੋ ਕਿ ਤੁਹਾਡਾ ਸ਼ਾਸਤਰ ਕੀ ਕਹਿੰਦਾ ਹੈ ?

ਪੁਜਾਰੀ ਨੇ ਕਿਹਾ—"ਤੂੰ ਪਿਛਲੇ ਜਨਮ ਵਿਚ ਬ੍ਰਾਹਮਣ ਨੂੰ ਦਾਨ ਨਹੀਂ ਦਿਤਾ ਹੋਣਾ। ਇਸ ਕਰਕੇ ਹੀ ਇਸ ਜਨਮ ਵਿਚ ਤੇਰਾ ਇਹ ਹਾਲ ਹੋ ਗਿਆ ਹੈ। ਇਸ ਲਈ ਸਾਡੇ ਸਾਸਤਰ ਵਿਚ ਕੋਈ ਤਰੀਕਾ ਨਹੀਂ। ਇਸ ਜਨਮ ਵਿਚ ਕੋਈ ਪੁੰਨ ਵਾਲਾ ਕੰਮ ਕਰੋਗੇ ਤਾਂ ਅਗਲੇ ਜਨਮ ਵਿਚ ਧੰਨ-ਸੰਪਤੀ ਮਿਲ ਸਕੇਗੀ।"

ਪੁਜਾਰੀ ਦਾ ਇਹ ਤਰੀਕਾ ਚੇਟੀ ਨੂੰ ਪਸੰਦ ਨਹੀਂ ਆਇਆ। ਮੈਨੂੰ ਵੀ ਇਹ ਤਰੀਕਾ ਫਾਇਦੇਮੰਦ ਨਜਰ ਨਾ ਆਇਆ। ਮੈਨੂੰ ਇਸ ਗੱਲ ਦਾ ਇਸ ਸਮੇਂ ਕੋਈ ਫਾਇਦਾ ਨਹੀਂ ਕਿ ਅਗਲੇ ਜਨਮ ਵਿਚ ਮੈਨੂੰ ਮਨੁੱਖੀ ਜਨਮ ਮਿਲੇ ਅਤੇ ਧੰਨ-ਸੰਪਤੀ ਦਾ ਸੁੱਖ ਮਿਲੇ। ਮੈਨੂੰ ਇਸ ਗੱਲ ਬਾਰੇ ਕਿਸੇ ਕਿਸਮ ਦੀ ਸ਼ਰਧਾ ਜਾਂ ਵਿਸ਼ਵਾਸ਼ ਵੀ ਨਹੀਂ। ਇਸ ਜਨਮ ਵਿਚ ਧੰਨ-ਸੰਪਤੀ ਪ੍ਰਾਪਤ ਕਰਨ ਦੀ ਕੋਸਿਸ਼ ਕਰਨਾ ਹੀ ਤਾਰਕਿਕ ਹੈ। ਅਗਲੇ ਜਨਮ ਵਿਚ ਮਿਲਣ ਵਾਲੇ ਪੈਸੇ ਲਈ ਹੁਣ ਤੋਂ ਹੀ ਰੁਪਏ

ਜਮ੍ਹਾਂ ਕਰਾਉਣਾ ਮੂਰਖਤਾ ਹੈ। ਇਸ ਤਰ੍ਹਾਂ ਤਾਂ ਕਦੇ ਵੀ ਨਹੀਂ ਦੇਖਿਆ ਗਿਆ ਕਿ ਕੋਈ ਜਾਨਵਰ ਜਾਂ ਪਸ਼ੂ ਪੰਛੀ ਟੋਲੀ ਜਾਂ ਗੁੱਟ ਬਣਾ ਕੇ ਆਪਣੇ ਘਰਾਣੇ ਦਾ ਆਪ ਨਾਸ ਕਰਦੇ ਹੋਣ। ਪਰ ਮਨੁੱਖ ਵਿਚ ਹੀ ਇਹ ਆਦਤ ਬੜੇ ਲੰਬੇ ਅਰਸੇ ਤੋਂ ਬਣੀ ਹੋਈ ਹੈ। ਹੋਮਰ ਦੇ ਸਮੇਂ ਤੋਂ ਲੈ ਕੇ ਕਾਨਸਟਨਟੈਨ ਦੇ ਸਮੇਂ ਤੱਕ ਯਮਨ ਦੇਸ ਵਿਚ ਲੜਾਈਆਂ ਖਤਮ ਨਹੀਂ ਹੋਈਆਂ। ਤੂਫ਼ਾਨੀ ਰਾਤਾਂ ਵਿਚ ਚੋਰੀਆਂ ਹੁੰਦੀਆਂ ਰਹੀਆ। ਹਰ ਯੁੱਗ ਵਿਚ ਭੈੜੇ ਕੰਮ ਹੁੰਦੇ ਰਹਿੰਦੇ ਹਨ। ਬਿਮਾਰੀਆਂ ਤੋਂ ਛੁਟਕਾਰਾ, ਗਰੀਬ ਨੂੰ ਪੈਸਾ, ਮੂਰਖਾਂ ਲਈ ਵਿਦਿਆ ਹਰ ਵੇਲੇ ਲੱਭੀ ਜਾ ਸਕਦੀ ਹੈ। ਕਿਸੇ ਵੀ ਚੀਜ ਤੋਂ ਛੁਟਕਾਰਾ ਪਾਉਣ ਲਈ ਉਸ ਦਾ ਤਰੀਕਾ ਵੀ ਹਰ ਵੇਲੇ ਬਿਨਾਂ ਕਿਸੇ ਤਬਦੀਲੀ ਤੋਂ ਕਾਇਮ ਹੁੰਦਾ ਹੈ। ਮਨੁੱਖ ਸਿਰਫ਼ ਸਾਧਨਾਂ ਨੂੰ ਹੀ ਬਦਲਦੇ ਰਹਿੰਦੇ ਹਨ। ਇਸ ਤੋਂ ਬਿਨਾਂ ਇਸ ਦੀ ਪੁਰਾਤਨਤਾ ਦੀ ਹੀ ਨਕਲ ਕਰਦੇ ਹਨ; ਛੱਡਦੇ ਨਹੀਂ।

ਇਕ ਵਪਾਰੀ ਨੂੰ ਲਾਭ ਪ੍ਰਾਪਤ ਹੁੰਦਾ ਹੈ ਤਾਂ ਉਹ ਇਕ ਦਮ ਅਸਮਾਨ ਤੱਕ ਪਹੁੰਚ ਜਾਂਦਾ ਹੈ। ਪੁਰਾਣੇ ਤਰੀਕੇ ਉੱਪਰ ਚਲੀਏ ਤਾਂ ਇਕ ਇਕ ਕਦਮ ਕਰਕੇ ਵਧਣਾ ਹੋਵੇਗਾ। ਜਲਦਬਾਜੀ ਵਿਚ ਕੰਮ ਖਰਾਬ ਹੋ ਜਾਵੇਗਾ। ਜਿਹੜਾ ਹੌਲੀ-ਹੌਲੀ ਵਧੇਗਾ ਉਹੀ ਆਪਣੇ ਨਿਸ਼ਾਨੇ ਤੱਕ ਪਹੁੰਚ ਸਕੇਗਾ। ਇਸ ਲਈ ਪੁਰਾਣਾ ਰਸਤਾ ਹੀ ਚੰਗਾ ਹੈ। ਇਹ ਇਕ ਅਜਿਹਾ ਰਸਤਾ ਹੈ ਜਿਸ ਦੀ ਨਕਲ ਹਮੇਸਾ ਲਈ ਕੀਤੀ ਜਾ ਸਕਦੀ ਹੈ। ਸੰਸਾਰ ਵਿਚ ਹਰ ਕੰਮ ਇਸ ਸੋਚੇ ਵਿਚਾਰੇ ਤਰੀਕੇ ਨਾਲ ਪੌੜੀਓਂ ਪੌੜੀ ਅਗਾਂਹ ਵੱਧਦਾ ਜਾਂਦਾ ਹੈ। ਛਲਾਂਗ ਮਾਰੀਏ ਤਾਂ ਪਟਾਕ ਹੇਠਾ ਡਿੱਗ ਪਵਾਂਗੇ। ਪਤੰਗਾ ਲਪਕ ਕੇ ਉਛਲ ਪੈਂਦਾ ਹੈ। ਸੂਰਜ ਤਾਂ ਆਪਣੀ ਨਿਸ਼ਚਿਤ ਰਫਤਾਰ ਨਾਲ ਚਲਦਾ ਰਹਿੰਦਾ ਹੈ। ਉਹ ਆਪਣੇ ਨਿਸ਼ਚਿਤ ਰਸਤੇ ਨੂੰ ਬਦਲਦਾ ਨਹੀਂ। ਇਸੇ ਲਈ ਹੀ ਉਹ ਫਿਸਲਦਾ ਵੀ ਨਹੀਂ। ਉਹ ਹਮੇਸਾਂ ਗਤੀਸੀਲ ਰਹਿੰਦਾ ਹੈ ਅਤੇ ਨਿਰੰਤਰ ਆਪਣੀ ਗਤੀ ਵਿਚ ਰੁਕਾਵਟ ਬਿਨਾ ਉਹ ਅੱਗੇ ਵੱਧਦਾ ਜਾਦਾ ਹੈ—ਵੱਧਦਾ ਰਹੇਗਾ। ਪੁਰਾਣਾ ਰਸਤਾ ਹੀ ਹਰ ਵਪਾਰ ਲਈ ਸਹੀ ਰਸਤਾ ਹੈ।

## ਪਸ਼ੂ ਪੰਛੀ

"ਕੋੱਲਾ ਵਿਰਦਮ ਕੁਵਲਯਮੇੱਲਾਮੇਂਗੀ,
ਯੇੱਲੋਰੱਕੁਮ ਸੋਲਵਦੇਨ ਇੱਛੈ ਪਰਾਪਰਮੇ"
(ਤਾਯੁਮਾਨਵਰ)

ਮੇਰੇ ਇਕ ਦੋਸਤ (ਇੱਥੇ ਉਨ੍ਹਾਂ ਦਾ ਨਾਮ ਗੋਪਾਲ ਪਿੱਲੈ ਰੱਖ ਰਿਹਾ ਹਾਂ), ਜੋ

ਵੇਦਾਂਤਾਂ ਦੇ ਗਿਆਤਾ ਵੀ ਹੈ ਅਤੇ ਵਿਹਾਰ ਵਿਚ ਵੀ ਚੰਗਾ ਹੈ ਇਕ ਦਿਨ ਮੇਰੇ ਕੋਲ ਆਇਆ ਅਤੇ ਗੱਲਾਂ ਕਰਨ ਲੱਗ ਪਿਆ।

ਉਸ ਨੇ ਮੈਨੂੰ ਕਿਹਾ ਕਿ ਤੁਸੀ ਪੱਤਰਕਾਰ ਹੋ। ਲਿਖਣ ਵੇਲੇ ਕਿਸੇ ਦਾ ਦਿਲ ਦੁਖਾਏ ਤੋਂ ਬਿਨਾ ਲਿਖਣਾ ਹੀ ਉੱਤਮ ਹੈ "ਇਨਚੋਲੱਲ ਆਦ੍ਰੀ ਇਰੂਨੀਰ ਵਿਯਨੁ-ਲਕਮ ਵਨਚੋਲੱਲ ਏਂਦ੍ਰਮ ਮਲਿਲਾਦੇ" ਭਾਵ ਇਹ ਧਰਤੀ ਅਤੇ ਸਵਰਗ ਮਿੱਠੇ ਬਚਨਾਂ ਰਾਹੀਂ ਹੀ ਆਨੰਦ ਦਿੰਦੇ ਹਨ ਕੌੜੇ ਬੋਲਾਂ ਨਾਲ ਨਹੀ। ਦੂਸਰਿਆਂ ਦਾ ਦਿਲ ਦੁੱਖੀ ਕਰਨ ਤੋਂ ਬਿਨਾਂ ਵੀ ਬਹੁਤ ਕੁਝ ਲਿਖ ਸਕਦੇ ਹਾਂ। ਤੁਹਾਡੀਆਂ ਲਿਖਤਾਂ ਦਾ ਉਦੇਸ, ਸੰਸਾਰ ਦਾ ਸੁਧਾਰ ਕਰਨਾ, ਲੋਕਾਂ ਨੂੰ ਭਲੇ ਮਾਣਸ ਬਨਾਉਣਾ ਹੈ ਨਾ ? ਜੇ ਤੁਸੀ ਆਪਣਾ ਇਹ ਉਦੇਸ਼ ਜਲਦੀ ਪੂਰਾ ਕਰਨਾ ਹੈ ਤਾ ਤੁਹਾਨੂੰ ਚਾਹੀਦਾ ਹੈ ਕਿ ਆਪਣੇ ਵਿਚਾਰਾ ਤੇ ਸਿਧਾਂਤਾਂ ਨੂੰ ਬਿਨਾਂ ਉਤੇਜਿਤ ਕੀਤਿਆਂ, ਗੁੱਸਾ ਨਾ ਕਰ ਕੇ ਸ਼ਾਂਤੀ ਨਾਲ ਆਪਣੇ ਪਰਾਏ ਦੇ ਵਿਚਾਰਾਂ ਨੂੰ ਛੱਡ ਕੇ ਬਿਨਾ ਕਿਸੇ ਦਾ ਦਿਲ ਦੁੱਖੀ ਕੀਤਿਆਂ ਮਿਠਾਸ ਭਰੇ ਸ਼ਬਦਾ ਵਿਚ ਆਪਣੀ ਗੱਲ ਕਹੋ, ਇਹ ਸਭ ਤੋਂ ਚੰਗਾ ਰਸਤਾ ਹੈ।

ਇਹ ਸੁਣਨ ਤੋਂ ਬਾਅਦ ਮੈਂ ਕਿਹਾ—ਵਾਹ ! ਤੁਸੀਂ ਲੱਖਾਂ ਦੀ ਇਕ ਗੱਲ ਕਹੀ ਹੈ। ਮੇਰੀ ਆਪਣੀ ਨਿਜੀ ਰਾਏ ਵੀ ਇਹੀ ਹੈ। ਪਰ ਇਸਤਰੀਆਂ ਦੀ ਹਾਲਤ, ਹੇਠਲੀਆ ਜਾਤਾਂ ਵਾਲਿਆਂ ਦੀ ਕਰੁਣਾਮਈ ਹਾਲਤ, ਪਸ਼ੂ ਪੰਛੀਆਂ ਤੇ ਗਰੀਬਾਂ ਦੀਆਂ ਮੁਸਕਲਾਂ ਬਾਰੇ ਲਿਖਦਿਆਂ ਜਾ ਦੂਸਰੀਆਂ ਲਿਤਾੜੀਆਂ ਗਈਆਂ ਸ਼੍ਰੇਣੀਆਂ ਬਾਰੇ ਬਿਲਕੁਲ ਨਿਮਰਮ ਹੋ ਕੇ, ਬੇਦਰਦੀ ਨਾਲ ਜ਼ੁਲਮ ਕਰਨ ਵਾਲਿਆਂ ਉੱਪਰ ਕਦੈ ਕਦੇ ਨਾ ਚਾਹੁੰਦਿਆਂ ਵੀ ਗੁੱਸਾ ਆ ਜਾਂਦਾ ਹੈ। ਪਰ ਗੁੱਸੇ ਦੇ ਇਸ ਆਵੇਸ਼ ਨੂੰ ਵੀ ਨੇੜਲੇ ਭਵਿੱਖ ਵਿਚ ਘਟਾਉਣ ਦੀ ਕੋਸ਼ਿਸ਼ ਕਰਾਂਗਾ ਅਤੇ ਜਿਸ ਤਰ੍ਹਾ ਤੁਸਾਂ ਦੱਸਿਆ ਹੈ ਉਸੇ ਤਰ੍ਹਾਂ ਕਰਨ ਦੀ ਕੋਸ਼ਿਸ਼ ਕਰਾਂਗਾ। ਕਿਉਂਕਿ ਜਿਸ ਤਰ੍ਹਾਂ ਤੁਸਾਂ ਕਿਹਾ ਹੈ ਕਿ ਗੁੱਸੇ ਨਾਲ ਭਰੇ ਸਬਦ ਕਈ ਵਾਰ ਸਾਡੇ ਹੀ ਉਦੇਸ ਵਿਚ ਰੁਕਾਵਟ ਬਣ ਜਾਂਦੇ ਹਨ। ਗਾਂ ਤੇ ਬੱਕਰੇ ਦਾ ਮੀਟ ਖਾਣ ਵਾਲਿਆਂ ਨੂੰ ਅਸੀਂ ਆਪਣੀ ਮਨ ਮਰਜੀ ਦੀ ਗਾਲ੍ਹ ਕਢੀਏ ਤਾਂ ਉਨ੍ਹਾਂ ਦੀ ਮੀਟ ਖਾਣ ਦੀ ਆਦਤ ਤਾ ਨਹੀਂ ਛੁਟੇਗੀ, ਸਾਡੇ ਪ੍ਰਤੀ ਨਫ਼ਰਤ ਦੀ ਭਾਵਨਾ ਵਧੇਗੀ। ਇਸ ਤੋਂ ਉਲਟ ਸਾਡੇ ਪੱਖ ਵਿਚ ਜਿਹੜਾ ਇਨਸਾਫ ਹੈ ਉਸ ਪਾਸੇ ਉਨ੍ਹਾਂ ਦਾ ਖਿਆਲ ਕਰਵਾ ਕੇ ਉਨ੍ਹਾਂ ਦੀ ਕਰੁਣਾ ਨੂੰ ਉਦੀਪਤ ਕਰੀਏ ਅਤੇ ਅਰਦਾਸ ਕਰੀਏ। ਇਸ ਤਰ੍ਹਾਂ ਕਰਨ ਨਾਲ ਹੀ ਉਹ ਲੋਕ ਸਾਡੇ ਵਿਚਾਰਾਂ ਵੱਲ ਧਿਆਨ ਦੇਣਗੇ। ਇਹੀ ਸਭ ਤੋਂ ਚੰਗਾ ਤਰੀਕਾ ਹੈ।

ਮੇਰਾ ਦੋਸਤ ਕਹਿਣ ਲੱਗਾ—ਪਸ਼ੂ ਪੰਛੀਆਂ ਨੂੰ ਮਾਰ ਕੇ ਖਾਣ ਦੀ ਬੇਇਨਸਾਫੀ ਨੂੰ ਯਾਦ ਕਰ ਕੇ ਹੀ ਮੈਨੂੰ ਬਹੁਤਾ ਦੁੱਖ ਹੁੰਦਾ ਹੈ। ਕੀ ਤੁਸੀ ਪਸ਼ੂ ਪੰਛੀਆ ਨੂੰ ਮਾਰਨ ਦਾ ਦ੍ਰਿਸ ਵੇਖਿਆ ਹੈ ? ਜੇਕਰ ਬੱਕਰੇ ਦਾ ਗਲਾ ਕੱਟਦਿਆਂ ਉਹ ਗਰਦਨ ਹਿਲਾ ਦੇਵੇ ਤਾਂ ਵਾਰ ਗਲੇ ਉਪਰ ਹੋਣ ਦੀ ਥਾਂ ਕਿੱਧਰੇ ਹੋਰ ਹੋ ਜਾਵੇਗਾ, ਇਹ ਸੋਚ ਕੇ ਉਸ ਦੇ

ਸਾਹਮਣੇ ਹਰੇ ਪੱਤੇ ਪਾਉਂਦੇ ਹਨ। ਹਰੇ ਪੱਤਿਆਂ ਵਿਚ ਮੂੰਹ ਮਾਰਦਿਆਂ ਉਸ ਦੀ ਗਰਦਨ ਸਿੱਧੀ ਹੁੰਦੀ ਹੈ ਤਾਂ ਫੌਰਨ ਇਕ ਹੀ ਝਟਕੇ ਨਾਲ ਉਸ ਦਾ ਸਿਰ ਧੜ ਤੋਂ ਵੱਖਰਾ ਕਰ ਦਿੰਦੇ ਹਨ। ਇਹ ਦ੍ਰਿਸ਼ ਵੇਖਦਿਆਂ ਉਸ ਬੱਕਰੇ ਦਾ ਗਲਾ ਕੱਟਣ ਵਾਲੇ ਉੱਪਰ ਸਾਨੂੰ ਬੜਾ ਗੁੱਸਾ ਆਉਂਦਾ ਹੈ। ਉਸ ਨੂੰ ਮੁਆਫ ਕਰਨਾ ਵੀ ਮੁਸ਼ਕਲ ਹੋ ਜਾਂਦਾ ਹੈ। ਇਤਨੀ ਅਸਾਨੀ ਨਾਲ ਇਕ ਬੱਕਰੇ ਨੂੰ ਮਾਰ ਮੁਕਾਉਂਦੇ ਹਨ। ਪਰ ਕੀ ਇਹ ਇਕ ਬੱਕਰੇ ਨੂੰ ਵੀ ਜਾਨ ਦੇ ਸਕਦੇ ਹਨ ?

ਕੁਝ ਦਿਨ ਪਹਿਲਾਂ ਮੈਂ ਸੰਕਰਨਾਯਨਾਰ ਦੇ ਨੇੜੇ ਇਕ ਪਿੰਡ ਵਿਚ ਗਿਆ ਸੀ। ਤੁਸੀਂ ਜਾਣਦੇ ਹੋ ਕਿ ਉਸ ਮੰਦਰ ਦਾ ਦੇਵ 'ਮਾਡਾਸਾਮੀ' ਕੌਣ ਸੀ ? ਸੁਣਿਆ ਸੀ ਕਿ ਉਸ ਪਿੰਡ ਵਿਚ ਕਈ ਸਾਲ ਪਹਿਲਾ ਇਕ ਡਾਕੂ ਰਹਿੰਦਾ ਸੀ। ਉਹ ਲੁੱਟਮਾਰ, ਖੂਨ, ਕਤਲ ਕਰਨ ਵਾਲਾ, ਨਿਡਰ, ਸਾਹਸੀ ਪਰ ਦੀਨ ਦੁਨੀਆ ਉੱਪਰ ਦਇਆ ਕਰਨ ਵਾਲਾ ਕ੍ਰਿਪਾਲੂ ਸੀ। ਉਸ ਦੇ ਮਰਨ ਬਾਅਦ ਉਸ ਦੀ ਸਮਾਧ ਬਣਾ ਕੇ ਉਸ ਉੱਪਰ ਇਕ ਮੰਦਰ ਖੜਾ ਕਰ ਦਿਤਾ ਗਿਆ। ਹੁਣ ਪਿੰਡ ਵਾਲੇ ਉਸ ਦੀ ਇਕ ਦੇਵਤੇ ਵਾਗ ਪੂਜਾ ਕਰ ਰਹੇ ਹਨ। ਉਤਸੁਕਤਾ ਵਸ ਹੋ ਕੇ ਮੈਂ ਵੀ ਆਪਣੇ ਦੋਸਤਾਂ ਨਾਲ ਉਥੇ ਗਿਆ ਸੀ। ਉਥੇ ਕਈ ਸੂਲੀਆਂ ਖੜੀਆ ਕਰ ਕੇ ਉਨ੍ਹਾ ਉੱਪਰ ਬੱਕਰੀਆਂ ਨੂੰ ਬੰਨਿਆਂ ਹੋਈਆ ਸੀ। ਮੈਂ ਉਨ੍ਹਾਂ ਸੂਲੀਆ ਉਪਰ ਅੱਧਮਰੀਆਂ ਬੱਕਰੀਆ ਨੂੰ ਤੜਫਦਿਆਂ ਨਹੀਂ ਦੇਖਿਆ। ਉਸ ਵੇਲੇ ਜੇ ਮੈ ਤੜਫਦੀਆ ਬੱਕਰੀਆ ਨੂੰ ਵੇਖਦਾ ਤਾਂ ਮੇਰੇ ਮਨ ਦੀ ਹਾਲਤ ਪਤਾ ਨਹੀਂ ਕੀ ਹੁੰਦੀ। ਇਹ ਬੱਕਰੀਆਂ ਹੁਣ ਮਰ ਚੁੱਕੀਆ ਸਨ। ਖੂਨ ਤੇ ਚਰਬੀ ਟਪਕ ਰਹੀ ਸੀ। ਇਹ ਕਿਹੋ ਜਿਹਾ ਘੋਰ ਪਾਪ ਹੈ ? ਉਸ ਦ੍ਰਿਸ਼ ਨੂੰ ਯਾਦ ਕਰ ਕੇ ਹੁਣ ਵੀ ਮੇਰਾ ਰੋਮ ਰੋਮ ਖੜ੍ਹਾ ਹੋ ਜਾਂਦਾ ਹੈ। ਮੇਰਾ ਦੋਸਤ ਗੋਪਾਲ ਪਿੱਲੈ ਇਸ ਤਰ੍ਹਾਂ ਦਾ ਵਿਰਲਾਪ ਕਰਦਿਆ ਬੜਾ ਦੁੱਖੀ ਹੋਇਆ।

ਆਪਣੇ ਦੋਸਤ ਨੂੰ ਦੁੱਖੀ ਹੁੰਦਿਆਂ ਦੇਖ ਕੇ ਮੈਂ ਕਿਹਾ—ਸੁਣਿਆ ਹੈ ਕਿ ਕੁਝ ਦਿਨ ਪਹਿਲਾ ਫਾਰਮ ਦੇ ਕਠਪੁਤਲੀ ਬਾਦਸਾਹ 'ਸਾ' ਬਗਦਾਦ ਸ਼ਹਿਰ ਆਏ ਸਨ। ਉਹ ਯੂਰਪ ਦਾ ਦੌਰਾ ਕਰਦੇ ਆਪਣੇ ਦੇਸ ਵਾਪਸ ਆਉਂਦਿਆਂ ਬਗਦਾਦ ਆਏ ਸਨ। ਉਦੋਂ ਉਨ੍ਹਾ ਦੇ ਸਵਾਗਤ ਲਈ ਬਗਦਾਦ ਵਿਚ ਅੱਸੀ ਜਾਂ ਸੌ ਬੱਕਰੀਆਂ ਨੂੰ ਮਾਰਿਆ ਗਿਆ ਸੀ। ਇਹ ਖਬਰ 'ਸਵਦੇਸਮਿਤ੍ਰਨ' ਵਿਚ ਵੀ ਛਪੀ ਸੀ। ਉਸ ਨੂੰ ਪੜ੍ਹਦਿਆ ਮੇਰੇ ਢਿੱਡ ਵਿਚ ਜਵਾਲਾ ਜਿਹੀ ਭੜਕੀ ਪਰ ਸਾਡੇ ਦੇਸ ਵਿਚ ਛੋਟੇ ਮੋਟੇ ਦੇਵੀ ਦੇਵਤਿਆ ਦੇ ਮੰਦਰਾਂ ਵਿਚ ਪੂਜਾ ਪਾਠ ਵੇਲੇ ਕਿਧਰੇ ਇਕ ਹਜ਼ਾਰ ਅਤੇ ਕਿਧਰੇ ਦਸ ਹਜਾਰ ਬੱਕਰੀਆਂ ਦੀ ਬਲੀ ਚੜ੍ਹਾਈ ਜਾਂਦੀ ਹੈ—ਇਹ ਖਿਆਲ ਆਉਂਦਿਆਂ ਹੀ ਮੈਂ ਆਪਣੇ ਗੁੱਸੇ ਨੂੰ ਰੋਕ ਨਹੀਂ ਸਕਿਆ।

ਸੁਣਿਆ ਹੈ ਤਿਰੂਨੇਲਵੇਲੀ ਦੇ ਨੇੜੇ 'ਕੁਰੰਗਗਿਨੀ ਅਮਨ' ਦਾ ਮੰਦਰ ਹੈ। ਉਥੇ ਸਾਲਾਨਾ ਉਤਸਵਾਂ ਵੇਲੇ ਅਸੰਖਾਂ ਬੱਕਰੀਆਂ ਦੀ ਬਲੀ ਚੜ੍ਹਾਈ ਜਾਂਦੀ ਹੈ।

ਇਸੇ ਤਰ੍ਹਾਂ ਮਦਰਾਸ ਸ਼ਹਿਰ ਦੇ ਨੇੜੇ ਇਕ ਪਿੰਡ ਦੇਵੀ ਦਾ ਮੰਦਰ ਹੈ। ਇਹ ਕੀ ? ਸਾਡੇ ਦੇਸ਼ ਵਿਚ ਇਹੋ ਜਿਹੇ ਅਸੰਖਾਂ ਮੰਦਰ ਹਨ। ਇਨ੍ਹਾਂ ਵਿਚ ਹਰ ਦਿਨ ਚੜ੍ਹਾਈ ਜਾਣ ਵਾਲੀ ਬਲੀ ਨੂੰ ਰੋਕ ਦਿਉ। ਉਨ੍ਹਾਂ ਮੰਦਰਾਂ ਦੇ ਧਾਰਮਕ ਠੇਕੇਦਾਰਾ ਅਤੇ ਸਮਾਜ ਦੇ ਨੇਤਾਵਾ ਨੂੰ ਨਿਮਰਤਾ ਨਾਲ ਬੇਨਤੀ ਕਰਨ ਲਈ ਪੱਤਰਕਾਵਾਂ ਵਿਚ ਲਿਖਣ ਦਾ ਇਰਾਦਾ ਹੈ। ਤੁਸੀਂ ਤਾਂ ਕਹਿ ਰਹੇ ਸੀ ਕਿ ਗੁੱਸੇ ਵਾਲੇ ਸ਼ਬਦ ਉਗਲਲ ਅਤੇ ਗਾਲ੍ਹਾਂ ਕੱਢਣ ਦਾ ਕੋਈ ਫਾਇਦਾ ਨਹੀਂ। ਦੱਸੋ ਅਸੀਂ ਕੀ ਕਰੀਏ ?

ਅਸੀਂ ਦੋਵੇਂ ਕਾਫੀ ਸਮਾਂ ਜੀਵ-ਹੱਤਿਆ ਰਾਹੀਂ ਹੋਣ ਵਾਲੇ ਸਰਵਨਾਸ਼, ਹਿੰਸਕ ਕੰਮਾਂ ਰਾਹੀਂ ਹੋਣ ਵਾਲੇ ਪਾਪਾਂ, ਬਿਮਾਰੀਆਂ ਤੇ ਮੌਤ ਆਦਿ ਉੱਪਰ ਚਰਚਾ ਕਰਦੇ ਰਹੇ। ਦੋਹਾਂ ਵਿਚਾਲੇ ਹੋਈ ਗੱਲਬਾਤ ਦਾ ਪੂਰਾ ਵੇਰਵਾ ਦੇਣ ਲਈ ਇੱਥੇ ਥਾਂ ਨਹੀਂ ਪਰ ਫਿਰ ਵੀ ਗੋਪਾਲ ਪਿੱਲੈ ਨੂੰ ਕੀਤੇ ਵਾਅਦੇ ਅਨੁਸਾਰ ਹੱਥ ਜੋੜ ਕੇ ਪ੍ਰਾਰਥਨਾ ਕਰਦਾ ਹਾਂ—ਤਮਿਲਨਾਡ ਦੇ ਲੀਡਰੋ ! ਤੁਹਾਡੇ ਪੈਰੀਂ ਪੈ ਕੇ ਬਾਰ ਬਾਰ ਨਮਸਕਾਰ ਕਰਦਾ ਹਾਂ। ਮਾਸ ਖਾਣ ਨੂੰ ਬੰਦ ਕਰਨ ਦਾ ਕੋਈ ਨਾ ਕੋਈ ਰਸਤਾ ਕੱਢੋ।

## ਅਨੰਤ ਸ਼ਕਤੀ

ਕੀੜੀ ਮਰੇ ਹੋਏ ਕੀੜੇ ਨੂੰ ਖਿੱਚ ਕੇ ਲੈ ਜਾਂਦੀ ਹੈ। ਕਿਵੇਂ ? ਆਪਣੀ ਤਾਕਤ ਰਾਹੀਂ। ਪੂਛਲ ਵਾਲਾ ਤਾਰਾ ਆਪਣੀ ਲੱਖਾਂ ਮੀਲ ਲੰਬੀ ਪੂਛ ਨੂੰ ਘਸੀਟਦਾ ਬ੍ਰਹਿਮੰਡ ਵਿਚ ਤੂਫਾਨੀ ਤੇਜੀ ਨਾਲ ਘੁੰਮਦਾ ਰਹਿੰਦਾ ਹੈ, ਕਿਵੇਂ ? ਆਪਣੀ ਤਾਕਤ ਰਾਹੀਂ। ਉਸ ਪੂਛਲ ਤਾਰੇ ਨੂੰ 75 ਸਾਲਾਂ ਵਿਚ ਇਕ ਵਾਰ ਚਾਲੀ ਦਿਨ ਸੂਰਜ ਆਪਣੇ ਚਾਰੋ ਪਾਸੇ ਘੁਮਾ ਲੈਂਦਾ ਹੈ। ਕਿਵੇਂ ? ਆਪਣੀ ਤਾਕਤ ਰਾਹੀਂ।

ਇਕ ਮੁਟਿਆਰ ਗਾਉਂਦੀ ਹੈ। ਨੇਪੋਲੀਅਨ ਨੇ ਸਾਰੇ ਯੂਰਪ ਨੂੰ ਜਿੱਤ ਲਿਆ। ਇਨ੍ਹਾਂ ਦੋਹਾਂ ਦਾ ਮੂਲ ਆਧਾਰ ਉਨ੍ਹਾਂ ਦੀ ਆਪਣੀ ਤਾਕਤ ਹੈ। ਵਿਦਵਾਨਾਂ ਨੇ ਖੋਜ ਕੀਤੀ ਕਿ ਅੱਖਾਂ ਤੇ ਬੁੱਧੀ ਲਈ ਜੋ ਦਿਸਦਾ ਹੈ ਜੋ ਅਣਦਿਸਦਾ ਹੈ ਉਸ ਬਾਹਰੀ ਸੰਸਾਰ ਦੀ ਕੋਈ ਸੀਮਾ ਨਹੀਂ। ਇਸ ਵਿਸਤਰਿਤ, ਵਿਸਾਲ, ਆਦਿ-ਅੰਤਹੀਣ ਸੰਸਾਰ ਨੂੰ ਜਿਹੜੀ ਸ਼ਕਤੀ ਚਲਾ ਰਹੀ ਹੈ ਉਹ ਸ਼ਕਤੀ ਵੀ ਅਸੀਮ ਹੈ, ਅਨੰਤ ਹੈ, ਕਲਪਨਾ-ਤੀਤ ਹੈ। ਜੇ ਮਨੁੱਖ ਵੀ ਅਜਿਹੀ ਸ਼ਕਤੀ ਦੀ ਸਾਧਨਾ ਕਰੇ ਤਾਂ ਬੜਾ ਫਾਇਦਾ ਹੋਵੇਗਾ। 'ਯਤਭਾਵਯਸਿ ਤਤ੍ ਭਵਸਿ' ਭਾਵ ਤੁਸੀਂ ਜੋ ਬਣਨਾ ਚਾਹੁੰਦੇ ਹੋ ਉਹੀ ਬਣਦੇ ਹੋ।

ਇਹ ਨਾ ਸਮਝਣਾ ਕਿ ਇਹ ਸਾਧਨਾ ਬਿਲਕੁਲ ਛੋਟੀ ਅਤੇ ਅਸਾਨ ਹੈ। ਜੀਵੰਤ ਤੇ ਸ਼ਰਧਾ ਲਈ ਸਾਧਨਾ ਵਿਚ ਲੀਨ ਹੋਣਾ ਚਾਹੀਦਾ ਹੈ। ਦਹਿਕਦੇ ਅੰਗਾਰੇ ਜਿਹੀ ਭਗਤੀ ਨਾਲ ਧਿਆਨ ਕਰਨਾ ਚਾਹੀਦਾ ਹੈ। ਇਸ ਨੂੰ ਕੋਈ ਝੂਠਮੂਠ ਦੀ ਗੱਲ ਨਾ ਸਮਝਣਾ। ਇਸ ਦੀ ਮਹੱਤਤਾ ਤਾਂ ਹੀ ਪਤਾ ਲਗੇਗੀ ਜੇ ਇਸ ਉਪਰ ਨਿਰੰਤਰ ਨੇਮਬੱਧ ਤਰੀਕੇ ਨਾਲ ਅਮਲ ਕਰੋ।

ਗਿਆਨੀ ਤੇ ਯੋਗੀ ਅਜਿਹੀਆਂ ਹੀ ਕਈ ਔਖੀਆਂ ਸਾਧਨਾਵਾਂ ਦਾ ਅਭਿਆਸ ਕਰਕੇ ਸ਼ਕਤੀਸਾਲੀ ਬਣਦੇ ਹਨ। ਸਾਧਾਰਣ ਲੋਕ ਜੋ ਇਸ ਤਰ੍ਹਾਂ ਦੀਆ ਸਾਧਨਾਵਾਂ ਤੋਂ ਜਾਣੂ ਨਹੀਂ ਹਨ ਉਹ ਸੁਭਾਵਕ ਮਿਲੀਆਂ ਸਕਤੀਆਂ ਨਾਲ ਹੀ ਕੰਮ ਚਲਾਉਂਦੇ ਹਨ। ਸ਼ਕਤੀ ਤੋਂ ਬਿਨਾਂ ਤਾਂ ਕੋਈ ਜੀ ਵੀ ਨਹੀਂ ਸਕਦਾ। ਇਕ ਪਲ ਸਾਹ ਵੀ ਨਹੀਂ ਲੈ ਸਕਦਾ।

ਖੁਲ੍ਹੀ ਹਵਾ ਵਿਚ ਘੁੰਮਣ ਨਾਲ ਹੀ ਸਕਤੀ ਮਿਲਦੀ ਹੈ। ਸਰੀਰ ਨੂੰ ਮਿਹਨਤ ਵਾਲੇ ਪਾਸੇ ਲਗਾਉਣ ਨਾਲ ਹਵਾ ਵਿਚ ਫੈਲੀ ਸਕਤੀ ਸਰੀਰ ਵਿਚ ਦਾਖਲ ਹੁੰਦੀ ਹੈ। ਬੁੱਧੀ ਨੂੰ ਕਈ ਪਾਸੇ ਲਗਾ ਕੇ ਸਰਧਾ ਪੂਰਵਕ ਚਿੰਤਨ ਕਰਨ ਨਾਲ ਸਕਤੀ ਪ੍ਰਾਪਤ ਹੁੰਦੀ ਹੈ। ਇਸ ਤਰ੍ਹਾਂ ਥੋੜ੍ਹੀ ਥੋੜ੍ਹੀ ਕਰਕੇ ਜੋ ਸਕਤੀ ਇਕੱਠੀ ਹੁੰਦੀ ਰਹਿੰਦੀ ਹੈ ਉਸੇ ਸ਼ਕਤੀ ਦੀ ਸਹਾਇਤਾ ਨਾਲ ਲੋਕ ਇਸ ਸੰਸਾਰ ਵਿਚ ਜੀਉਂਦੇ ਰਹਿੰਦੇ ਹਨ।

ਤਮਿਲਨਾਡ ਦੇ ਲੋਕਾਂ ਨੂੰ ਹੋਰ ਸਕਤੀਸਾਲੀ ਬਨਾਉਣਾ ਹੈ। ਉਨ੍ਹਾਂ ਦੀ ਸ਼ਕਤੀ ਨੂੰ ਹੋਰ ਵਧਾਉਣਾ ਹੈ। ਇਹੀ ਮੇਰਾ ਉਦੇਸ ਹੈ। ਇਸ ਨਿਸਾਨੇ ਨੂੰ ਪੂਰਾ ਕਰਨ ਲਈ ਹੀ ਮੈਂ ਜੀਉਂਦਾ ਹਾਂ। ਸਾਡੇ ਵਿਚੋਂ ਹਰ ਇਕ ਨੂੰ ਇਹ ਅਰਦਾਸ ਕਰਨੀ ਚਾਹੀਦੀ ਹੈ ਕਿ—ਹੇ ਮਾ ! ਇਸ ਦੇਸ ਦੇ ਲੋਕਾ ਨੂੰ ਬਹੁਤ ਸਾਰੀ ਸਕਤੀ ਦੇ ਕੇ ਤਾਕਤਵਰ ਬਣਾ ਦੇ। ਮੈਨੂੰ ਇਸ ਨਿਸ਼ਾਨੇ ਨੂੰ ਪੂਰਿਆਂ ਕਰਨ ਲਈ ਸ਼ਕਤੀ ਪ੍ਰਦਾਨ ਕਰੋ। ਖੇਡਾ, ਯੁੱਧ, ਗਾਣਾ ਵਜਾਣਾ, ਨਾਟਕ ਖੇਡਣਾ, ਵਾਦ-ਵਿਵਾਦ ਕਰਨਾ, ਤਪੱਸਿਆ, ਬ੍ਰਹਮਚਾਰੀਆ ਵਰਤ, ਸਫ਼ਾਈ ਆਦਿ ਰਾਹੀਂ ਹੀ ਇਕ ਜਾਤ ਸਕਤੀ ਨਾਲ ਭਰਪੂਰ ਹੁੰਦੀ ਹੈ। ਉਸ ਦੀ ਤਾਕਤ ਵੱਧਦੀ ਹੈ। ਮਨ, ਬਚਨ ਤੇ ਕਰਮ ਤਿੰਨਾਂ ਨੂੰ ਪਵਿੱਤਰ ਰੱਖਣਾ ਬਹੁਤ ਜ਼ਰੂਰੀ ਹੈ। ਦਿਲ ਅਤੇ ਵਰਤਾਰੇ ਨੂੰ ਪਵਿੱਤਰ ਰੱਖਣ ਦਾ ਅਭਿਆਸ ਕਰਨਾ ਹੈ। ਡਰ, ਸ਼ਕ, ਚੰਚਲਤਾ ਆਦਿ ਤਿੰਨਾ ਨਾਲ ਨਫਰਤ ਕਰਨੀ ਹੈ। ਇਨ੍ਹਾ ਤੋਂ ਦੂਰ ਰਹਿਣਾ ਹੈ। ਉਪਰੋਕਤ ਨੇਮਾ ਦੀ ਪਾਲਣਾ ਰਾਹੀਂ ਹੀ ਸਕਤੀ ਪ੍ਰਾਪਤ ਹੋਵੇਗੀ।

ਪੁਰਾਤਨ ਸੰਪ੍ਰਦਾਇ ਹੋਣ ਕਰ ਕੇ ਕੋਈ ਗੱਲ ਝੂਠ ਨਹੀਂ ਹੁੰਦੀ। ਕਵੀ ਹੋਣ ਕਰ ਕੇ ਵੀ ਕਿਸੇ ਗੱਲ ਨੂੰ ਸੱਚ ਮੰਨ ਲੈਣਾ ਵੀ ਗਲਤ ਹੈ। ਕਿਸੇ ਵਿਸ਼ੇ ਦੇ ਸੱਚੇ ਜਾਂ ਝੂਠੇ ਹੋਣ ਦਾ ਪਤਾ ਵੀ ਉਸ ਦੀ ਛਾਣ-ਬੀਣ ਕਰ ਕੇ ਆਪਣੇ ਅਨੁਭਵ ਰਾਹੀਂ ਹੀ ਲਗ ਸਕਦਾ ਹੈ। ਸਾਡੇ ਬਜ਼ੁਰਗਾਂ ਨੇ ਸਾਨੂੰ ਯੋਗ ਰਾਹ ਦਿਖਾਇਆ ਹੈ। ਇਹ ਚਾਰ ਤਰ੍ਹਾਂ ਦਾ ਹੈ—ਹੱਠ ਯੋਗ, ਰਾਜ ਯੋਗ, ਭਗਤੀ ਯੋਗ ਅਤੇ ਗਿਆਨ ਯੋਗ। ਇਨ੍ਹਾਂ ਵਿਚ ਹੱਠ

ਯੋਗ ਰਾਹੀਂ ਪ੍ਰਾਪਤੀ ਘੱਟ ਹੈ। ਬਾਕੀ ਤਿੰਨਾਂ ਦੀ ਸਾਧਨਾ ਰਾਹੀਂ ਅਨੰਤ ਸ਼ਕਤੀ ਪ੍ਰਾਪਤ ਕੀਤੀ ਜਾ ਸਕਦੀ ਹੈ। ਕਿਸੇ ਵਿਸ਼ੇ ਉਪਰ ਡੂੰਘਾ ਗਿਆਨ ਅਤੇ ਅਨੁਭਵ ਪ੍ਰਾਪਤ ਕਰਨ ਤੋਂ ਪਹਿਲਾਂ ਹੀ ਕੋਈ ਸਿਆਣਾ ਬੰਦਾ ਇਹੋ ਜਿਹਾ ਸ਼ੱਕ ਨਾ ਕਰੇ ਕਿ ਆਖਿਰ ਉਸ ਤੋਂ ਕੀ ਮਿਲ ਜਾਣਾ ਹੈ ? ਸਾਨੂੰ ਉਸ ਵਿਸ਼ੇ ਦੀਆਂ ਡੂੰਘੀਆਂ ਤੰਦਾਂ ਫਰੋਲ ਕੇ ਛਾਣਬੀਣ ਕਰ ਕੇ ਵੇਖਣਾ ਚਾਹੀਦਾ ਹੈ। ਜਿਨ੍ਹਾਂ ਨੇ ਇਸ ਤਰ੍ਹਾਂ ਦੀ ਕਰੜੀ ਸਾਧਨਾ ਕੀਤੀ ਹੈ। ਉਨ੍ਹਾਂ ਨੂੰ ਅਲੌਕਿਕ ਤੇ ਨਿਵੇਕਲੀ ਸ਼ਕਤੀ ਪ੍ਰਾਪਤ ਕਰਦਿਆਂ ਅਸੀਂ ਦੇਖਿਆ ਹੈ। ਅਸੀਂ ਵੀ ਅਜਿਹੀ ਸ਼ਕਤੀ ਕਿਉਂ ਨਾ ਪ੍ਰਾਪਤ ਕਰੀਏ ? ਔਗੁਣਾਂ ਵਿਚ ਲਿਪਤ ਹੋ ਕੇ ਆਖਿਰ ਅਸੀਂ ਕਿਹੜਾ ਸੁੱਖ ਮਾਣ ਲਿਆ ਹੈ ? ਆਲਸ ਅਤੇ ਕਾਮ ਵਾਸ਼ਨਾਵਾਂ ਪਿੱਛੇ ਦੌੜ ਕੇ ਮਨ ਨੂੰ ਸਮੁੰਦਰ ਵਿਚ ਵਹਿੰਦੇ ਤਿਣਕੇ ਵਾਂਗ ਭਟਕਣ ਦੀ ਹਾਲਤ ਵਿਚ ਪਾ ਕੇ ਕਿਹੜੇ ਸੁੱਖ ਤੇ ਵਡਿਆਈ ਪ੍ਰਾਪਤ ਕੀਤੀ ਹੈ।

ਸਹਿਜ, ਦਿਲ ਦੀ ਪਵਿੱਤਰਤਾ, ਕਿਸੇ ਇਕ ਮਹਾਨ ਨਿਸ਼ਾਨੇ ਉਪਰ ਪੂਰੀ ਲਗਨ ਨਾਲ ਲਗੇ ਰਹਿਣਾ, ਦਿਲ-ਦਿਮਾਗ ਦਾ ਇਕਾਗਰ ਚਿੰਤਨ, ਨਫੇ ਨੁਕਸਾਨ ਦਾ ਫਿਕਰ ਨਾ ਕਰਨਾ ਇਹੀ ਯੋਗ ਦਾ ਰਹੱਸ ਹੈ।

## ਤਮਿਲ ਭਾਸ਼ਾ

ਕਲਕੱਤੇ ਤੋਂ ਛਪਣ ਵਾਲੀ ਮਹੀਨੇਵਾਰ ਪੱਤ੍ਰਿਕਾ 'ਮਾਡਰਨ ਰੀਵੀਊ' ਦੇ ਪੋਹ-ਮਾਘ ਅੰਕ ਨੂੰ ਕਲ ਐਵੇਂ ਹੀ ਫਰੋਲ ਦੇ ਵੇਖ ਰਿਹਾ ਸਾ। ਉਸ ਵਿਚ ਤਿਰੂਨੇਲਵੇਲੀ ਹਿੰਦੂ ਕਾਲਜ ਦੇ ਇਤਿਹਾਸ ਦੇ ਪ੍ਰੋਫੈਸਰ ਸ੍ਰੀ ਨੀਲਕੰਠ ਅੱਯਰ ਨੇ ਇਕ ਛੋਟਾ ਜਿਹਾ ਖ਼ਤ ਲਿਖਿਆ ਹੈ। ਉਸ ਪੱਤ੍ਰਿਕਾ ਵਿਚ ਛਪੇ ਸ੍ਰੀ ਯਦੁਨਾਥ ਸਰਕਾਰ ਦੇ ਲੇਖ ਬਾਰੇ ਉਨ੍ਹਾਂ ਨੇ ਆਪਣੀ ਰਾਇ ਪੇਸ਼ ਕੀਤੀ ਹੈ।

ਸ੍ਰੀ ਯਦੁਨਾਥ ਸਰਕਾਰ ਨੇ ਆਪਣੇ ਅਨੁਭਵ ਦੇ ਆਧਾਰ ਤੇ ਲਿਖਿਆ ਸੀ ਕਿ ਕਾਲਜਾਂ ਵਿਚ ਇਤਿਹਾਸ ਨੂੰ ਅੰਗਰੇਜ਼ੀ ਵਿਚ ਪੜ੍ਹਾਉਣਾ ਬੇਲੋੜਾ ਝੰਜਟ ਹੈ। ਇਤਿਹਾਸ ਦੇ ਵਿਸ਼ੇ ਨੂੰ ਜੇਕਰ ਦੇਸ਼ੀ ਭਾਸ਼ਾਵਾਂ ਵਿਚ ਪੜ੍ਹਾਈਏ ਤਾਂ ਬਹੁਤ ਫਾਇਦਾ ਹੋਵੇਗਾ। ਇਸ ਬਾਰੇ ਤਿਰੂਨੇਲਵੇਲੀ ਦੇ ਪੰਡਤ ਜੀ ਕਹਿੰਦੇ ਹਨ ਕਿ ਭਾਸ਼ਾ ਦੀ ਇਹ ਝਕ-ਝਕ ਬੜਾ ਸਿਰ ਦਰਦ ਬਣ ਗਈ ਹੈ। ਮੇਰੇ ਜ਼ਿਲ੍ਹੇ ਵਿਚੋਂ ਜਿਥੋਂ ਤਕ ਮੇਰੇ ਕਾਲਜ ਦੀ ਗੱਲ ਹੈ ਇਹ ਕਹਿਣਾ ਮੁਸ਼ਕਲ ਹੈ ਕਿ ਅੰਗਰੇਜ਼ੀ ਬਦਲੇ ਪ੍ਰਦੇਸ਼ਕ ਭਾਸ਼ਾ ਵਿਚ ਇਤਿਹਾਸ ਪੜ੍ਹਾਉਣਾ ਵਧੇਰੇ ਫਾਇਦੇਮੰਦ ਰਹੇਗਾ। ਮੇਰੇ ਵਿਦਿਆਰਥੀ ਅੰਗਰੇਜ਼ੀ

ਵਿਚ ਭਾਵੇਂ ਵਿਆਕਰਣ ਅਤੇ ਪ੍ਰਯੋਗ ਦੀਆਂ ਗਲਤੀਆਂ ਵਧੇਰੇ ਕਰਦੇ ਹਨ ਫਿਰ ਵੀ ਉਨ੍ਹਾਂ ਦੀ ਅੰਗਰੇਜ਼ੀ ਤਮਿਲ ਤੋਂ ਚੰਗੀ ਹੈ। ਤਮਿਲ ਦੇ ਮੁਕਾਬਲੇ ਮੇਰੀ ਪਕੜ ਵੀ ਅੰਗਰੇਜ਼ੀ ਵਿਚ ਚੰਗੀ ਹੈ। ਇਸ ਲਈ ਇਤਿਹਾਸ ਅੰਗਰੇਜ਼ੀ ਵਿਚ ਵਧੇਰੇ ਚੰਗੀ ਤਰ੍ਹਾਂ ਪੜ੍ਹਾ ਸਕਦਾ ਹਾਂ।

ਸ੍ਰੀ ਨੀਲਕੰਠ ਅੱਯਰ ਦੀ ਇਸ ਹਾਲਤ ਉਪਰ ਮੈਨੂੰ ਬਹੁਤ ਹੀ ਅਫ਼ਸੋਸ ਹੈ। ਜਿਨ੍ਹਾਂ ਨੂੰ ਆਪਣੀ ਮਾਂ ਬੋਲੀ ਵਿਚ ਠੀਕ ਤਰ੍ਹਾਂ ਬੋਲਣਾ ਤੇ ਸਮਝਣਾ ਵੀ ਨਹੀਂ ਆਉਂਦਾ ਉਨ੍ਹਾਂ ਦਾ ਇਤਿਹਾਸ ਦਾ ਪ੍ਰੋਫੈਸਰ ਬਣਿਆ ਹੋਣਾ ਅਤੇ ਵਿਭਾਗ ਚਲਾਉਣ ਦਾ ਅਧਿਕਾਰ ਪ੍ਰਾਪਤ ਹੋਣ ਵਰਗੀਆਂ ਗੱਲਾਂ ਅਸੀਂ ਇਸ ਦੇਸ਼ ਵਿਚ ਹੀ ਦੇਖ ਸਕਦੇ ਹਾਂ। ਕਿਹੋ ਜਿਹੀ ਨਿਰਾਲੀ ਗੱਲ ਹੈ। ਵਾਹ ! ਵਾਹ !

ਇਸ ਤੋਂ ਬਿਨਾਂ ਇਹ ਗੱਲ ਕਿ ਮਾਂ ਬੋਲੀ ਬਾਰੇ ਆਪਣਾ ਬਿਆਨ ਗਿਆਨ ਅਧੂਰਾ ਹੈ, ਇਸ ਗੱਲ ਨੂੰ ਬੰਗਾਲ ਦੀ ਪੱਤ੍ਰਕਾ ਵਿਚ ਇਉਂ ਲਿਖਿਆ ਹੈ। ਇਹ ਤਾਂ ਮੇਰੀ ਸਮਝ ਵਿਚ ਨਹੀਂ ਆ ਰਿਹਾ। ਜਾਪਾਨੀ, ਚੀਨੀ, ਨਾਰਵੇ ਦੇ ਲੋਕ ਅਤੇ ਦੁਨੀਆਂ ਦੇ ਵੱਖੋ ਵੱਖਰੇ ਦੇਸ਼ਾਂ ਦੇ ਲੋਕ ਸਾਨੂੰ, ਸ਼ਾਸਤ੍ਰ, ਗਿਆਨ ਅਤੇ ਬੁੱਧੀ ਵਿਚ ਹੀਣ ਅਤੇ ਕਮਜ਼ੋਰ ਮੰਨਦੇ ਆ ਰਹੇ ਸਨ। ਅਜੇ ਥੋੜ੍ਹੀ ਦੇਰ ਪਹਿਲਾ ਦੀ ਹੀ ਗੱਲ ਹੈ ਕਿ ਭਾਰਤ ਦੇ ਕੁਝ ਵਿਦਵਾਨ ਆਪਣੀ ਪ੍ਰਤਿਭਾ ਰਾਹੀਂ ਦੁਨੀਆਂ ਨੂੰ ਦੱਸ ਦੇ ਰਹੇ ਹਨ ਕਿ ਅਸੀਂ ਨਾ ਜੰਗਲੀ ਹਾਂ ਅਤੇ ਨਾ ਹੀ ਪੂਛਹੀਣ ਬੰਦਰ ਹਾਂ। ਸਾਡੀਆਂ ਆਪਣੀਆਂ ਭਾਸ਼ਾਵਾਂ ਹਨ। ਮਹਾਨ ਕਵੀ ਹਨ, ਵਿਸ਼ੇਸ਼ ਸ਼ਾਸਤ੍ਰਾਂ ਦੇ ਗਿਆਤਾ ਅਤੇ ਵਿਦਵਾਨ ਹਨ। ਇਸੇ ਸਮੇਂ ਸਾਡੇ ਵਿਚੋਂ ਹੀ ਕੁਝ ਲੋਕਾਂ ਨੂੰ ਇਹ ਪ੍ਰਚਾਰ ਕਰਦਿਆਂ ਦੇਖ ਕੇ ਮੈਨੂੰ ਹਾਸਾ ਆਉਂਦਾ ਹੈ ਕਿ ਤਮਿਲਨਾਡੂ ਹਿੰਦੋਸਤਾਨ ਦੇ ਦੂਸਰੇ ਪ੍ਰਦੇਸਾਂ ਤੋਂ ਪਛੜਿਆ ਹੋਇਆ ਹੈ। ਇਹ ਠੀਕ ਹੋਵੇਗਾ ਜੇ ਮੈਂ ਆਪਣੇ ਕੁਝ ਨਿੱਜੀ ਵਿਚਾਰ ਵੀ ਦੱਸ ਦਿਆਂ। ਦੁਨੀਆਂ ਭਰ ਦੇ ਲੋਕਾਂ ਵਿਚੋਂ ਹਿੰਦੂਸਤਾਨ ਦੇ ਲੋਕ ਬੁੱਧੀ ਤੇ ਪ੍ਰਤਿਭਾ ਵਿਚ ਉੱਚੇ ਹਨ। ਹਿੰਦੋਸਤਾਨ ਦੇ ਲੋਕਾਂ ਵਿਚ ਅਸੀਂ ਤਮਿਲ ਵਾਲੇ ਵਿਸ਼ੇਸ਼ ਗਹਿਣੇ ਵਾਂਗ ਹਾਂ। ਮੈਂ ਚਾਰ-ਪੰਜ ਭਾਸ਼ਾਵਾਂ ਦਾ ਜਾਣੂ ਹਾਂ। ਇਨ੍ਹਾਂ ਵਿਚੋਂ ਤਮਿਲ ਵਰਗੀ ਸ਼ਕਤੀਸ਼ਾਲੀ, ਅਮੀਰ ਪ੍ਰਤਿਭਾਸ਼ਾਲੀ ਮਰਮ-ਸਪਰਸ਼ੀ ਭਾਸ਼ਾ ਹੋਰ ਕੋਈ ਨਹੀਂ ਹੈ।

ਇਹ ਤਾਂ ਮੈਂ ਵੀ ਜਾਣਦਾ ਹਾਂ ਕਿ ਤਮਿਲ ਜ਼ਾਤ ਦੀ ਬੁੱਧੀ ਪ੍ਰਤਿਭਾ ਅਤੇ ਮਹਿਮਾ ਤੋਂ ਅਜੋਕਾ ਬਾਹਰੀ ਸੰਸਾਰ ਬਿਲਕੁਲ ਅਨਜਾਣ ਹੈ। ਇਸ ਦੀ ਮਹਿਮਾ ਬਾਹਰ ਨਹੀਂ ਫੈਲੀ। ਇਹ ਗੱਲ ਵੀ ਮੇਰੇ ਤੋਂ ਛੁਪੀ ਹੋਈ ਨਹੀਂ ਕਿ ਪਿਛਲੇ ਦਿਨਾਂ ਵਿਚ ਤਮਿਲ ਜ਼ਾਤ ਦੇ ਗਿਆਨ ਦੀ ਉੱਜਲ ਜੋਤ ਮੱਧਮ ਪੈ ਗਈ ਸੀ। ਜੋ ਬੀਤ ਗਈ ਸੋ ਬੀਤ ਗਈ। ਛੇਤੀ ਹੀ ਤਮਿਲ ਦੀ ਜੋਤ ਸਾਰੇ ਸੰਸਾਰ ਨੂੰ ਰੋਸ਼ਨ ਕਰੇਗੀ। ਜੇ ਇਸ ਤਰ੍ਹਾਂ ਨਾ ਹੋਏ ਤਾਂ ਮੇਰਾ ਨਾਮ ਬਦਲ ਦੇਣਾ।

ਉਦੋਂ ਤਕ ਇਥੋਂ ਦੇ ਵਿਦਵਾਨ ਲੋਕਾਂ ਨੂੰ ਮੇਰੀ ਬੇਨਤੀ ਹੈ ਕਿ ਜੇਕਰ ਉਨ੍ਹਾਂ ਨੂੰ

ਤਮਿਲ ਨਹੀਂ ਆਉਂਦੀ ਤਾਂ ਚੁਪ ਚਾਪ ਬੈਠੇ ਰਹਿਣ। ਅਜੇਹੇ ਸ਼ਬਦ ਨਾ ਬੋਲਣ ਜਿਨ੍ਹਾਂ ਨਾਲ ਦੂਸਰੇ ਲੋਕ ਤਮਿਲ ਨੂੰ ਹੀਣ ਤੇ ਤੁੱਛ ਮੰਨਣ ਲੱਗ ਪੈਣ—ਬਸ ਉਨ੍ਹਾ ਨੂੰ ਮੇਰੀ ਇਹੋ ਹੀ ਬੇਨਤੀ ਹੈ।

## ਸੁਤੰਤਰਤਾ

ਮਹਾਨ ਕਵੀ ਤਿਰੂਵਲਕੁਵਰ ਨੇ ਧਰਮ, ਅਰਥ, ਕਾਮ ਆਦਿ ਤਿੰਨੋਂ ਸ਼ਕਤੀਆਂ ਨੂੰ ਇਕ ਹਜ਼ਾਰ ਤਿੰਨ ਸੌ ਤੀਹ 'ਕੁਰਲਾਂ' (ਛੋਟੇ ਛੰਦਾਂ) ਵਿਚ ਪਰੋ ਦਿਤਾ ਹੈ। ਉਨ੍ਹਾਂ ਦੀ ਇਸ ਸਫਲਤਾ ਤੋਂ ਪ੍ਰਸੰਨ ਹੋ ਕੇ ਕੁਝ ਲੋਕਾਂ ਨੇ ਔਵੇਯਾਰ ਕੋਲ ਜਾ ਕੇ ਉਨ੍ਹਾਂ ਦੀ ਅਲੌਕਿਕ ਸ਼ਖ਼ਸੀਅਤ ਦੀ ਵਡਿਆਈ ਕੀਤੀ ਤਾਂ ਔਵੇਯਾਰ ਨੇ ਚਾਰੋਂ ਸ਼ਕਤੀਆਂ ਨੂੰ ਇਕੋ ਹੀ 'ਵੇਣਵਾ' (ਇਕ ਛੰਦ ਦਾ ਨਾਮ) ਵਿਚ ਗਾ ਕੇ ਸੁਣਾਇਆ ਸੀ :

"ਇਦਲ ਅਰਮ ਤੀਵਿਨੈ ਵਿੱਟਿਡਲ ਪੋਰੂਲ;
ਏਂਗਜਾਂਦ੍ਰਮ ਕਾਦਲਿਰੂਵਰ ਕਰੂਤੋਰੂਮਿਤ੍ਰ-ਦਾਤਰਵ੍ਰ
ਪੱਟਤੇ ਇੰਬਮ; ਪਰਨੈ ਨਿਨੈਨਿੰਦ ਇਮ ਮੂੰਦ੍ਰਮ,
ਵਿੱਟਦੇ ਪੇਰਿੰਬ ਵੀਡੂ।"

ਕਵਿਤਾ ਦਾ ਦਾਨ ਹੋਵੇ ਜਾਂ ਦੇਸ ਦਾ ਹੋਵੇ, ਪੈਸਾ, ਵਿਦਿਆ ਤੇ ਸਹਿਜ ਆਦਿ ਚੰਗੇ ਵਿਸ਼ੇ ਜਾ ਚੰਗੀਆਂ ਵਸਤਾਂ ਜਿਨ੍ਹਾਂ ਨੂੰ ਪ੍ਰਾਪਤ ਹਨ ਉਨ੍ਹਾਂ ਨੂੰ ਚਾਹੀਦਾ ਹੈ ਕਿ ਉਹ ਇਨ੍ਹਾ ਚੀਜ਼ਾਂ ਦੀ ਜਿਸਨੂੰ ਲੋੜ ਹੋਵੇ ਉਸ ਨੂੰ ਦੇ ਦੇਣ ਬਸ ਇਹੀ ਧਰਮ ਹੈ। ਆਮ ਤੌਰ ਤੇ ਸੰਸਾਰ ਵਿਚ ਇਹ ਤਿੰਨ ਸ੍ਰੇਣੀਆ ਹੀ ਨਜਰ ਆਉਂਦੀਆਂ ਹਨ : ਸੰਪੂਰਣਤਾ, ਸਮਾਨਤਾ, ਅਤੇ ਕੰਗਾਲੀ। ਇਨ੍ਹਾ ਤਿੰਨ ਸ੍ਰੇਣੀਆ ਦੇ ਲੋਕਾਂ ਨੂੰ ਜੋ ਦਾਨ ਦੇਣਾ ਹੁੰਦਾ ਹੈ ਇਹ ਦੇਸ਼ ਦੇ ਕਾਲ ਅਨੁਸਾਰ ਬਦਲਦਾ ਰਹਿੰਦਾ ਹੈ। ਦਾਨੀ ਤੇ ਧਾਰਮਕ ਬੰਦਾ ਜਾਣਦਾ ਹੈ ਕਿ ਕਦੋਂ ਕਿਸ ਨੂੰ, ਕੀ ਅਤੇ ਕਿਤਨਾ ਦੇਣਾ ਹੈ। ਜੋ ਇਕੱਠਾ ਕੀਤਾ ਜਾਂਦਾ ਹੈ ਉਹ ਪੈਸਾ ਹੈ। ਮਨੁੱਖ ਨੂੰ ਸੁਖ ਦੇਣ ਵਾਲੀਆ ਵਸਤਾਂ ਅਤੇ ਉਨ੍ਹਾਂ ਨੂੰ ਪ੍ਰਾਪਤ ਕਰਨ ਦੇ ਉੱਤਮ ਸਾਧਨ ਪੈਸੇ ਨੂੰ ਇਕੱਠਾ ਕਰ ਕੇ ਰਖਣਾ ਹੈ। ਨਿਰੰਤਰ ਇਕੱਠਿਆ ਹੀ ਕਰੀ ਜਾਣਾ ਹੈ। ਪਰ ਭੈੜੇ ਕੰਮਾ ਰਾਹੀਂ ਜਾਂ ਗਲਤ ਤਰੀਕੇ ਨਾਲ ਕਮਾਇਆ ਪੈਸਾ ਹਮੇਸਾਂ ਲਈ ਨਹੀਂ ਰਹਿੰਦਾ ਜਿਹੜੇ ਲੋਕ ਪੈਸਾ ਇਕੱਠਾ ਕਰਨ ਤੋਂ ਬਾਅਦ ਉਸ ਦੀ ਤਾਕਤ ਨਾਲ ਦੂਸਰਿਆ ਦੀ ਬੁਰਾਈ ਕਰਦੇ ਹਨ ਉਹ ਜਲਦੀ ਹੀ ਬਰਬਾਦ ਹੋ ਜਾਣਗੇ। ਤਿਰੂਵਲਕੁਵਰ ਨੇ ਕਿਹਾ ਹੈ—"ਅੱਲਲ ਪੱਟਾਦ੍ਰਾਦੂ ਅਲ੍ਰਦ ਕਣਯਵੀਰੰਦ੍ਰੇ ਸੇਲਵਤੈ ਤੇਯਕੁਮ ਪਡੈ।"

"ਦੁਖੀਆਂ ਦੇ ਅੱਥਰੂ, ਉਨ੍ਹਾਂ ਦੇ ਦਰਦਾਂ ਅਤੇ ਦੁੱਖਾਂ ਦੇ ਕਾਰਨ ਬਣਨ ਵਾਲਿਆਂ ਦੇ ਐਸ਼ੋ-ਆਰਾਮ ਨੂੰ ਕਟਣ ਵਾਲਾ ਹਥਿਆਰ ਹਨ।" ਪੈਸਾ ਸੁਖਦਾਇਕ ਹੈ। ਇਹ ਮਿਹਨਤ ਨਾਲ ਹੀ ਇਕੱਠਾ ਹੁੰਦਾ ਹੈ। ਸਾਰਥਕ ਕੰਮ ਨੂੰ ਲਗਨ ਤੇ ਮਿਹਨਤ ਨਾਲ ਦਿਲ ਲਗਾ ਕੇ ਕਰਦੇ ਜਾਈਏ ਤਾਂ ਪੈਸਾ ਵਧਦਾ ਜਾਵੇਗਾ। ਕੁਝ ਇਕ ਮੂਰਖ ਲੋਕਾ ਦਾ ਖਿਆਲ ਹੈ ਕਿ ਘਟੀਆ ਕਿਸਮ ਦੇ ਕੰਮ ਕੀਤੇ ਤੋਂ ਬਿਨਾਂ ਪੈਸਾ ਇਕੱਠਾ ਨਹੀਂ ਕੀਤਾ ਜਾ ਸਕਦਾ। ਔਵੈਯਾਰ ਕਹਿੰਦਾ ਹੈ ਕਿ ਕਿਸੇ ਦੀ ਬੁਰਾਈ ਨਾ ਕਰ ਕੇ ਜੋ ਕਮਾਇਆ ਜਾਂਦਾ ਹੈ ਅਸਲ ਵਿਚ ਉਹੀ ਧਨ ਹੈ ਹੋਰ ਸਭ ਕੁਝ ਦੁਖਦਾਈ ਅਤੇ ਛਿਣ-ਭੰਗਰੀ ਮਾਇਆ ਹੈ।

ਇਸਤਰੀ ਮਰਦ ਇਕ ਦੂਸਰੇ ਨੂੰ ਪਿਆਰ ਕਰਨ, ਇਹੀ ਜੀਵਨ ਦੇ ਸਾਰੇ ਸੁੱਖਾ ਵਿਚੋਂ ਉੱਤਮ ਸੁੱਖ ਹੈ। ਖਾਣਾ, ਪੀਣਾ, ਇਸ਼ਨਾਨ ਕਰਨਾ, ਖੁਸ਼ਬੂਆ ਮਲਣਾ ਆਦਿ ਦੇ ਸੁੱਖਾਂ ਨੂੰ ਮਾਨਵ ਦੇ ਮੁਕਾਬਲਤਨ ਪਿਆਰ ਦਾ ਆਨੰਦ ਹੀ ਆਪਣੇ ਆਪ ਵਿਚ ਸਭ ਤੋਂ ਉੱਤਮ ਹੈ। ਪਿਆਰ ਕਰਨ ਵਾਲੇ ਇਕਾਗਰਚਿਤ ਹੋ ਕੇ ਜਿਸ ਅਲੌਕਿਕ ਆਨੰਦ ਨੂੰ ਮਾਣਦੇ ਹਨ ਉਸ ਨੂੰ ਮਨੁੱਖ ਆਪਣੀਆਂ ਚਲਾਕੀਆਂ, ਪੈਸੇ ਦੇ ਢੇਰਾਂ ਅਤੇ ਹੋਰ ਗ਼ਲਤ ਤਰੀਕਿਆਂ ਨਾਲ ਪ੍ਰਾਪਤ ਕਰਨਾ ਚਾਹੁੰਦੇ ਹਨ।

ਇਸਤਰੀ ਤੇ ਮਰਦ ਦੇ ਸੰਯੋਗ ਰਾਹੀਂ ਮਿਲਣ ਵਾਲਾ ਦੁੱਖ ਹੀ ਇਸ ਸੰਸਾਰ ਦੀਆਂ ਸਾਰੀਆ ਵਿਵਸਥਾਵਾ ਨਾਲੋਂ ਵਧੇਰੇ ਵੱਧ ਗਿਆ ਹੈ। ਕੁਝ ਕੁ ਦੇਸ਼ਾਂ ਵਿਚ ਵਿਆਹ ਦੇ ਰਿਵਾਜ਼ ਨੂੰ ਨਰਕ ਵਾਂਗ ਬਣਾਇਆ ਹੋਇਆ ਹੈ। ਪਰਮਾਤਮਾ ਦੇ ਦਿਤੇ ਅਲੌਕਿਕ ਸੁੱਖ ਨੂੰ ਮਨੁੱਖ ਆਪਣੇ ਅਗਿਆਨ ਅਤੇ ਪਾਪ ਰਾਹੀਂ ਨਰਕ ਬਣਾ ਲੈਂਦੇ ਹਨ।

ਪਰਮਾਤਮਾ ਉਪਰ ਅਟੁਟ ਵਿਸ਼ਵਾਸ ਕਰ ਕੇ ਉਪਰਲੀਆਂ ਤਿੰਨ ਸ਼ਕਤੀਆਂ ਨੂੰ ਪ੍ਰਾਪਤ ਕਰਨ, ਉਨ੍ਹਾਂ ਨੂੰ ਆਪਣੇ ਕੋਲ ਰਖਣਾ ਜਾਂ ਮੰਨਣਾ ਜਰੂਰੀ ਨਹੀਂ। ਜੋ ਹੋਣਾ ਹੈ ਉਹ ਤਾਂ ਹੋ ਹੀ ਜਾਣਾ ਹੈ। ਅਜੇਹੀ ਨਿਰਲੇਪ ਭਾਵਨਾ ਨਾਲ ਪਰਮਾਤਮਾ ਦੀ ਮਰਜ਼ੀ ਉਪਰ ਛੱਡ ਕੇ ਨਿਚਲ ਰਹਿਣਾ ਹੀ ਮੁਕਤੀ ਦਾ ਸੁੱਖ ਹੈ। ਭਾਵੇਂ ਕਿਤਨਾ ਵੀ ਦੁੱਖ ਸਹਿਣਾ ਪਵੇ, ਦੁੱਖੀ ਨਾ ਹੋ ਕੇ ਫਿਕਰਾਂ ਨੂੰ ਬਿਲਕੁਲ ਭੁਲਾ ਕੇ ਪਰਮਾਤਮਾ ਦੇ ਧਿਆਨ ਵਿਚ ਮਸਤ ਰਹਿਣਾ ਹੀ ਮੁਕਤੀ ਜਾਂ ਸੁਤੰਤਰਤਾ ਹੈ। ਗੀਤਾ ਵਿਚ ਲਿਖਿਆ ਹੈ—
"ਸਰਵ ਧਰਮਾਨ ਪਰਿਤਯਜੈ ਮਾਮੇਰੰ ਚਰਣਮ ਵ੍ਰਜ।"

ਮੂਰਖ ਲੋਕਾਂ ਦਾ ਵਿਚਾਰ ਹੈ ਕਿ ਇਸ ਤਰ੍ਹਾਂ ਸੁਤੰਤਰ ਆਤਮਾ ਵਾਲੇ ਲੋਕ ਸਾਧੂ ਬਣਕੇ, ਭੈੜੀ ਹਾਲਤ ਵਿਚ ਰਹਿ ਕੇ, ਭਿੱਖਿਆ ਮੰਗ ਕੇ ਢਿੱਡ ਭਰਦੇ ਰਹਿਣਗੇ। ਇਹ ਵਿਚਾਰ ਤਾਂ ਬਿਲਕੁਲ ਗਲਤ ਹੈ। ਹਜ਼ਾਰਾਂ ਵਿਚੋਂ ਇਕ ਸੁਤੰਤਰ ਆਤਮਾ ਚਾਹੇ ਤਾਂ ਅਜੇਹੇ ਸਾਧੂ ਦਾ ਰਾਹ ਅਖਤਿਆਰ ਕਰ ਸਕਦੀ ਹੈ। ਪਰ ਇਹ ਨਹੀਂ ਸਮਝਣਾ ਚਾਹੀਦਾ ਕਿ ਇਹੀ ਸਿਰਫ ਇਕੋ ਇਕ ਰਾਹ ਹੈ। ਜਨਕ ਨੇ ਜੀਵਨ ਤੋਂ ਸੁਤੰਤਰ ਹੋ ਕੇ ਰਾਜ ਚਲਾਇਆ ਸੀ। ਅਰਜਨ ਅਤੇ ਹੋਰ ਰਿਸ਼ੀ ਆਪਣੀ ਆਪਣੀ ਪਤਨੀ ਅਤੇ

ਬਾਲ ਬੱਚਿਆਂ ਨਾਲ ਰਹਿ ਕੇ ਸੁੱਖੀ ਜੀਵਨ ਬਿਤਾਉਂਦੇ ਸਨ। ਸੁਤੰਤਰ ਆਤਮਾ ਹਰ ਤਰ੍ਹਾਂ ਦੇ ਕੰਮ ਕਾਜ ਵਿਚ ਲਗਿਆਂ ਰਹਿ ਕੇ ਵੀ ਇਕੱਲਿਆਂ ਪਰਮਾਤਮਾ ਉਪਰ ਅਚਲ ਤੇ ਅਟੁੱਟ ਸ਼ਰਧਾ ਬਣਾਈ ਰੱਖਦੀ ਹੈ। ਸਾਡੇ ਬਜ਼ੁਰਗਾਂ ਦਾ ਕਹਿਣਾ ਹੈ "ਏਤੋਲਿਲੈ ਚੇਯਦਾਲੁਮ, ਏਦਵਸਥੇਪੱਟਾਲੁਮ, ਮੁਕਤਰ ਮਨਮਿਰੁੱਕੂ ਮੌਨਤੇ" (ਜ਼ਿੰਦਗੀ ਤੋਂ ਸੁਤੰਤਰ ਆਤਮਾ ਭਾਵੇਂ ਕੋਈ ਵੀ ਕੰਮ ਕਰੇ, ਕਿਤਨੇ ਵੀ ਦੁੱਖ ਸਹਿ ਲਵੇ ਪਰ ਉਸ ਦਾ ਧਿਆਨ ਪਰਮਾਤਮਾ ਵਲ ਹੀ ਰਹੇਗਾ) ਔਵੈਯਾਰ ਦਾ ਕਥਨ ਹੈ ਕਿ ਪਰਮਾਤਮਾ ਦੇ ਧਿਆਨ ਵਿਚ ਦੂਸਰੀਆਂ ਤਿੰਨ ਸ਼ਕਤੀਆਂ ਦਾ ਤਿਆਗ ਕਰਨਾ ਹੀ ਮੁਕਤੀ ਦਾ ਸੁੱਖ ਹੈ। ਨਿਰਲੇਪਤਾ ਹੀ ਸੁਤੰਤਰਤਾ ਹੈ। ਵੈਰਾਗ ਅਤੇ ਉਦਾਸੀਨਤਾ ਹੀ ਸੰਨਿਆਸ ਹੈ। ਕਾਮ ਰਹਿਤ ਤੇ ਨਿਰਲੇਪ ਮਨੁੱਖ ਨੂੰ ਕਿਸ ਤਰ੍ਹਾਂ ਪਛਾਣਿਆ ਜਾਵੇ ? ਭਗਤੀ ਦੀ ਪ੍ਰਪੱਕਤਾ ਦਾ ਲੱਛਣ ਕੀ ਹੈ ? ਵੇਦ ਕਹਿੰਦਾ ਹੈ ਕਿ 'ਨਿਰਭੈ ਰਹੋ' ਨਿਰਭੈ ਰਹਿਣਾ ਹੀ ਮੁਕਤ ਅਵਸਥਾ ਦਾ ਲੱਛਣ ਹੈ। ਕੋਈ ਸੱਚੇ ਦਿਲੋਂ ਭਗਵਾਨ ਉਪਰ ਵਿਸਵਾਸ ਕਰਦਾ ਹੈ ਜਾਂ ਸਿਰਫ ਉਪਰਲਾ ਵਿਖਾਵਾ ਹੀ ਕਰਦਾ ਹੈ। ਇਹ ਜਾਣਨ ਲਈ ਮੁਸੀਬਤ ਦੇ ਸਮੇਂ ਹੀ ਉਸ ਦੀ ਪਰਖ ਕੀਤੀ ਜਾ ਸਕਦੀ ਹੈ। ਮੁਸੀਬਤਾ ਵਿਚ ਰਹਿ ਕੇ ਵੀ ਜਿਹੜਾ ਬੰਦਾ ਘਬਰਾਉਂਦਾ ਨਹੀਂ ਉਹ ਗਿਆਨੀ, ਭਗਤ ਅਤੇ ਜੀਵਨ ਦੇ ਬੰਧਨਾ ਤੋਂ ਸੁਤੰਤਰ ਹੈ ਅਤੇ ਉਹੀ ਸੱਚੇ ਦਿਲੋਂ ਪਰਮਾਤਮਾ ਦੀ ਸ਼ਰਣ ਵਿਚ ਰਹਿਣ ਵਾਲਾ ਹੈ। ਜੇ ਅਸੀਂ ਪਰਮਾਤਮਾ ਉਪਰ ਵਿਸ਼ਵਾਸ ਕਰੀਏ ਤਾਂ ਸਾਨੂੰ ਕੋਈ ਦੁੱਖ ਨਹੀਂ ਪਹੁੰਚ ਸਕਦਾ। ਜਿਹੜੇ ਲੋਕ ਇਸ ਪ੍ਰਤੱਖ ਗਿਆਨ ਤੋਂ ਜਾਣੂ ਹਨ ਉਹੀ ਸੁਤੰਤਰ ਹਨ ਅਤੇ ਉਹ ਜਿਸ ਕਿਸੇ ਪਦਵੀ ਉਪਰ ਵੀ ਹੋਣ ਅਦੁੱਤੀ ਹੀ ਬਣੇ ਰਹਿਣਗੇ।

## ਸਭਿਅਤਾ ਦਾ ਮੂਲ ਸ੍ਰੋਤ

(ਕਾਲਵਿੱਲਕੁ ਸਿਰਲੇਖ ਹੇਠ ਲਿਖੇ ਲੇਖ ਦਾ ਇਕ ਹਿੱਸਾ)

ਤੁਸੀਂ ਜਾਣਦੇ ਹੀ ਹੋ ਕਿ ਸ੍ਰੀ ਕਲਾਮੋਂਸੋ ਜੋ ਕਦੇ ਫਰਾਂਸ ਦੇ ਮੁੱਖ ਮੰਤਰੀ ਸਨ, ਕੁਝ ਦਿਨਾਂ ਤੋਂ ਭਾਰਤ ਦਾ ਦੌਰਾ ਕਰ ਰਹੇ ਸਨ। ਕੁਝ ਦਿਨ ਪਹਿਲਾਂ ਬੰਬਈ ਵਿਚ ਇਨ੍ਹਾਂ ਦਾ ਸਵਾਗਤ ਕਰਨ ਲਈ ਜਿਹੜਾ ਖਾਣਾ ਦਿਤਾ ਗਿਆ ਸੀ ਉਸ ਵਿਚ ਉਨ੍ਹਾ ਦੇ ਦਿਤੇ ਗਏ ਭਾਸ਼ਣ ਵਿਚੋਂ ਹੇਠਾਂ ਲਿਖਿਆ ਹਿੱਸਾ ਸਾਡਾ ਧਿਆਨ ਆਪਣੇ ਵੱਲ ਖਿੱਚਦਾ ਹੈ।

ਮੈਂ ਉਨ੍ਹਾਂ ਲੋਕਾਂ ਦੀ ਜਨਮ ਭੂਮੀ ਦੇ ਦਰਸ਼ਨ ਕਰ ਕੇ ਗੌਰਵ ਮਹਿਸੂਸ ਕਰਦਾ ਹਾਂ ਜਿਨ੍ਹਾਂ ਨੇ ਆਪਣਾ ਖ਼ੂਨ ਵਹਾਇਆ ਹੈ। ਮੈਂ ਫਰਾਂਸੀਸੀ ਪਰਿਵਾਰਾਂ ਵਿਚ ਭਾਰਤੀ ਸਿਪਾਹੀਆਂ ਨੂੰ ਰਹਿੰਦਿਆਂ ਦੇਖਿਆ ਹੈ। ਉਨ੍ਹਾਂ ਦੇ ਚੰਗੇ ਸੁਭਾਅ ਅਤੇ ਪਿਆਰ ਨੇ ਫਰਾਂਸੀਸੀਆਂ ਦਾ ਦਿਲ ਮੋਹ ਲਿਆ ਸੀ। ਪੂਰਬੀ ਦੇਸ਼ ਸਭਿਅਤਾ ਵਿਚ ਪਛੜੇ ਹੋਏ ਨਹੀਂ, ਮਨੁੱਖਤਾ, ਪਿਆਰ ਆਦਿ ਜਿਹੇ ਆਦਰਸ਼ ਅਸੀਂ ਆਪ ਪੂਰਬੀ ਦੇਸ਼ਾਂ ਤੋਂ ਹੀ ਪ੍ਰਾਪਤ ਕੀਤੇ ਹਨ। ਪੱਛਮ ਵਾਲਿਆਂ ਨੇ ਉਨ੍ਹਾਂ ਨੂੰ ਅਪਣਾ ਕੇ ਆਪਣਾ ਨਿਸ਼ਾਨਾ ਬਣਾ ਲਿਆ ਸੀ। ਇਸ ਲਈ ਉਨ੍ਹਾਂ ਲੋਕਾਂ ਤੋਂ ਵੱਧ ਕੇ ਅਸੀਂ ਆਪਣੇ ਆਪ ਨੂੰ ਇਕ ਵਿਸ਼ੇਸ਼ ਵਿਕਸਿਤ ਸਭਿਅਤਾ ਦਾ ਪ੍ਰਤੀਨਿਧੀ ਮੰਨ ਕੇ ਮੈਂ ਤੁਹਾਨੂੰ ਸੰਬੋਧਨ ਨਹੀਂ ਕਰ ਰਿਹਾ ਸਗੋਂ ਮੈਂ ਇਹ ਸਵੀਕਾਰ ਕਰਦਾ ਹਾਂ ਕਿ ਮੈਂ ਸਭਿਅਤਾ ਦੇ ਮੂਲ ਸ੍ਰੋਤ ਵਾਲੇ ਪਾਸੇ ਆ ਗਿਆ ਹਾ।

ਇਹ ਸੱਜਣ ਕੌਣ ਹਨ ? ਇਹਨਾਂ ਨੇ ਕੁਝ ਦੇਰ ਪਹਿਲਾਂ ਹੀ ਮੁੱਖ ਮੰਤਰੀ ਦਾ ਅਹੁਦਾ ਛੱਡਿਆ ਹੈ। ਇਹ ਸਿਰਫ ਸਾਹਿਤ ਦੇ ਵਿਦਿਆਰਥੀ ਹੀ ਨਹੀਂ ਸਗੋਂ ਲੌਕਿਕ ਅਤੇ ਵਿਹਾਰਕ ਗੱਲਾ ਦੀ ਵੀ ਚੰਗੀ ਜਾਣਕਾਰੀ ਰੱਖਦੇ ਹਨ। ਇਹ ਯੂਰਪ ਦੇ ਰਾਜਨੀਤਕ ਖੇਤਰ ਵਿਚ ਬਹੁਤ ਪ੍ਰਸਿੱਧ ਹਨ। ਦਸ ਸਾਲ ਪਹਿਲਾਂ ਇਹ ਸ਼ਬਦ ਇਨ੍ਹਾਂ ਦੇ ਆਪਣੇ ਮੂਹੋਂ ਨਹੀਂ ਨਿਕਲੇ ਹੋਣਗੇ। ਸ਼ਾਇਦ ਇਨ੍ਹਾਂ ਨੇ ਦੋ ਸਾਲ ਪਹਿਲਾਂ ਵੀ ਇਸ ਤਰ੍ਹਾਂ ਨਹੀਂ ਸੋਚਿਆ ਹੋਵੇਗਾ। ਇਹੀ ਮੰਨਦੇ ਹੋਣਗੇ ਕਿ ਯੂਰਪ ਦੀ ਸਭਿਅਤਾ ਹੀ ਸਭ ਤੋਂ ਚੰਗੀ ਹੈ। ਅੱਜ ਭਾਰਤ ਆਉਣ ਤੋਂ ਬਾਅਦ ਆਪਣੀਆਂ ਅੱਖਾਂ ਨਾਲ ਵੇਖ ਅਤੇ ਸਾਰਾ ਕੁਝ ਅਨੁਭਵ ਕਰਕੇ ਇਹ ਵਿਚਾਰ ਉਨ੍ਹਾ ਉਪਰ ਆਪਣੇ ਆਪ ਹੀ ਭਾਰੂ ਹੋ ਗਿਆ ਹੈ। ਸਾਰੇ ਭਰਾਵਾ ਨੂੰ ਮੇਰੀ ਬੇਨਤੀ ਹੈ ਕਿ ਇਨ੍ਹਾ ਦਾ ਭਾਸ਼ਣ ਜਰਾ ਧਿਆਨ ਨਾਲ ਪੜ੍ਹਣ ਕਿ ਇਹ ਸੱਜਣ ਆਖਿਰ ਕਹਿਣਾ ਕੀ ਚਾਹੁੰਦੇ ਹਨ। ਯੂਰਪੀ ਸਭਿਅਤਾ ਦੇ ਪੁਰਾਣੇ ਆਦਰਸ਼ ਅਤੇ ਉੱਨਤ ਧਰਮ ਜਿਨ੍ਹਾ ਨੂੰ ਉਹ ਆਉਣ ਵਾਲੇ ਸਮੇਂ ਵਿਚ ਪੂਰਾ ਕਰਨਾ ਚਾਹੁੰਦੇ ਹਨ ਯੂਰਪ ਦੀ ਪੈਦਾਵਾਰ ਨਹੀਂ ਸਗੋਂ ਇਹ ਤਾ ਉਨ੍ਹਾਂ ਨੂੰ ਪੂਰਬੀ ਦੇਸ਼ਾਂ ਤੋਂ ਮਿਲੇ ਸਨ। ਉਨ੍ਹਾਂ ਦਾ ਇਹੀ ਵਿਚਾਰ ਹੈ। ਉਹ ਇਸ ਗੱਲ ਨੂੰ ਬੜੇ ਸਾਫ ਤੌਰ ਤੇ ਮੰਨਦੇ ਹਨ ਕਿ ਅਸੀਂ ਹੀ ਯੂਰਪ ਨੂੰ ਆਦਰਸ਼ ਅਤੇ ਧਰਮਾਂ ਦਾ ਦਾਨ ਦਿਤਾ ਹੈ। ਜੇ ਸਾਡੀ ਇਹ ਸਹਾਇਤਾ ਉਨ੍ਹਾਂ ਨੂੰ ਨਾ ਮਿਲਦੀ ਤਾਂ ਉਹ ਅੱਜ ਵੀ ਨੰਗੇ ਸਰੀਰਾਂ ਉਪਰ ਗੋਂਦ ਲਗਾਈ ਫਿਰਦੇ ਅਤੇ ਜੰਗਲੀ ਬਣੇ ਰਹਿੰਦੇ। ਸਭਿਅਤਾ ਏਸ਼ੀਆ ਤੋਂ ਹੀ ਯੂਰਪ ਵਿਚ ਫੈਲੀ। ਸਾਡਾ ਭਾਰਤ ਦੇਸ਼ ਹੀ ਏਸ਼ੀਆ ਦੀ ਸਭਿਅਤਾ ਦੀ ਅਸਲ ਜਗ੍ਹਾ ਹੈ। ਪਰ ਇਕ ਗੱਲ ਹੈ ਕਿ ਪੁਰਾਣੇ ਸਮੇਂ ਵਿਚ ਅਸੀਂ ਭਾਵੇਂ ਕਿਤਨੇ ਵੀ ਵਿਕਸਿਤ ਸਭਿਅਤਾ ਦੇ ਮਾਲਕ ਰਹੇ ਹੋਵਾਂਗੇ ਅਤੇ ਦੁਨੀਆਂ ਦੇ ਵਿਕਾਸ ਵਿਚ ਮੱਦਦ ਕੀਤੀ ਹੋਵੇਗੀ ਪਰ ਜੇ ਅੱਜ ਦੇ ਸਮੇਂ ਵਿਚ ਸਾਡੀ ਆਪਣੀ ਹਾਲਤ ਤਰਸਯੋਗ ਬਣੀ ਹੋਵੇਗੀ ਤਾਂ ਅਸੀਂ ਕਿਸੇ ਦੇ ਦਿਲਾ ਉਪਰ ਗੌਰਵਮਈ ਅਤੀਤ

ਦਾ ਪ੍ਰਭਾਵ ਨਹੀਂ ਪਾ ਸਕਦੇ। ਚੰਗਾ ਹੁੰਦਾ ਜੇ ਅੱਜ ਸਾਡਾ ਭਾਰਤ ਮੁੜ ਕੇ ਆਪਣੇ ਅਦੁੱਤੀ ਗਿਆਨ ਅਤੇ ਤੇਜ ਪ੍ਰਤਾਪ ਵਾਲੀ ਤਾਕਤ ਨਾਲ ਛਾਤੀ ਤਾਣ ਕੇ ਖੜ੍ਹਾ ਰਹਿੰਦਾ। ਇਹ ਤਾਂ ਸਿੱਧ ਹੋ ਚੁਕਾ ਹੈ ਕਿ ਅਸੀਂ ਦੁਨੀਆਂ ਨੂੰ ਰਾਹ ਦਿਖਾਉਣ ਯੋਗ ਹਾਂ। ਪਰ ਅਜੇ ਤੱਕ ਅਸੀਂ ਆਪਣੇ ਪੈਰਾਂ ਦੇ ਸਹਾਰੇ ਇਸ ਥਾ ਉਪਰ ਖੜੇ ਨਹੀਂ ਹੋ ਸਕੇ। ਸ੍ਰੀ ਕਲਾਮੋਂਸੋ ਨੇ ਕਿਹਾ ਹੈ ਕਿ—ਪੱਛਮੀ ਦੇਸ਼ਾ ਵਾਂਗ ਇੱਥੋਂ ਦੇ ਲੋਕ ਵੀ ਆਪਸੀ ਪਿਆਰ ਨਾਲ ਰਹਿਣ ਦੀ ਥਾਂ ਪਰਮਾਤਮਾ ਦੇ ਹੁਕਮ ਨੂੰ ਭੁਲਾ ਕੇ ਆਪਸੀ ਦੁਸ਼ਮਣੀ, ਵਿਰੋਧ ਅਤੇ ਖੂਨ ਖਰਾਬੇ ਉਪਰ ਤੁਲੇ ਹੋਏ ਹਨ। ਇਹ ਦੇਖ ਨੇ ਮੈਨੂੰ ਬਹੁਤ ਹੀ ਦੁੱਖ ਹੋ ਰਿਹਾ ਹੈ। ਪਰ ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਅੱਜ ਭਾਰਤ ਦੇ ਵਾਯੂਮੰਡਲ ਵਿਚ ਜਿਸ ਸੱਚੇ ਧਰਮ ਦੀ ਹਵਾ ਫੈਲਦੀ ਜਾ ਰਹੀ ਹੈ ਜੇ ਸ੍ਰੀ ਕਲਾਮੋਂਸੋ ਉਸ ਵਿਚ ਸਾਹ ਨਾ ਲੈਂਦੇ ਤਾ ਉਨ੍ਹਾ ਦੇ ਮੂੰਹੋਂ ਉਪਰੋਕਤ ਸ਼ਬਦ ਸ਼ਾਇਦ ਹੀ ਨਿਕਲਦੇ। ਜੇ ਇਸ ਵੇਲੇ ਉਹ ਪੈਰਿਸ ਵਿਚ ਹੁੰਦੇ ਤਾਂ ਉਥੇ ਫੈਲੀ ਜਰਮਨੀ ਵਿਰੋਧੀ ਹਵਾ ਇਨ੍ਹਾਂ ਨੂੰ ਵੀ ਆਪਣੀ ਲਪੇਟ ਵਿਚ ਲੈ ਲੈਂਦੀ ਅਤੇ ਇਨ੍ਹਾਂ ਦੀ ਬੁੱਧੀ ਨੂੰ ਵੀ ਸੱਚੇ ਧਰਮ ਵੱਲ ਨਾ ਝੁਕਣ ਦੇਂਦੀ।

ਇਹ ਵਿਚਾਰ ਜੋਰ ਫੜ ਰਿਹਾ ਹੈ ਕਿ ਪਿਆਰ ਰੂਪੀ ਧਰਮ ਲਈ ਭਾਰਤ ਦੁਨੀਆਂ ਦੀ ਰਾਹਨੁਮਾਈ ਕਰੇ। ਪਰਮਾਤਮਾ ਦੀ ਕਿਰਪਾ ਹੋਏ ਤਾਂ ਨੇੜਲੇ ਭਵਿੱਖ ਵਿਚ ਇਹ ਸਿਧਾਂਤ ਭਾਰਤ ਵਾਸੀਆਂ ਦੇ ਜੀਵਨ ਵਿਚ ਰਚ-ਮਿਚ ਜਾਵੇ ਅਤੇ ਉਨ੍ਹਾਂ ਦੇ ਜੀਵਨ-ਸਿਧਾਤ ਸਾਰੇ ਖੇਤਰਾਂ ਵਿਚ ਫੈਲ ਜਾਣ।

# ਚੌਥਾ ਭਾਗ : ਤੱਤ

1. ਅਗਲਾ ਕਦਮ
2. ਅੰਨ੍ਹੀ ਭਗਤੀ
3. ਬੋਲਣ ਵਾਲਿਆਂ ਦਾ ਗਿਆਨ
4. ਅੰਮ੍ਰਿਤ ਦੀ ਖੋਜ
5. ਪੁਨਰ ਜਨਮ
6. ਸੰਸਾਰਕ ਜੀਵਨ ਦੀ ਸਾਰਥਕਤਾ
7. ਕਥਨੀ ਅਤੇ ਕਰਨੀ ਦਾ ਫਰਕ
8. ਗਿਆਨ-ਰੱਥ (ਇਕ ਹਿੱਸਾ)
9. ਭਗਵਤ ਗੀਤਾ ਦੀ ਭੂਮਿਕਾ (ਇਕ ਹਿੱਸਾ)
10. ਚੰਦ੍ਰਿਕਾ ਦੀ ਕਥਾ (ਪਹਿਲਾ ਅਧਿਆਏ)
11. ਵੇਦਕਾਲ ਦੇ ਰਿਸੀਆ ਦੀ ਕਥਾ (ਭੂਮਿਕਾ)
12. ਤੱਕੜੀ (ਇਕ ਹਿੱਸਾ)

# ਅਗਲਾ ਕਦਮ

ਜੋ ਬੀਤ ਗਿਆ ਸੋ ਬੀਤ ਗਿਆ, ਹੁਣ ਆਉਣ ਵਾਲੇ ਸਮੇਂ ਬਾਰੇ ਸੋਚਣਾ ਚਾਹੀਦਾ ਹੈ।

ਜੇ ਮੰਦਰਾ ਦੇ ਪੁਜਾਰੀ ਸਾਡੇ ਦੇਸ ਦੇ ਲੋਕਾਂ ਨੂੰ ਸਹਿਯੋਗ ਦੇਣਾ ਅਤੇ ਉਨ੍ਹਾ ਦਾ ਸਤਿਕਾਰ ਕਰਨਾ ਚਾਹੁੰਦੇ ਹਨ ਤਾ ਉਨ੍ਹਾਂ ਨੂੰ ਚਾਹੀਦਾ ਹੈ ਕਿ ਉਹ ਲੋਕਾਂ ਤੋਂ ਕੋਈ ਗੱਲ ਲੁਕਾਉਣ ਅਤੇ ਉਨ੍ਹਾ ਨੂੰ ਧੋਖਾ ਦੇਣ ਤੋਂ ਬਿਨਾ ਸਿੱਧੇ ਤੇ ਸਪੱਸ਼ਟ ਤਰੀਕੇ ਨਾਲ ਆਪਣੇ ਵਿਸੇ ਨੂੰ ਪੇਸ ਕਰਨ।

ਤੁਸੀਂ ਪੁੱਛ ਸਕਦੇ ਹੋ ਈਸਵਰ ਸਭ ਵਿਚ ਹੈ। ਸਾਰੀ ਸ੍ਰਿਸਟੀ ਵਿਚ ਉਸ ਦਾ ਪਸਾਰਾ ਹੈ। ਫਿਰ ਮੰਦਰ ਬਣਾ ਕੇ, ਪੱਥਰ ਤੇ ਧਾਤ ਦੀਆਂ ਮੂਰਤੀਆਂ ਸਜਾ ਕੇ, ਸਭ ਨੂੰ ਉਥੇ ਹੀ ਈਸਵਰ ਦੀ ਪੂਜਾ ਕਰਨੀ ਚਾਹੀਦੀ ਹੈ—ਇਸ ਤਰ੍ਹਾਂ ਦੇ ਨੇਮ ਤੇ ਵਿਵਸਥਾ ਕਿਉਂ ਹੈ ? ਉਤਰ ਹੈ—ਲੋਕਾਂ ਵਿਚ ਇਕ ਹੋਣ ਦੀ ਭਾਵਨਾ ਪੈਦਾ ਕਰਨ ਲਈ ਇਸ ਤਰ੍ਹਾ ਕਰਨਾ ਜਰੂਰੀ ਹੈ।

ਸਿਰਫ ਪੱਥਰ ਦੀ ਮੂਰਤੀ ਵਿਚ ਦੇਵਤਾ ਹੈ—ਇਸ ਤਰ੍ਹਾ ਦਾ ਅੰਨ੍ਹਾ ਵਿਸ਼ਵਾਸ ਰੱਖ ਕੇ ਕੀ ਅਸੀਂ ਇਹ ਮੰਨ ਸਕਦੇ ਹਾ ਕਿ ਸਾਡੇ ਆਲੇ ਦੁਆਲੇ ਤੁਰਦੇ ਫਿਰਦੇ ਲੋਕਾਂ ਵਿਚ ਭਗਵਾਨ ਨਹੀਂ ਹੈ ?

ਧਿਆਨ ਦਿਓ ! ਅੰਡਜ ਜੇਰਜ ਵਿਚ ਸਮਾ ਕੇ ਉਸ ਨੂੰ ਚਲਾਉਣ ਵਾਲੀ ਇਹ ਪ੍ਰਕਾਸਮਾਨ ਸਕਤੀ ਹੀ ਸਾਡੇ ਆਲੇ ਦੁਆਲੇ ਫੈਲੇ ਅਨੰਤ ਜੀਵਾਂ ਦੇ ਰੂਪ ਵਿਚ ਪ੍ਰਗਟ ਹੁੰਦੀ ਹੈ। ਇਹੀ ਵੇਦਾਂ ਦਾ ਕਹਿਣਾ ਹੈ।

"ਜਿਹੜਾ ਬੰਦਾ ਆਪਣੇ ਆਪ ਵਿਚ ਸਾਰੇ ਸੰਸਾਰ ਨੂੰ ਅਤੇ ਸਾਰੇ ਸੰਸਾਰ ਵਿਚ ਆਪਣੇ ਆਪ ਨੂੰ ਦੇਖਦਾ ਹੈ ਉਹੀ ਸੁਜਾਖਾ ਹੈ।" ਇਹ ਹੀ ਸਾਡੇ ਬਜੁਰਗਾਂ ਦਾ ਸਿਧਾਂਤ ਹੈ।

ਤੁਹਾਡੀ ਆਤਮਾ ਅਤੇ ਸੰਸਾਰ ਦੀ ਆਤਮਾ ਦੋਵੇਂ ਇਕੋ ਹੀ ਹਨ। ਤੁਸੀਂ, ਮੈਂ, ਮਗਰਮੱਛ, ਕਛੂਆ, ਮੱਖੀ, ਗਧਾ, ਮੱਝ...ਆਦਿ ਸਾਰਿਆਂ ਵਿਚ ਇਕ ਹੀ ਪ੍ਰਾਣ ਹੈ। ਉਹ ਪ੍ਰਾਣ ਹੀ ਪਰਮਾਤਮਾ ਹੈ।

ਲੋਕ ਇਕੱਠੇ ਹੋ ਕੇ ਪਰਮਾਤਮਾ ਨੂੰ ਬੇਨਤੀ ਕਰਨ ਜਾਣ ਤਾਂ ਉਨ੍ਹਾਂ ਵਿਚ ਆਪਸ

ਵਿਚ ਮਿਲ ਕੇ ਇਕ ਹੋ ਕੇ ਰਹਿਣ ਦੀ ਭਾਵਨਾ ਆਵੇਗੀ ਅਤੇ ਆਤਮਕ ਤੌਰ ਤੇ ਇਕ ਹੋਣ ਦਾ ਗਿਆਨ ਹੋਵੇਗਾ ।

ਮੰਦਰਾਂ ਰਾਹੀਂ ਪਿੰਡ ਵਿਚ ਏਕਤਾ ਆਵੇਗੀ, ਘਰ ਵਿਚ ਮੂਰਤੀ ਪੂਜਾ ਕਰਨ ਨਾਲ ਪਰਿਵਾਰ ਦੀ ਏਕਤਾ ਵੀ ਬਣੀ ਰਹੇਗੀ ।

ਧਿਆਨ ਨਾਲ ਸੁਣੋ—ਸਿੱਧੇ ਸਾਦੇ ਤੇ ਸਪੱਸ਼ਟ ਸਬਦਾ ਵਿਚ ਕਹਿ ਰਿਹਾ ਹਾ । ਮਰਦ ਹੋ ਕੇ ਤੁਸੀਂ ਜਿਨ੍ਹਾਂ ਦੇਵਤਿਆਂ ਦੀ ਪੂਜਾ ਕਰਦੇ ਹੋ ਉਨ੍ਹਾਂ ਵਿਚੋਂ ਕੁਝ ਦੇਵੀਆਂ ਵੀ ਹਨ । ਤੁਹਾਡੀ ਮਾਂ, ਭੈਣ, ਪਤਨੀ ਤੇ ਧੀ ਆਦਿ ਵਿਚ ਜਿਹੜੀ ਦੇਵੀ ਸ਼ਕਤੀ ਦੀ ਮਹਿਮਾ ਅੱਜ ਤੱਕ ਛੁਪੀ ਰਹੀ ਹੈ ਉਸ ਦੀ ਇਹ ਦੇਵੀਆਂ ਹੀ ਤਸਦੀਕ ਕਰਦੀਆਂ ਹਨ । ਦੇਵੀ ਮਾਂ ਹੈ । ਅਸੀਂ ਆਪਣੀਆਂ ਧੀਆਂ, ਪਤਨੀ, ਭੈਣ ਅਤੇ ਮਾਂ ਆਦਿ ਨੂੰ ਦੇਵੀ ਵਾਂਗ ਹੀ ਪ੍ਰਕਾਸਮਾਨ ਹੁੰਦਿਆਂ ਵੇਖਣਾ ਹੈ ।

ਤੁਸੀਂ, ਤੁਹਾਡੇ ਪਿਤਾ, ਭਰਾ, ਪੁੱਤਰ ਅਤੇ ਸਾਰੀ ਮਰਦ ਸ੍ਰੇਣੀ, ਜਿਸ ਉਨਤੀ ਨੂੰ ਪ੍ਰਾਪਤ ਕਰਨਾ ਚਾਹੁੰਦੇ ਨੇ ਸਾਰੇ ਦੇਵਤੇ ਉਸੇ ਦੇ ਹੀ ਪ੍ਰਤੀਕ ਹਨ ।

ਤੁਸੀਂ ਸ਼ਿਵ ਹੋ, ਸ਼ਕਤੀ ਤੁਹਾਡੀ ਅਰਧਾਂਗਣੀ ਹੈ ।

ਤੁਸੀਂ ਵਿਸ਼ਨੂੰ ਹੋ, ਲਕਸਮੀ ਤੁਹਾਡੀ ਦੇਵੀ ਹੈ ।

ਤੁਸੀ ਬ੍ਰਹਮਾ ਹੋ, ਸਰਸਵਤੀ ਸਹਿਧਰਮਣੀ ਹੈ । ਇਸ ਤੱਤ ਰਾਹੀ ਮਨੁੱਖ ਨੂੰ ਪਸੂਤਾ ਤੋ ਦੇਵ ਵੱਲ ਲੈ ਜਾਣ ਲਈ ਬਣਾਈਆ ਦੇਵ ਪਾਠਸਾਲਾਵਾ ਹੀ ਮੌਜੂਦ ਹਨ ।

ਪੁਜਾਰੀ ਲੋਕ ਇਸ ਸੱਚ ਉਪਰ ਪਰਦਾ ਪਾਉਂਦੇ ਹਨ । ਉਹ ਇਹੀ ਸੋਚਦੇ ਹਨ ਕਿ ਪੂਜਾ ਕਰਨ ਵਾਲੇ ਸਾਡੇ ਦਾਸ ਅਤੇ ਗੁਲਾਮ ਬਣੇ ਰਹਿਣ ਅਤੇ ਅਸੀ ਆਪ ਦੇਵੀ ਦੀ ਸ਼ਕਤੀ ਪ੍ਰਾਪਤ ਕਰਨ ਵਾਲੇ ਬਣੇ ਰਹੀਏ ਤਾ ਹੀ ਠੀਕ ਰਹੇਗਾ । ਜਿਹੜੇ ਲੋਕ ਦੂਸਰਿਆਂ ਨੂੰ ਆਪਣੇ ਅਧੀਨ ਰੱਖਣਾ ਚਾਹੁੰਦੇ ਹਨ ਉਨ੍ਹਾ ਵਿਚ ਦੇਵੀ-ਸਕਤੀ ਕਦੇ ਵੀ ਨਹੀਂ ਰਹਿੰਦੀ ।

ਕੁਝ ਕੁ ਪੁਜਾਰੀ ਲੋਕ ਦੇਵੀ-ਸਕਤੀ ਦਾ ਸਵਾਗ ਰਚਾ ਕੇ ਲੋਕਾ ਨੂੰ ਧੋਖਾ ਦੇ ਕੇ ਪੈਸਾ ਠੱਗਦੇ ਹਨ ।

ਚਲਾਕ ਦੀ ਚਲਾਕੀ ਇਕ ਦਿਨ ਫੜੀ ਹੀ ਜਾਵੇਗੀ । ਇਕ ਠੱਗ ਆਪਣੀ ਠੱਗੀ ਨੂੰ ਛੁਪਾ ਕੇ ਦੇਵੀ ਸ਼ਕਤੀ ਦਾ ਢੌਂਗ ਰਚਾਦਾ ਰਹਿ ਸਕਦਾ ਹੈ ? ਇਸ ਲਈ ਇਨ੍ਹਾਂ ਪੁਜਾਰੀਆਂ ਦਾ ਅਸਲੀ ਰੂਪ ਖੁਲ੍ਹ ਜਾਂਦਾ ਹੈ । ਲੋਕ ਪੁਜਾਰੀਆਂ ਦਾ ਵਿਰੋਧ ਤਾਂ ਕਰ ਦਿੰਦੇ ਹਨ ਪਰ ਪਰੰਪਰਾਗਤ ਸੰਪ੍ਰਦਾਇ ਦਾ ਖਿਆਲ ਕਰ ਕੇ ਪੱਥਰ ਦੇ ਦੇਵਤਿਆਂ ਦੀ ਪੂਜਾ ਕਰਦੇ ਹਨ । ਪਰ ਇਕ ਪੱਥਰ ਵੀ ਕਦੇ ਵਰਦਾਨ ਦੇਣ ਵਾਲਾ ਨਹੀਂ ਬਣੇਗਾ । ਇਕ ਛੋਟੇ ਜਾ ਪੱਥਰ ਦੇ ਟੁਕੜੇ ਨੂੰ ਵੀ ਸੱਚਾ ਸਾਧੂ, ਸੱਚੀ ਭਗਤੀ ਨਾਲ ਪੂਜੇ, ਭਗਤੀ ਰਾਹੀਂ ਮੰਤਰਾਂ ਦਾ ਉਚਾਰਣ ਕਰੇ ਤਾਂ ਪਰਮਾਤਮਾ ਦਾ ਪ੍ਰਤੱਖ ਦੀਦਾਰ ਹੋ ਜਾਵੇਗਾ ਅਤੇ ਉਹ ਪੱਥਰ ਮੁੜ ਕੇ ਪਹਿਲਾਂ ਵਾਂਗ ਹੀ ਰਸਤੇ ਵਿਚ

ਪੱਥਰ ਵਾਂਗ ਬਣ ਜਾਵੇਗਾ।

ਅਸੀਂ ਮੰਦਰ ਜਾਈਏ ਜਾ ਨਾ, ਭਗਵਾਨ ਦੀ ਪੂਜਾ ਕਰੀਏ ਜਾਂ ਨਾ ਪਰ ਦੂਸਰਿਆਂ ਨੂੰ ਧੋਖਾ ਦੇਣਾ ਤੇ ਠੱਗੀ ਕਰਨਾ ਛੱਡ ਦੇਈਏ ਤਾਂ ਸਾਡੇ ਉਪਰ ਭਗਵਾਨ ਦੀ ਕ੍ਰਿਪਾ ਹੋਵੇਗੀ। ਕਿਸੇ ਨੂੰ ਧੋਖਾ ਨਾ ਦੇ ਕੇ ਜੇ ਕੋਈ ਪੂਰੀ ਤਰ੍ਹਾਂ ਸਿਧੀ ਪ੍ਰਾਪਤ ਕਰੇਗਾ ਤਾ ਉਹੀ ਪਰਮਾਤਮਾ ਦੀ ਕ੍ਰਿਪਾ ਦਾ ਪਾਤਰ ਬਣੇਗਾ। ਕੀੜੇ, ਮਕੌੜੇ, ਕਾਂ, ਗੋਰੱਯਾ, ਚਿੜੀ, ਕੀੜੀ ਆਦਿ ਦਾ ਵੀ ਨੁਕਸਾਨ ਨਹੀਂ ਸੋਚਣਾ ਚਾਹੀਦਾ। ਪਰਮਾਤਮਾ ਨੇ ਪੈਦਾ ਕੀਤਾ ਹੈ ਉਹ ਜੋ ਕਰੇ ਉਹੀ ਮਨਜ਼ੂਰ ਹੈ...ਇਸ ਤਰ੍ਹਾਂ ਦੀ ਨਿਰਲੇਪ ਭਾਵਨਾ ਨਾਲ ਨਦੀ ਵਿਚ ਤੈਰਦੀ ਲੱਕੜ ਵਾਂਗ ਇਸ ਸੰਸਾਰ ਰੂਪੀ ਸਾਗਰ ਵਿਚ ਰਹਿਣਾ ਹੈ। ਇਸ ਬਾਰੇ ਰਤਾ ਵੀ ਸੱਕ ਨਹੀਂ ਕੀਤਾ ਜਾ ਸਕਦਾ ਕਿ ਜਿਹੜਾ ਬੰਦਾ ਇਸ ਤਰ੍ਹਾ ਸਾਰਾ ਭਾਰ ਪਰ-ਮਾਤਮਾ ਉਪਰ ਪਾ ਕੇ ਨਿਸਚਿੰਤ ਹੋ ਕੇ, ਜੀਵਨ ਦੇ ਰਾਹਵਾ ਉਪਰ ਤੁਰਦਾ ਹੈ, ਉਸੇ ਨੂੰ ਹੀ ਦੈਵੀ ਸਕਤੀ ਪ੍ਰਾਪਤ ਹੁੰਦੀ ਹੈ।

ਜਦੋਂ ਤੱਕ ਮਨੁਖ ਕਮਜੋਰ ਜੀਵ ਜੰਤੂਆਂ ਉਪਰ ਜੁਲਮ ਕਰਦਾ ਰਹੇਗਾ, ਉਦੋਂ ਤੱਕ ਕਲਯੁੱਗ ਹੀ ਰਹੇਗਾ।

ਅਧਰਮ ਨਹੀਂ ਹੋਵੇਗਾ ਤਾਂ ਕਲਯੁੱਗ ਵੀ ਨਹੀਂ ਹੋਵੇਗਾ। ਸਾਰੇ ਸੰਸਾਰ ਵਿਚ ਦੁੱਖ ਨਹੀਂ ਰਹਿਣਗੇ। ਨੇੜਲੇ ਭਵਿੱਖ ਵਿਚ ਇਸ ਗੱਲ ਦੀ ਉਮੀਦ ਨਹੀਂ ਕੀਤੀ ਜਾ ਸਕਦੀ ਕਿ ਸੰਸਾਰ ਤੋਂ ਅਧਰਮ ਅਤੇ ਬੇਇਨਸਾਫੀ ਦੂਰ ਹੋ ਜਾਵੇਗੀ ਜਾਂ ਸਤਯੁੱਗ ਆ ਜਾਵੇਗਾ। ਸਿਰਫ ਮੈਂ ਹੀ ਇਨਸਾਫ ਦੇ ਰਸਤੇ ਉਪਰ ਕਿਉਂ ਤੁਰਾਂ ?...ਇਹ ਹੀ ਸੋਚ ਕੇ ਲੋਕਾ ਨੂੰ ਆਪਣਾ ਅਧਰਮ ਦਾ ਰਸਤਾ ਛੱਡੇ ਬਿਨਾਂ ਪਹਿਲਾਂ ਵਾਂਗ ਉਸੇ ਦੀ ਨਕਲ ਨਹੀਂ ਕਰਨੀ ਚਾਹੀਦੀ। ਇਸ ਗੱਲ ਵਿਚ ਕੋਈ ਸੱਕ ਨਹੀਂ ਕਿ ਜਿਹੜਾ ਵੀ ਬੰਦਾ ਬੇਇਨਸਾਫੀ ਨੂੰ ਜਿਸ ਛਿਣ ਤਿਆਗ ਦੇਂਦਾ ਹੈ ਉਸ ਨੂੰ ਉਸੇ ਛਿਣ ਸਤਯੁੱਗ ਮਿਲ ਜਾਂਦਾ ਹੈ।

ਜੇ ਕੋਈ ਇਕ ਵੀ ਬੰਦਾ 'ਭੈੜ' ਦੇ ਵਿਰੁਧ ਡੱਟ ਕੇ ਖੜ੍ਹਾ ਹੋ ਜਾਵੇਗਾ ਤਾ ਉਸ ਨੂੰ ਦੇਖ ਕੇ ਹੀ ਪੰਜ-ਦਸ ਬੰਦੇ ਹੋਰ ਭੈੜ ਨੂੰ ਮਿਟਾਉਣ ਉਪਰ ਡੱਟ ਜਾਣਗੇ। ਇਕ ਤੋਂ ਦਸ, ਦਸ ਤੋਂ ਸੌ ਅਤੇ ਇਸੇ ਤਰ੍ਹਾਂ ਸੌ ਤੋਂ ਹਜਾਰ, ਲੱਖ, ਕਰੋੜ ਹੁੰਦੇ ਜਾਣਗੇ। ਇਸ ਤਰ੍ਹਾ ਮਨੁੱਖੀ ਜ਼ਾਤ ਵਿਚ ਸਤਯੁੱਗ ਦਾ ਪ੍ਰਸਾਰ ਆਰੰਭ ਹੋ ਜਾਵੇਗਾ। ਇਸ ਬਾਰੇ ਕਿਸੇ ਤਰ੍ਹਾਂ ਦਾ ਵੀ ਸੱਕ ਨਹੀਂ ਕੀਤਾ ਜਾ ਸਕਦਾ।

## ਅੰਨ੍ਹੀ ਭਗਤੀ

ਅੱਜ ਇਸ ਛਿਣ ਤੱਕ ਸਾਡੇ ਲੋਕਾਂ ਵਿਚ ਪ੍ਰਚਲਿਤ ਅੰਨ੍ਹੀ ਭਗਤੀ ਦੀ ਕੋਈ ਗਿਣਤੀ ਹੀ ਨਹੀਂ । ਇਸ ਦੇ ਨਤੀਜੇ ਵਜੋਂ ਸਾਡੇ ਕੰਮਾਂ ਤੇ ਵਿਚਾਰਾ ਵਿਚ ਜਿਹੜੀਆ ਰੁਕਾਵਟਾਂ ਆ ਰਹੀਆਂ ਹਨ ਉਨ੍ਹਾ ਦਾ ਵੀ ਕੋਈ ਅੰਤ ਨਹੀਂ ।

ਇਸ ਅੰਨ੍ਹੀ ਭਗਤੀ ਵਿਚ ਸਭ ਤੋ ਵੱਡੀ ਮੁਸ਼ਕਲ ਗੱਲ ਇਹ ਹੈ ਕਿ ਅਸੀ ਹਰ ਕੰਮ ਲਈ ਤਾਰੀਖ, ਗ੍ਰਹਿ, ਲਗਨ, ਯੋਗ ਆਦਿ ਦੇਖਣ ਲੱਗ ਪੈਂਦੇ ਹਾ । ਸਾਨੂੰ ਹਜਾਮਤ ਕਰਵਾਉਣ ਲਈ ਵੀ ਮਹੀਨਾ, ਪੱਖਵਾੜਾ, ਤਾਰੀਖ, ਗ੍ਰਹਿ ਤੇ ਯੋਗ ਦਿਨ ਆਦਿ ਲੱਭਣਾ ਪੈਂਦਾ ਹੈ । ਜੇ ਹਜਾਮਤ ਲਈ ਹੀ ਇਤਨੀਆ ਮੁਸੀਬਤਾ ਝੱਲਣੀਆ ਹਨ ਤਾਂ ਵਿਆਹ, ਵਪਾਰ, ਸਫਰ ਆਦਿ ਅਤੇ ਹੋਰ ਬਹੁਤ ਸਾਰੇ ਮਹੱਤਵ-ਪੂਰਣ ਕੰਮਾ ਲਈ ਉਪਰਲੇ ਲਗਨ, ਸੁਭ ਯੋਗ ਦਿਨ ਆਦਿ ਲੱਭਦਿਆਂ ਅਸੀ ਲੋਕ ਜਿਤਨਾ ਪੈਸਾ ਤੇ ਸਮਾਂ ਬਰਬਾਦ ਕਰਦੇ ਰਹਿੰਦੇ ਹਾਂ ਉਸ ਦੀ ਕੋਈ ਹੱਦ ਨਿਸਚਿਤ ਨਹੀਂ ਕੀਤੀ ਜਾ ਸਕਦੀ । ਸਗਨ ਦੇਖਣਾ ਵੀ ਸਾਡੇ ਰੋਜ ਦੇ ਕੰਮਾਂ ਵਿਚ ਵੱਡੀਆ ਰੁਕਾਵਟਾਂ ਪਾ ਦਿੰਦਾ ਹੈ । ਅਸੀ ਇਸ ਪਾਸੇ ਬਿਲਕੁਲ ਧਿਆਨ ਨਹੀਂ ਦਿੰਦੇ ਕਿ ਇਨ੍ਹਾਂ ਗੱਲਾਂ ਕਰ ਕੇ ਸਾਨੂੰ ਕਿੰਨਾ ਨੁਕਸਾਨ ਸਹਿਣਾ ਪੈਂਦਾ ਹੈ । ਕਿੰਨੇ ਪੈਸੇ ਵਿਅਰਥ ਖਰਚ ਕਰਨੇ ਪੈਂਦੇ ਹਨ । ਸਗਨ ਦੇਖਣ ਕਰਕੇ ਸਿਰਫ ਸਾਡੇ ਕੰਮਾਂ ਵਿਚ ਰੁਕਾਵਟ ਪੈਦਾ ਹੁੰਦੀ ਹੈ । ਚੰਗਾ ਦਿਨ ਤੇ ਲਗਨ ਆਦਿ ਲੱਭਦਿਆ ਸਿਰਫ ਸਾਡੇ ਕੰਮਾਂ ਵਿਚ ਰੁਕਾਵਟ ਨਹੀ ਪੈਦਾ ਹੁੰਦੀ ਸਗੋਂ ਉਲਟਾ ਇਹ ਲਗਨ ਆਦਿ ਦੱਸਣ ਵਾਲੇ ਜੋਤਸ਼ੀ ਨੂੰ ਪੈਸੇ ਵੀ ਦੇਣੇ ਪੈਂਦੇ ਹਨ ।

ਅੰਗ੍ਰੇਜ਼ੀ ਦਾ ਇਕ ਮੁਹਾਵਰਾ ਹੈ, "ਸਮਾਂ ਪੈਸੇ ਤੋਂ ਵੀ ਵਧੇਰੇ ਮੁੱਲਵਾਨ ਹੈ ।" ਅਸੀਂ ਇਸ ਗੱਲ ਤੋਂ ਬਿਲਕੁਲ ਅਨਜਾਣ ਹਾਂ । ਜੇ ਸਮਾਂ ਬਰਬਾਦ ਕਰੀਏ ਤਾਂ ਰੁਪਏ-ਪੈਸੇ ਦੇ ਲਾਭ ਤੋਂ ਵਾਂਝੇ ਰਹਿ ਜਾਵਾਂਗੇ । ਅੱਜ ਦਾ ਕੰਮ ਕਲ ਉੱਪਰ ਛੱਡਣ ਨਾਲ ਬਹੁਤ ਨੁਕਸਾਨ ਸਹਿਣਾ ਪਵੇਗਾ । ਕੋਈ ਵੀ ਕੰਮ ਹੋਵੇ ਦਿਲ ਵਿਚ ਆਉਂ-ਦਿਆਂ ਹੀ ਕਰਨਾ ਸੁਰੂ ਕਰ ਦੇਈਏ ਤਾਂ ਆਮ ਤੌਰ ਤੇ ਉਸ ਵਿਚ ਸਫ਼ਲਤਾ ਮਿਲਦੀ ਹੈ । ਜੇ ਐਵੇਂ ਹੀ ਲਾਪਰਵਾਹੀ ਕਰ ਛੱਡੀਏ ਤਾਂ ਬਾਅਦ ਵਿਚ ਕਰਨ ਵੇਲੇ ਤਾਂ ਸੁਰੂ ਵਾਲਾ ਉਤਸ਼ਾਹ ਤੇ ਵੇਗ ਘੱਟ ਜਾਵੇਗਾ ।

ਅੰਗ੍ਰੇਜ਼ੀ ਪੜ੍ਹੇ ਲਿਖੇ ਲੋਕਾਂ ਤੋਂ ਸੁਣਿਆ ਹੈ ਕਿ ਅਨਪੜ੍ਹਤਾ ਹੀ ਅੰਨ੍ਹੀ ਸ਼ਰਧਾ

ਅਤੇ ਅੰਧ-ਵਿਸ਼ਵਾਸਾਂ ਦਾ ਕਾਰਨ ਹੈ। ਜੇ ਲੋਕਾਂ ਵਿਚ ਵਿਦਿਆ ਦਾ ਪ੍ਰਚਾਰ ਕੀਤਾ ਜਾਵੇ ਤਾਂ ਇਹ ਅੰਧ-ਵਿਸ਼ਵਾਸ ਆਪਣੇ ਆਪ ਦੂਰ ਹੋ ਜਾਣਗੇ। ਮੈਂ ਇਸ ਗੱਲ ਨੂੰ ਇਕ ਹੱਦ ਤਕ ਹੀ ਸੱਚ ਮੰਨਦਾ ਹਾਂ। ਪਰ ਇਹ ਤਾਂ ਸਾਫ਼ ਪਤਾ ਲੱਗਦਾ ਹੈ ਕਿ ਅੱਜ ਕਲ ਸਾਡੇ ਸਕੂਲਾਂ ਵਿਚ ਜਿਹੜੀ ਅੰਗ੍ਰੇਜ਼ੀ ਪੜ੍ਹਾਈ ਜਾ ਰਹੀ ਹੈ। ਉਹ ਇਸ ਮੰਤਵ ਨੂੰ ਪੂਰਾ ਕਰਨ ਦੇ ਕੰਮ ਨਹੀਂ ਆਵੇਗੀ। ਸਾਡੇ ਦੇਸ਼ ਵਿਚ ਅੰਗ੍ਰੇਜ਼ੀ ਦੀ ਪੜ੍ਹਾਈ ਲੱਗਭਗ ਇਕ ਸੌ ਸਾਲਾਂ ਤੋਂ ਪ੍ਰਚਲਿਤ ਹੈ। ਹਜਾਰਾਂ ਦੀ ਗਿਣਤੀ ਵਿਚ ਸਕੂਲ ਖੁਲ੍ਹੇ ਹਨ। ਇਨ੍ਹਾਂ ਸਕੂਲਾਂ ਵਿਚੋਂ ਲੱਖਾਂ ਕਰੋੜਾਂ ਲੋਕ ਪੜ੍ਹ ਕੇ ਨਿਕਲੇ ਹਨ। ਕੀ ਇਹ ਲੋਕ ਅੰਧ-ਵਿਸ਼ਵਾਸਾਂ ਤੋਂ ਛੁਟਕਾਰਾ ਪਾ ਚੁਕੇ ਹਨ? ਨਹੀਂ ਸਾਡੇ ਦੇਸ਼ ਦੀ ਜਨ-ਸੰਖਿਆ ਤੇਤੀ ਕਰੋੜ ਹੈ। ਇਨ੍ਹਾਂ ਤੇਤੀ ਕਰੋੜ ਲੋਕਾਂ ਦੇ ਪੂਰੀ ਤਰ੍ਹਾਂ ਪੜ੍ਹ ਲਿਖ ਜਾਣ ਤੋਂ ਬਾਅਦ ਹੀ ਅੰਧ ਵਿਸਵਾਸ ਤੇ ਅੰਨ੍ਹੀ ਸ਼ਰਧਾ ਦੇ ਜਾਲ ਤੋਂ ਛੁੱਟਿਆ ਜਾ ਸਕਦਾ ਹੈ—ਇਹੋ ਜਿਹੀ ਗੱਲ ਤਾ ਨਹੀਂ। ਹੁਣ ਤੱਕ ਜਿਹੜੇ ਲੋਕ ਪੜ੍ਹੇ ਲਿਖੇ ਹਨ ਜੇ ਉਹ ਲੋਕ ਹੀ ਆਪਣੀ ਅੰਤਰਆਤਮਾ ਪ੍ਰਤੀ ਸੱਚੇ ਬਣੇ ਰਹਿੰਦੇ ਤਾਂ ਵਧੇਰੇ ਲੋਕਾਂ ਦਾ ਰਹਿਣ-ਸਹਿਣ ਦਾ ਢੰਗ ਆਪਣੇ ਆਪ ਹੀ ਸੁਧਰ ਜਾਣਾ ਸੀ। ਅਸੀਂ ਆਪਣੇ ਦੇਸ ਦੇ ਲੋਕਾਂ ਨੂੰ ਕਈ ਗੱਲਾਂ ਵਿਚ ਅੰਗ੍ਰੇਜ਼ੀ ਪੜ੍ਹੇ ਲਿਖੇ ਲੋਕਾਂ ਦੇ ਰਹਿਣ ਸਹਿਣ ਦਾ ਅਨੁ-ਕਰਣ ਕਰਦਿਆ ਅਤੇ ਆਪਣੇ ਪੁਰਾਣੇ ਰੀਤੀ-ਰਿਵਾਜਾਂ ਨੂੰ ਬਦਲਦਿਆਂ ਵੇਖ ਰਹੇ ਹਾ।

ਅੰਗ੍ਰੇਜੀ ਸਕੂਲਾਂ ਤੋਂ ਵਿਦਿਆ ਪ੍ਰਾਪਤ ਕਰਨ ਵਾਲੇ ਲੋਕਾਂ ਵਿਚ ਆਪਣੀ ਅੰਤ-ਰਆਤਮਾ ਦੀ ਆਵਾਜ ਉਪਰ ਤੁਰਨ ਅਤੇ ਆਪਣੀ ਬੁੱਧੀ ਤੇ ਗਿਆਨ ਦੇ ਵਿਕਾਸ ਅਨੁਸਾਰ ਉਦਾਰਤਾ ਭਰਿਆ ਵਿਹਾਰ ਕਰਨ ਦੀ ਯੋਗਤਾ ਨਹੀਂ। ਅੰਗ੍ਰੇਜ਼ੀ ਸਕੂਲਾਂ ਵਿਚ ਕਿੰਨੇ ਹੀ ਝੂਠੇ-ਸੱਚੇ ਸਾਸਤਰ ਪੜ੍ਹਾਏ ਜਾਂਦੇ ਹਨ।

ਪਰ ਸੁਤੰਤਰਤਾ, ਨੇਕੀ, ਸਾਹਸ, ਸਚਾਈ; ਬਹਾਦਰੀ, ਮਰਦਾਨਗੀ ਆਦਿ ਨੂੰ ਦਬਾਉਣ ਦੀ ਕੋਸ਼ਿਸ ਹੀ ਨਹੀਂ ਕਰਦੇ। ਇਨ੍ਹਾਂ ਸਕੂਲਾਂ ਵਿਚ ਸਿਖਿਆ ਵੀ ਨਹੀਂ ਦਿਤੀ ਜਾਂਦੀ ਕਿ ਜਿਸ ਸੱਚਾਈ ਨੂੰ ਅਸੀਂ ਅਨੁਭਵ ਕਰਦੇ ਹਾ ਉਸੇ ਉਪਰ ਅਮਲ ਵੀ ਕਰਨਾ ਚਾਹੀਦਾ ਹੈ। ਅਤੇ ਇਸ ਤਰ੍ਹਾਂ ਨਾ ਕਰਨਾ ਬਹੁਤ ਮਾੜਾ ਕੰਮ ਹੈ, ਬਹੁਤ ਵੱਡਾ ਪਾਪ ਹੈ। ਸਿਰਫ ਮੌਖਿਕ ਤੌਰ ਤੇ ਪੜ੍ਹਾ ਦਿੰਦੇ ਹਨ। ਅਮਲੀ ਰੂਪ ਵਿਚ ਕੁਝ ਵੀ ਨਹੀਂ ਸਿਖਾਉਂਦੇ। ਕਿਤਾਬੀ ਗਿਆਨ ਤੇ ਲੌਕਿਕ ਵਿਹਾਰ ਵਿਚ ਵਿੱਥ ਰੱਖਣ ਵਾਲਿਆਂ ਦੀ ਉਦਾਹਰਣ ਦੇਣੀ ਹੋਏ ਤਾਂ ਸਾਡੇ ਦੇਸ਼ ਦੇ ਅੰਗ੍ਰੇਜ਼ੀ ਸਕੂਲਾਂ ਤੋਂ ਪੜ੍ਹੇ ਲਿਖੇ ਲੋਕਾਂ ਤੋਂ ਵੱਧ ਕੇ ਚੰਗੀ ਉਦਾਹਰਣ ਮਿਲਣੀ ਮੁਸ਼ਕਿਲ ਹੈ।

ਤਿਰੂਵਲਲੁਵਰ ਨੇ ਕਿਹਾ ਹੈ :—

ਕਨਵਿਲੁਮ ਇੱਨਾਦੁਮੱਨੋ ਵਿਨੈਵੇਰੂ
ਸੁੱਲ ਵੇਰੂਉਡੈਯਾਰ ਤੇਡਬਰੁ।

(ਕਹਿਣਾ ਕੁਝ ਤੇ ਕਰਨਾ ਕੁਝ, ਜਿਨ੍ਹਾਂ ਦੀ ਹੈ ਇਹ ਬਾਣ, ਉਨ੍ਹਾਂ ਦੀ ਦੋਸਤੀ ਖਾਵੇਗੀ, ਸੁਪਨੇ ਵਿਚ ਵੀ ਜਾਨ)

ਇਸ ਦਾ ਅਰਥ ਸਪੱਸ਼ਟ ਹੈ ਕਿ ਜਿਨ੍ਹਾਂ ਦੇ ਕਹਿਣ ਤੇ ਕਰਨ ਵਿਚ ਅੰਤਰ ਹੈ ਉਨ੍ਹਾਂ ਦਾ ਸਾਥ ਸੁਪਨੇ ਵਿਚ ਵੀ ਮਾੜਾ ਹੈ।

ਕੀ ਕਿਸੇ ਨੇ ਇਹ ਵੀ ਕਿਹਾ ਹੈ ਕਿ ਬੀ. ਏ,, ਐਮ. ਏ., ਦੀਆਂ ਡਿਗਰੀਆਂ ਲੈਣ ਵਾਲਿਆਂ ਜਾਂ ਵਕੀਲਾਂ, ਪ੍ਰੋਫੈਸਰਾਂ, ਇੰਜੀਨੀਅਰਾਂ ਜਾਂ ਅਫਸਰਾਂ ਨੂੰ ਆਪਣੇ ਧੀਆਂ, ਪੁੱਤਰਾ ਦੇ ਵਿਆਹ ਲਈ ਸੁਭ ਲਗਨ ਕਢਵਾਉਣ ਦੀ ਲੋੜ ਨਹੀਂ ? ਕੁਝ ਲੋਕ ਇਸ ਤਰ੍ਹਾਂ ਦੀ ਸਿਕਾਇਤ ਕਰਦੇ ਹਨ ਕਿ ਕੀ ਕਰੀਏ, ਘਰ ਦੀਆਂ ਇਸਤਰੀਆਂ ਦੀਆਂ ਇੱਲਤਾਂ ਤੋਂ ਤੰਗ ਆ ਕੇ ਸਾਨੂੰ ਅਜਿਹੇ ਮੂਰਖਤਾ ਭਰੇ ਰਿਵਾਜ ਨਿਭਾਉਣੇ ਪੈਂਦੇ ਹਨ।' ਇਸਤਰੀਆਂ ਦੀ ਜਿਹੜੀ ਗੱਲ ਨੂੰ ਸਤਿਕਾਰ ਦੇਣਾ ਹੈ ਉਹ ਤਾ ਜਰੂਰ ਦੇਣਾ ਹੈ। ਪਰ ਅਕਲਮੰਦ ਲੋਕ ਜਿਹੜੀ ਗੱਲ ਤੋਂ ਸਾਨੂੰ ਮਖੌਲ ਕਰਦੇ ਹਨ ਉਹੋ ਜਿਹੇ ਮੂਰਖਤਾ ਭਰੇ ਕੰਮ ਕਰਨ ਲਈ ਇਸਤਰੀਆਂ ਸਾਨੂੰ ਮਜਬੂਰ ਕਰਨ ਤਾਂ ਉਨ੍ਹਾਂ ਦੀ ਗੱਲ ਮੰਨਣਾ ਬਿਲਕੁਲ ਗਲਤ ਹੈ। ਇਸ ਤੋਂ ਬਿਨਾਂ ਇਹ ਅਸਲ ਕਾਰਨ ਵੀ ਨਹੀਂ ਸਗੋਂ ਸਿਰਫ ਇਕ ਝੂਠਾ ਬਹਾਨਾ ਹੀ ਹੈ। ਸਾਡੇ ਲੋਕਾਂ ਵਿਚ ਇਹੋ ਜਿਹੀ ਅੰਨ੍ਹੀ ਪਰੰਪਰਾ ਨੂੰ ਤਿਆਗਣ ਦੀ ਦਲੇਰੀ ਨਾ ਰੱਖਣ ਦਾ ਅਸਲ ਕਾਰਨ ਇਹ ਹੈ ਕਿ ਇਸ ਤਰ੍ਹਾ ਕਰਨ ਕਰ ਕੇ ਸਨਾਤਨੀ ਲੋਕ ਅਤੇ ਪਾਮਰ ਜਨ ਸਾਨੂੰ ਸਾਂਝੇ ਖਾਣੇ ਉਪਰ ਨਹੀਂ ਬੁਲਾਣਗੇ, ਉਹ ਸਾਡਾ ਵਿਰੋਧ ਕਰ ਦੇਣਗੇ। ਅੰਗ੍ਰੇਜ਼ੀ ਪੜ੍ਹੇ ਲਿਖੇ ਚੰਗੇ ਘਰਾਣਿਆਂ ਦੇ ਹਿੰਦੂ ਲੋਕ ਅਸੰਖਾਂ ਅੰਧ-ਵਿਸਵਾਸਾਂ, ਅਰਥਹੀਣ ਰਿਵਾਜ਼ਾ ਨੂੰ ਹੱਥਾਂ ਪੈਰਾਂ ਦੀਆ ਹੱਥਕੜੀਆਂ ਤੇ ਬੇੜੀਆਂ ਵਾਂਗ ਪਾਈ ਤੜਫਦੇ ਰਹਿੰਦੇ ਹਨ ਤਾਂ ਇਸ ਦਾ ਵੱਡਾ ਕਾਰਨ ਜਾਤ ਬਰਾ-ਦਰੀ ਵਲੋਂ ਕੀਤੀ ਜਾਣ ਵਾਲੀ ਨਿਰਾਦਰੀ ਦਾ ਡਰ ਹੀ ਹੈ, ਹੋਰ ਕੁਝ ਨਹੀਂ। ਇਸ ਅਸਲੀ ਕਾਰਨ ਨੂੰ ਛੁਪਾ ਕੇ ਇਸਤਰੀਆਂ ਉਪਰ ਝੂਠੀ ਤੁਹਮਤ ਲਗਾਉਣ ਵਾਲੇ ਇਹ ਹੀ ਮਰਦ ਪਤਾ ਨਹੀਂ ਕਿੰਨੀਆ ਗੱਲਾਂ ਵਿਚ ਆਪਣੀਆਂ ਇਸਤਰੀਆਂ ਨਾਲ ਪੈਸੇ ਦੇ ਕੇ ਖਰੀਦੀ ਕੁੜੀ ਵਰਗਾ ਵਰਤਾਉ ਕਰਦੇ ਹਨ। ਇਹ ਗੱਲ ਸਾਡੇ ਤੋਂ ਲੁਕੀ ਹੋਈ ਨਹੀਂ। ਬੇਮਤਲਬ ਖਰਚਿਆ ਰੁਪਿਆ ਪੈਸਾ, ਸਮੇਂ ਦੀ ਬਰਬਾਦੀ, ਜਗ ਹੱਸਾਈ, ਸੱਚ ਰੂਪੀ ਪਰਮਾਤਮਾ ਦਾ ਵਿਰੋਧ, ਤੁਹਾਡੀ ਦ੍ਰਿਸ਼ਟੀ ਤੋਂ ਮਹੱਤਵਸੀਲ ਨਹੀਂ। ਇਸ ਤੋਂ ਉਲਟ ਸਾਂਝੇ ਖਾਣੇ ਦੀ ਸੁਤੰਤਰਤਾ ਅਤੇ ਬਰਾਦਰੀ ਦੀ ਨਿਰਾਦਰੀ ਮਹੱਤਵਸ਼ੀਲ ਬਣ ਗਿਆ ਹੈ। ਤੁਸੀਂ ਲੋਕ ਦਲੇਰੀ ਨਾਲ ਉਸ ਰਸਤੇ ਉਪਰ ਤੁਰੋ ਜਿਸ ਨੂੰ ਤੁਸੀਂ ਸੱਚਾ ਸਮਝਦੇ ਹੋ। ਥੋੜ੍ਹੀ ਦੇਰ ਤਕ ਤੁਸੀਂ ਇਨ੍ਹਾਂ ਲੋਕਾਂ ਤੋਂ ਵਾਂਝੇ ਰਹੋਗੇ। ਪਰ ਬਾਅਦ ਵਿਚ ਤੁਹਾਡਾ ਪੱਖ ਲੈਣ ਵਾਲਿਆਂ ਦੀ ਗਿਣਤੀ ਵਧੇਗੀ। ਸੱਚਾਈ ਦੀ ਤਾਕਤ ਵਰਗੇ ਕਈ ਕਾਰਨਾਂ ਕਰ ਕੇ ਉਹ ਸਾਂਝਾ ਖਾਣਾ ਵੀ ਤੁਹਾਨੂੰ ਸਹਿਜੇ ਹੀ ਮਿਲਣ ਲੱਗ ਪਵੇਗਾ। ਦਲੇਰੀ ਨਾਲ ਕੰਮ ਕਰੋ।

## ਬੋਲਣ ਵਾਲਿਆਂ ਦਾ ਗਿਆਨ

ਅਜੋਕਾ ਮਨੁੱਖ ਵਪਾਰ, ਕਲਾ, ਰਾਜਨੀਤੀ, ਸਮਾਜਕ ਸੁਧਾਰ ਆਦਿ ਲੌਕਿਕ ਵਿਹਾਰਾਂ ਦੇ ਖੇਤਰਾਂ ਵਿਚ ਲੱਗਭਗ ਸਾਰੀਆਂ ਯੋਜਨਾਵਾਂ ਬਾਰੇ ਵਿਚਾਰ ਕਰ ਚੁਕਾ ਹੈ। ਕਿਸੇ ਖਾਸ ਖੇਤਰ ਜਾਂ ਇਲਾਕੇ ਬਾਰੇ ਸੂਖਮ ਗਿਆਨ ਨਾਲ ਕਿਸੇ ਦੂਸਰੇ ਖੇਤਰ ਦਾ ਪੜ੍ਹਿਆ ਲਿਖਿਆ ਬੰਦਾ ਅਨਜਾਣਾ ਰਹਿ ਸਕਦਾ ਹੈ। ਪਰ ਜਿਹੜਾ ਬੰਦਾ ਜਿਸ ਖਾਸ ਖੇਤਰ ਦੀ ਪਰਖ ਭਲੀ ਭਾਤ ਕਰ ਚੁਕਾ ਹੈ ਉਹ ਜ਼ਰੂਰ ਆਪਣੇ ਕਾਰਜ-ਖੇਤਰ ਦੀਆਂ ਬਰੀਕੀਆਂ ਬਾਰੇ ਚੰਗੀ ਜਾਣਕਾਰੀ ਰੱਖੇਗਾ ।

ਜਿੱਥੋਂ ਤਕ ਬੁੱਧੀ ਤੇ ਗਿਆਨ ਦਾ ਸੰਬੰਧ ਹੈ ਆਮ ਤੌਰ ਤੇ ਵੇਖਿਆ ਕਿਹਾ ਜਾ ਸਕਦਾ ਹੈ ਕਿ ਮਨੁੱਖ ਅਤਿ ਸੂਖਮ, ਸੱਚੀਆਂ ਗੱਲਾਂ ਦੀ ਖੋਜ ਕਰ ਚੁਕਾ ਹੈ। ਪਰ ਗਿਆਨ ਅਤੇ ਜਿਨ੍ਹਾਂ ਸੱਚੀਆਂ ਗੱਲਾਂ ਦਾ ਬੋਧ ਹੋਇਆ ਹੈ' ਉਨ੍ਹਾਂ ਉਪਰ ਅਮਲ ਕਰਨ ਨੂੰ ਜੀਅ ਨਹੀਂ ਕਰਦਾ। ਗਿਆਨ ਦਾ ਪ੍ਰਕਾਸ਼ ਮਿਲ ਜਾਣ ਤੋਂ ਬਾਅਦ ਵੀ ਦਿਲ ਨੂੰ ਪਵਿੱਤਰ ਕਰਨ ਦਾ ਕੋਈ ਰਾਹ ਨਜ਼ਰ ਨਹੀਂ ਆਂਦਾ। ਇਸ ਲਈ ਗਿਆਨ ਰਾਹੀਂ ਪ੍ਰਾਪਤ ਸੱਚੀਆਂ ਗੱਲਾਂ ਨੂੰ ਅਮਲ ਵਿਚ ਲਿਆਉਣਾ ਮਨੁੱਖ ਲਈ ਬਹੁਤ ਮੁਸ਼ਕਲ ਹੋ ਗਿਆ ਹੈ। ਆਤਮ ਗਿਆਨ ਬਾਰੇ ਸੰਤ ਤਾਯੂਮਾਨਰ ਨੇ ਕਿਹਾ ਹੈ :—

"ਵਾਚਕ ਗਿਆਨ ਸੇ ਵਰੂਮੋ, ਸੂਖਮ ਪਾਲਤ
ਪੂਸਲੇਂਦ੍ਰ ਪੋਮੋ ਪੁਕਲਾਯ ਪਰਾਪਰਮੇ"

ਇਸ ਦਾ ਅਰਥ ਹੈ—ਕੋਰੇ ਜਾਂ ਮੌਖਿਕ ਰੂਪ ਵਿਚ ਮਿਲੇ ਗਿਆਨ ਨਾਲ ਆਨੰਦ ਦਾ ਅਨੁਭਵ ਕਦੋਂ ਮਿਲਦਾ ਹੈ ? ਕੀ ਕਰੀਏ ? ਪਾਪੀ ਮਨ ਤਾਂ ਬੇਮਤਲਬ ਸੰਘਰਸ਼ ਕਰਦਾ ਰਹਿੰਦਾ ਹੈ। ਇਹ ਸੰਘਰਸ਼ ਕਦੋਂ ਖਤਮ ਹੋਵੇਗਾ ? ਹੇ ਪਰਮਾਤਮਾ ਇਸ ਨੂੰ ਸਮਝਾਵੀਂ ।

ਇਸ ਸੱਚਾਈ ਨੂੰ ਸੰਸਾਰਕ ਨੀਤੀ ਦੇ ਸੰਦਰਭ ਵਿਚ ਪੇਸ਼ ਕਰਦਿਆਂ ਤਿਰੂਕਲਵਰ ਕਹਿੰਦੇ ਹਨ :—

'ਸੋਲਦਲ ਯਾਵਰੂੱਕਮ ਏਲਿਯ ਅਰਿਯਾਵਮ
ਸੋਲਿਯ ਵੱਣਮ ਸੇਯਲ"

ਇਸ ਕੁਰਲ (ਪਦ) ਦਾ ਅਰਥ ਹੈ—ਕਿਸੇ ਵੀ ਧਰਮ ਬਾਰੇ ਮੂੰਹ ਜ਼ਬਾਨੀ ਦੱਸਣਾ ਸਭ ਲਈ ਆਸਾਨ ਹੁੰਦਾ ਹੈ। ਪਰ ਜੋ ਕੁਝ ਕਹਿੰਦੇ ਹਨ ਉਸ ਉਪਰ ਅਮਲ ਕਰਨਾ ਬਹੁਤ ਹੀ ਮੁਸ਼ਕਲ ਹੋ ਜਾਂਦਾ ਹੈ।

ਉਦਾਹਰਣ ਦੇ ਤੌਰ ਤੇ—ਇਸਤਰੀ ਤੇ ਮਰਦ ਵਿਚ, ਆਤਮ ਪ੍ਰਵਿਰਤੀ, ਗੁਣ ਆਦਿ ਹੁੰਦੇ ਹਨ ਤਾਂ ਫਿਰ ਇਸਤਰੀ ਨੂੰ ਕਿਸੇ ਵੀ ਦ੍ਰਿਸ਼ਟੀ ਤੋਂ ਨੀਵਾਂ ਮੰਨਣਾ ਠੀਕ ਨਹੀਂ ਹੈ, ਇਹ ਵਿਚਾਰ ਤਾਂ ਯੂਰਪ ਦੇ ਪੜ੍ਹੇ ਲਿਖੇ ਲੋਕਾਂ ਵਿਚ ਇਕ ਸਿਧਾਂਤ ਦੇ ਤੌਰ ਤੇ ਮੰਨਿਆ ਗਿਆ ਹੈ। ਪਰ ਜਦੋਂ ਇਸਤਰੀਆਂ ਵੋਟ ਦਾ ਅਧਿਕਾਰ ਮੰਗਦੀਆਂ ਹਨ ਤਾਂ ਵਧੇਰੇ ਰਾਜਨੀਤੀਵਾਨ ਅਤੇ ਵਿਦਵਾਨ ਲੋਕ ਇਸ ਦਾ ਵਿਰੋਧ ਕਰਨ ਤੋਂ ਬਾਜ ਨਹੀਂ ਆਉਂਦੇ। ਸਗੋਂ ਕਈ ਬਨਾਵਟੀ ਇਨਸਾਫ਼ਾਂ ਦਾ ਸਬੂਤ ਦੇਣ ਦੀ ਦਲੇਰੀ ਵੀ ਕਰਦੇ ਹਨ।

'ਵਿਸ਼ਨੂੰ ਭਗਤ ਭਾਵੇਂ ਕਿਸੇ ਵੀ ਘਰਾਣੇ ਦਾ ਕਿਉਂ ਨਾ ਹੋਵੇ ਇਕੋ ਨਜਰ ਨਾਲ ਇਕੋ ਜਿਹਾ ਸਤਿਕਾਰ ਪਾਉਣ ਦੇ ਯੋਗ ਹਨ'। ਸ੍ਰੀ ਰਾਮਾਨੁਜ ਦੇ ਇਸ ਸਿਧਾਤ ਤੋਂ ਭਲੀ ਪ੍ਰਕਾਰ ਜਾਣੂ ਅੱਜ ਦੇ ਵੈਸ਼ ਘਰਾਣੇ ਦੇ ਲੋਕ ਦੂਸਰੀਆ ਜਾਤਾਂ ਦੇ ਲੋਕਾਂ ਨੂੰ ਵਧੇਰੇ ਬ੍ਰਾਹਮਣ ਤੇ ਸੂਦਰ ਦਾ ਭੇਦ ਦਰਸਾਉਂਦੇ ਰਹਿੰਦੇ ਹਨ। ਇਹ ਹੀ ਨਹੀਂ ਸਗੋਂ ਆਪਸ ਵਿਚ ਵੀ, ਵਡਕੈਲੇ, ਤੇਨਕੈਲੇ (ਵੈਸ ਜਾਤ ਦਾ ਉਪਭੇਦ) ਦਾ ਨਾਮ ਲੈ ਕੇ ਸਿਰ-ਖਪਾਈ ਕਰਦੇ ਅਤੇ ਲੜਾਈਆਂ ਫ਼ਸਾਦਾਂ ਵਿਚ ਉਲਝੇ ਰਹਿੰਦੇ ਹਨ।

ਗੀਤਾ ਵਿਚ ਕਿਹਾ ਹੈ ਕਿ, "ਸਾਰੇ ਸਰੀਰਾਂ ਵਿਚ ਮੈਂ ਹੀ ਜੀਵ-ਆਤਮਾ ਬਣਿਆ ਰਹਿੰਦਾ ਹਾਂ—ਇਕ ਹੋਰ ਥਾਂ ਤੇ ਭਗਵਾਨ ਨੇ ਕਿਹਾ ਹੈ—'ਜੋ ਸਾਰਿਆਂ ਜੀਵਾਂ ਵਿਚ ਆਪਣੇ ਆਪ ਨੂੰ ਅਤੇ ਆਪਣੀ ਆਤਮਾ ਨੂੰ ਦੇਖਦਾ ਹੈ, ਉਹੀ ਦਰਸ਼ਕ ਹੈ।' ਇਹ ਤੱਥ ਵੇਦਾਂ ਉਪਨਿਸ਼ਦਾਂ ਦੇ ਅੰਤਮ ਸਿੱਟੇ ਹਨ। ਇਹ ਜਾਣਦਿਆਂ ਵੀ ਹਿੰਦੂ ਜਾਤ ਦੁਨੀਆਂ ਦੀਆਂ ਦੂਸਰੀਆਂ ਜ਼ਾਤਾਂ ਦੇ ਲੋਕਾਂ ਤੋਂ ਵਧੇਰੇ ਜਾਤ-ਭੇਦ ਦੇ ਮਾਮਲਿਆਂ ਵਿਚ ਕੱਟੜਤਾ ਦਿਖਾਉਂਦੀ ਆ ਰਹੀ ਹੈ :—

'ਇਨਸੋਲ ਇਵੰਤੀਕਦੂਲ ਕਾਂਣਬਾਨ ਏਵਨ ਕੋਲੋ, ਵਨਸੋਲ ਵਲਗੂੰਵਦੁ।'

ਇਸ ਕੁਰਲ (ਪਦ) ਅਨੁਸਾਰ, ਮਿੱਠੇ ਸ਼ਬਦਾਂ ਦੀ ਵਰਤੋਂ ਨਾਲ ਪੁੰਨ ਹੁੰਦਿਆ ਵੇਖ ਕੇ ਵੀ ਮਨੁੱਖਾ ਦਾ ਇਕ ਦੂਸਰੇ ਲਈ ਕੌੜੇ ਕਸੈਲੇ ਬੋਲ ਵਰਤਣਾ, ਬਹੁਤ ਵੱਡੀ ਮੂਰਖਤਾ ਹੈ। ਤਜਰਬੇ ਵਾਲੇ ਬੰਦੇ ਇਹ ਗੱਲ ਜਾਣਦੇ ਹਨ। ਫਿਰ ਵੀ ਸੰਸਾਰ ਵਿਚ ਕੌੜੇ ਕਸੈਲੇ ਤੇ ਸਖਤ ਸ਼ਬਦ ਅਤੇ ਗੁੱਸੇ ਵਾਲੇ ਵਿਚਾਰਾਂ ਤੋਂ ਵਿਹੂਣੇ ਬੰਦੇ ਢੂੰਡਿਆਂ ਵੀ ਮਿਲਣੇ ਮੁਸ਼ਕਲ ਹਨ।

ਬਾਈਬਲ ਦੇ ਇਸ ਕਥਨ ਨੂੰ ਤਾਂ ਸਾਰੇ ਇਸਾਈ ਜਾਣਦੇ ਹਨ ਕਿ ਮੌਤ ਹੀ ਪਾਪਾਂ ਦਾ ਭਾਰ ਚੁੱਕਦੀ ਹੈ। ਪਰ ਫਿਰ ਵੀ ਇਸਾਈ ਪਾਪਾ ਤੋਂ ਬਿਲਕੁਲ ਛੁਟਕਾਰਾ ਨਹੀਂ ਪਾ ਸਕਦੇ। ਸਗੋਂ ਉਹ ਇਹ ਰਾਗ ਅਲਾਪਦੇ ਆਪਣੇ ਦਿਨ ਬਿਤਾਉਂਦੇ ਹਨ ਕਿ 'ਅਸੀਂ ਸਾਰੇ ਪਾਪੀ ਹਾਂ।'

ਔਹ ! ਇਹ ਕਿਹੋ ਜਿਹਾ ਹਨੇਰ ਹੈ ? ਬੇ-ਇਨਸਾਫ਼ੀ ਹੈ ! ਜੁਲਮ ਹੈ !

ਮਨੁੱਖੀ ਜ਼ਾਤ ਆਪਣੀ ਭਲਾਈ ਦੇ ਕੰਮਾਂ ਤੋਂ ਭਲੀ ਭਾਂਤ ਜਾਣੂ ਹੁੰਦਿਆਂ ਵੀ

ਜਾਣ ਬੁੱਝ ਕੇ ਅੱਖਾਂ ਖੋਲ੍ਹ ਕੇ ਖੱਡੇ ਵਿਚ ਡਿੱਗਣ ਵਾਂਗ ਆਪਣੇ ਆਪ ਨੂੰ ਭੈੜੇ ਕੰਮਾਂ ਤੋਂ ਛੁਡਾਣ ਵਿਚ ਅਸਮਰਥ ਹੈ ਅਤੇ ਇਸੇ ਲਈ ਦੁੱਖੀ ਹੋ ਰਹੀ ਹੈ।

ਇਸ ਤੋਂ ਛੁਟਕਾਰਾ ਕਿਵੇਂ ਪਾਇਆ ਜਾਵੇ ? ਮਾਨਸਿਕ ਦ੍ਰਿੜਤਾ ਹੀ ਇਸ ਦਾ ਇਕੋ ਇਕ ਇਲਾਜ ਹੈ। ਤਤਕਾਲੀ ਮੁਸ਼ਕਲਾਂ, ਦੁੱਖਾਂ ਤੇ ਨੁਕਸਾਨਾਂ ਦੀ ਪ੍ਰਵਾਹ ਨਾ ਕਰ ਕੇ ਮਨੁੱਖ ਜਿਹੜੀ ਗੱਲ ਨੂੰ ਸੱਚ ਮੰਨਦਾ ਹੈ ਉਨ੍ਹਾਂ ਉਪਰ ਅਮਲ ਕਰ ਕੇ ਵਿਖਾਈਏ। ਇਹੋ ਜਿਹੇ ਸੱਚ ਉਪਰ ਚਲਣ ਵਾਲਿਆਂ ਨੇ ਸਹਿਜ ਨਾਲ ਸੱਚੇ ਰਸਤੇ ਉਪਰ ਚਲਣ ਵਾਲਿਆਂ ਨੂੰ ਉਤਸ਼ਾਹ ਦੇਣਾ ਹੈ। ਭੇਟ, ਇਨਾਮ ਅਤੇ ਪ੍ਰਸੰਸਾਤਮਕ ਸ਼ਬਦਾਂ ਨਾਲ ਉਨ੍ਹਾਂ ਨੂੰ ਪ੍ਰੇਰਣਾ ਦਿੰਦੇ ਰਹਿਣਾ ਹੈ। ਔਹ ! ਕਲਯੁੱਗ ਨਾਲ ਦਿਲ ਭਰ ਗਿਆ ਹੈ। ਬਸ ! ਬੇਲੋੜੇ ਦੁੱਖ, ਮੁਸੀਬਤਾਂ ਅਤੇ ਝੰਜਟਾਂ ਨਾਲ ਸੰਸਾਰ ਤੰਗ ਆ ਚੁਕਾ ਹੈ।

ਆਓ ? ਭਰਾਵੋ ! ਦੇਸ਼ ਦੇ ਵਸਨੀਕੋ !

ਇਕ ਅੱਧ ਬੰਦਾ ਨੇਕੀ ਦਾ ਰਾਹ ਫੜਨ ਦੀ ਕੋਸ਼ਿਸ਼ ਕਰੇ ਤਾਂ ਕਈ ਤਰ੍ਹਾਂ ਦੀਆਂ ਰੁਕਾਵਟਾਂ ਆਉਂਦੀਆਂ ਹਨ। ਜਿਸ ਨਾਲ ਨੇਕੀ ਦੇ ਰਾਹ ਉਪਰ ਤੁਰਨ ਦੀ ਇੱਛਾ ਰੱਖਣ ਵਾਲਿਆਂ ਦੀ ਦਲੇਰੀ ਵੀ ਖਤਮ ਹੋ ਜਾਂਦੀ ਹੈ। ਆਓ ! ਭਰਾਵੋ ! ਅਸੀਂ ਦਲ ਦੇ ਦਲ, ਝੁੰਡਾ ਦੇ ਝੁੰਡ ਬਣਾ ਕੇ ਨੇਕੀ ਦਾ ਰਾਹ ਅਖਤਿਆਰ ਕਰੀਏ।

ਇਸਤਰੀ ਤੇ ਮਰਦ ਦੀ ਬਰਾਬਰੀ ਹੀ ਧਰਮ ਹੈ। ਤੁਹਾਨੂੰ ਇਹ ਗੱਲ ਸਮਝ ਆ ਗਈ ਹੈ ਤਾਂ ਆਓ, ਲੱਖਾ ਇਸਤਰੀਆਂ ਨੂੰ ਇਸ ਕੈਦ ਤੋਂ ਸੁਤੰਤਰ ਕਰੀਏ। ਤੁਸੀਂ ਇਹ ਤਾ ਸਮਝ ਹੀ ਗਏ ਹੋਵੋਗੇ ਕਿ ਜ਼ਾਤ ਪਾਤ ਦੇ ਭੇਦਾਂ ਦਾ ਕੋਈ ਫਾਇਦਾ ਨਹੀਂ ? ਤੁਸੀਂ ਇਹ ਵੀ ਸਮਝ ਗਏ ਹੋਵੋਗੇ ਰੰਗਾ ਤੇ ਦੇਸ਼ਾਂ ਦੇ ਭੇਦਾਂ ਦਾ ਕੋਈ ਮਹੱਤਵ ਨਹੀਂ ? ਕਰੋੜਾਂ ਦੀ ਗਿਣਤੀ ਵਿਚ ਅੱਗੇ ਵਧੋ ! ਸਾਰਿਆਂ ਰਸਤਿਆਂ ਉਪਰ ਅੱਗੇ ਵਧੋ। ਅਸੀਂ ਲੱਖਾਂ ਲੋਕ ਇਕੱਠੇ ਹੋ ਕੇ ਪੁਰਾਣੇ ਖਿਆਲਾਂ ਵਾਲੀਆਂ ਅਰਥਹੀਣ, ਮੂਰਖਤਾ ਭਰੀਆ ਸੰਪਰਦਾਵਾਂ ਨੂੰ ਚੂਰ ਚੂਰ ਕਰ ਦਿਆਂਗੇ।

'ਪਿਆਰ ਹੀ ਸੁੱਖ ਦੇਵੇਗਾ ਅਤੇ ਵੈਰ ਵਿਰੋਧ ਨੂੰ ਖਤਮ ਕਰੇਗਾ'—ਤੁਸੀਂ ਇਹ ਜਾਣ ਲਿਆ ਹੈ ? ਚੰਗਾ ! ਉਠੋ ! ਅਸੀਂ ਕਰੋੜਾਂ ਲੋਕ ਹਰ ਥਾਂ, ਹਰ ਵੇਲੇ, ਹਰ ਜੀਵ ਨੂੰ ਨਿਰੰਤਰ, ਅਟੁੱਟ ਪਿਆਰ ਕਰਨਾ ਸ਼ੁਰੂ ਕਰੀਏ। ਅਸੀਂ ਕਲਯੁੱਗ ਦਾ ਖਾਤਮਾ ਕਰੀਏ। ਅਸੀਂ ਹੀ ਦਲੇਰੀ ਕਰੀਏ।

# ਅੰਮ੍ਰਿਤ ਦੀ ਖੋਜ

"ਕੱਕ ਨਿਰੂਟ ਕਾਟਚੀਯੱਲਾਲੋਰੂ ਪੋਕੁੰਮਿੱਲੈ"
—ਤਾਯੁਮਾਨਵਰ

ਕਈ ਸਾਲ ਪਹਿਲਾਂ ਦੀ ਗੱਲ ਹੈ। ਇਕ ਮੰਗਤਾ ਗਲੀ ਵਿਚ ਗਾਉਂਦਾ ਜਾ ਰਿਹਾ ਸੀ—

"ਦੂਗੁੰਕੈਪਿਲੇ ਵਾਂਗੁਕਿਰ ਮੁਛੁੱ-ਅਟੁ
ਸੂਸ਼ਿ ਮਾਰਿ ਪੋਨਾਲੁਮ ਪੋੱਛੁ'
(ਜੀਵਨ ਦਾ ਕੀ ਭਰੋਸਾ ? ਸੁਤਿਆਂ ਸੁਤਿਆਂ ਚਲਦਾ ਸਾਹ ਰੁਕ ਜਾਵੇ ਤਾਂ ਬਸ !)

ਇਹ ਗਾਣਾ ਸੁਣਦਿਆਂ ਹੀ ਮੈਂ ਡੂੰਘੀ ਸੋਚ ਵਿਚ ਡੁੱਬ ਗਿਆ। ਮੈਂ ਸੋਚਿਆ ਕਿ ਸਾਡਾ ਸਰੀਰ ਏਨਾ ਛਿਣ-ਭੰਗਰੀ ਹੈ ਤਾਂ ਇਸ ਸੰਸਾਰ ਵਿਚ ਇਸ ਨੂੰ ਵਿਸ਼ਾਲ ਕਰ ਕੇ ਦਿਖਾਉਣ ਵਾਲਾ ਕੌਣ ਹੈ ? ਪਰਮਾਤਮਾ ਸਾਡੀ ਬੁੱਧੀ ਨੂੰ ਪ੍ਰਕਾਸਮਾਨ ਕਰਦਾ ਹੈ। ਉਸ ਨੇ ਸਾਨੂੰ ਬੁੱਧੀ ਦਾ ਸਮੂਰਤ ਰੂਪ ਦਿਤਾ ਹੈ। ਬੁੱਧੀ ਆਨੰਦ ਦਾ ਸੁੱਖ ਚਾਹੁੰਦੀ ਹੈ। ਅਪਾਰ ਸੁੰਦਰਤਾ ਅਤੇ ਬੇਹੱਦ ਸੁੱਖਾਂ ਨਾਲ ਭਰਪੂਰ ਇਕ ਸੰਸਾਰ ਸਾਡੇ ਸਾਹਮਣੇ ਹੈ। ਇਹ ਸੰਸਾਰ ਹਮੇਸ਼ਾਂ ਆਨੰਦ ਦੇਣ ਵਾਲਾ ਹੈ। ਇਸ ਵਿਚ ਕੋਈ ਦੁੱਖ ਨਹੀਂ। ਇਸ ਬ੍ਰਹਿਮੰਡ ਵਿਚ ਇਕ ਅਣੂ ਦੇ ਬਰਾਬਰ ਜਾਂ ਉਸ ਤੋਂ ਵੀ ਛੋਟੇ ਇਕ ਭੂ-ਮੰਡਲ ਵਿਚ ਅਸੀਂ ਘੁੰਮਦੇ ਰਹਿੰਦੇ ਹਨ। ਉਨ੍ਹਾਂ ਦੀ ਪ੍ਰਕਿਰਤੀ ਨੂੰ ਵੀ ਅਸੀਂ ਆਪਣੇ ਗਿਆਨ ਰਾਹੀਂ ਨਾਪ ਲੈਂਦੇ ਹਾਂ। ਉਸ ਦੇ ਇਕ ਹਿੱਸੇ ਨੂੰ ਬੜੀ ਦੂਰੋਂ ਦੇਖਦੇ ਹਾਂ। ਇਸ ਦੇ ਬਾਵਜੂਦ ਵੀ ਜਿੱਥੋਂ ਤਕ ਸਾਡੀ ਨਜ਼ਰ ਜਾਂਦੀ ਹੈ ਸੁੰਦਰਤਾ ਹੀ ਸੁੰਦਰਤਾ ਨਜਰ ਆਉਂਦੀ ਹੈ। ਸਾਡੇ ਭੂ-ਮੰਡਲ ਉਪਰ ਆਕਾਸ਼ ਇਕ ਚੰਦੋਏ ਵਾਂਗ ਫੈਲਿਆ ਹੋਇਆ ਹੈ। ਆਕਾਸ਼ ਤੇ ਧਰਤੀ ਵਿਚਾਲੇ ਸੂਰਜ ਦੀਆਂ ਕਿਰਨਾਂ ਦੀ ਸਤਰੰਗੀ ਝਲਕ, ਰੰਗਾਂ ਦਾ ਇੰਦਰਜਾਲ, ਜੰਗਲ, ਪਰਬਤ, ਨਦੀਆਂ, ਨਾਲੇ, ਸਮੁੰਦਰ...ਸੁੰਦਰਤਾ ਹੀ ਸੁੰਦਰਤਾ। ਹੋਰ ਕੁਝ ਨਹੀਂ।

ਹਰ ਚੀਜ਼ ਵਿਚ, ਹਰ ਅਨੁਭਵ ਵਿਚ ਸੁੱਖ ਤੇ ਦੁੱਖ ਦੋਵੇਂ ਹਨ। ਅਸੀਂ ਆਪਣੀ ਸੋਚਣ-ਸ਼ਕਤੀ ਰਾਹੀਂ ਦੁੱਖ ਨੂੰ ਪਰ੍ਹਾਂ ਰੱਖ ਕੇ ਸੁੱਖ ਨੂੰ ਪ੍ਰਾਪਤ ਕਰ ਸਕਦੇ ਹਾਂ। ਪਾਣੀ, —ਇਸ਼ਨਾਨ ਕਰੀਏ ਤਾਂ ਸੁੱਖ, ਪੀ ਲਈਏ ਤਾਂ ਸੁੱਖ। ਅੱਗ,—ਠੰਡ ਵੇਲੇ ਸੇਕ

ਲਈਏ ਤਾਂ ਸੁੱਖ, ਸਿਰਫ ਦੇਖਦੇ ਰਹੀਏ ਤਾਂ ਸੁੱਖ। ਮਿੱਟੀ,—ਇਸ ਵਿਚ ਜੋ ਕੁਝ ਉਗਾਂਦੇ ਹਾਂ ਉਹ ਉੱਗ ਜਾਂਦਾ ਹੈ, ਪਰ ਹਰ ਚੀਜ਼ ਬਹੁਤ ਹੀ ਸੁੱਖ ਦੇਣ ਵਾਲੀ ਹੈ। ਇਸ ਉਪਰ ਰਹਿਣ ਦਾ ਵੀ ਸੁੱਖ ਹੈ। ਹਵਾ;—ਇਸ ਦੀ ਛੋਹ ਸੁੱਖ ਦੇਂਦੀ ਹੈ, ਸਾਹ ਲੈ ਕੇ ਆਪਣੇ ਅੰਦਰ ਭਰ ਲਈਏ ਤਾਂ ਵੀ ਸੁੱਖ ਦੇਂਦੀ ਹੈ। ਜੀਵ ਜੰਤੂਆਂ ਨਾਲ ਮੇਲ ਜੋਲ ਵਧਾਣ ਵਿਚ ਵੀ ਸਾਡਾ ਹੀ ਸੁੱਖ ਹੈ। ਮਨੁੱਖੀ ਰਿਸਤਿਆਂ ਨਾਤਿਆਂ ਵਿਚ ਜੇ ਪਿਆਰ ਰਹੇ ਤਾਂ ਹਰ ਵੇਲੇ ਸੁੱਖ ਮਿਲਦਾ ਹੈ। ਹੋਰ ਤਾਂ ਹੋਰ ਇਸ ਸੰਸਾਰ ਵਿਚ ਖਾਣਾ, ਪੀਣਾ, ਸੌਣਾ, ਮਿਹਨਤ ਕਰਨਾ, ਨੱਚਣਾ, ਗਾਣਾ, ਸੁਣਨਾ, ਸੋਚਣਾ, ਗਿਆਨ ਪ੍ਰਾਪਤ ਕਰਨਾ, ਹਰ ਗੱਲ ਵਿਚ ਸੁੱਖ ਹੀ ਤਾਂ ਭਰਿਆ ਰਹਿੰਦਾ ਹੈ।

ਦੁੱਖਾਂ ਤੋਂ ਛੇਤੀ ਛੁਟਕਾਰਾ ਨਹੀਂ ਮਿਲ ਸਕਦਾ ਪਰ ਇਹ ਸਾਰੇ ਸੁੱਖ ਦੁੱਖਾ ਨਾਲ ਘੁਲੇ ਮਿਲੇ ਹੋਏ ਹਨ। ਸਾਰੇ ਜੀਵ ਆਪਣੀ ਸਮਝ ਅਨੁਸਾਰ ਦੁੱਖ ਨੂੰ ਦੂਰ ਕਰਦੇ ਸਿਰਫ ਸੁੱਖ ਭੋਗਣ ਲਈ ਵਿਆਕੁਲ ਹਨ। ਦੁੱਖਾਂ ਨੂੰ ਜੜ੍ਹੋਂ ਪੁੱਟਣ ਲਈ ਪ੍ਰਤਿਭਾਸਾਲੀ ਬੁੱਧੀ, ਦੰਭ ਰਹਿਤ ਸਾਹਸ ਤੇ ਦ੍ਰਿੜ੍ਹਤਾ ਬਹੁਤ ਜਰੂਰੀ ਹਨ। ਇਹ ਤਾਂ ਉਤਨੀ ਆਸਾਨ ਗੱਲ ਨਹੀਂ ਲੱਗਦੀ। ਵੱਡੀਆਂ ਮੁਸੀਬਤਾਂ ਵਿਚੋਂ ਲੰਘ ਕੇ ਹੀ ਛੋਟੀਆ ਮੋਟੀਆਂ ਸਚਿਆਈਆਂ ਸਮਝ ਆਉਂਦੀਆ ਹਨ। ਹਰ ਮਨੁੱਖ ਚਾਹੁੰਦਾ ਹੈ ਕਿ ਉਹ ਆਪਣੇ ਲਈ ਸੁੱਖਾਂ ਦਾ ਮਹਿਲ ਖੜਾ ਕਰ ਲਵੇ। ਪਰ ਇਸ ਲਈ ਅਸਾਧਾਰਣ ਸ਼ਖਸੀਅਤ ਦੀ ਲੋੜ ਹੈ। ਸਾਡੀ ਹਰ ਚੀਜ਼ ਦੀ ਇੱਛਾ ਹੈ—ਅਟੁੱਟ ਮਾਨਸਿਕ ਦ੍ਰਿੜ੍ਹਤਾ, ਕਲਾ ਵਿਚ ਪ੍ਰਵੀਣਤਾ, ਵਿਦਿਆ, ਮਹਿਮਾ, ਧੰਨ, ਦੌਲਤ। ਅਸੀਂ ਅਜਿਹਾ ਪ੍ਰਬੰਧ ਕਰਨਾ ਹੈ ਕਿ ਸਾਡੇ ਆਪਣੇ ਘਰ ਬਾਰ, ਭਰਾ ਭੈਣ, ਪਿੰਡ ਵਾਲੇ, ਦੇਸ਼ ਦੇ ਲੋਕ, ਸਾਰੀ ਦੁਨੀਆ ਦੇ ਲੋਕ ਸੁੱਖੀ ਤੇ ਭਰੇ ਪੂਰੇ ਰਹਿਣ। ਸਾਡੀਆਂ ਬਹੁਤ ਵੱਡੀਆਂ-ਵੱਡੀਆਂ ਇੱਛਾਵਾਂ ਹਨ। ਜੇ ਇਹ ਇੱਛਾਵਾਂ ਪੂਰੀਆਂ ਕਰਨੀਆਂ ਹਨ ਤਾਂ ਸਾਨੂੰ ਚਾਹੀਦਾ ਹੈ ਕਿ ਅਸੀਂ ਆਪਣੀ ਨੀਂਹ ਪੱਕੀ ਕਰ ਕੇ ਉਸ ਉਪਰ ਹੌਲੀ ਹੌਲੀ ਉੱਚੇ ਉਠਦੇ ਜਾਈਏ। ਸਾਰੇ ਸੁੱਖਾਂ ਨੂੰ ਤੱਤ ਫੱਟ ਪ੍ਰਾਪਤ ਨਹੀਂ ਕੀਤਾ ਜਾ ਸਕਦਾ। ਕੋਈ ਬੜਾ ਵੱਡਾ ਦੌਲਤਮੰਦ ਬਣਨਾ ਚਾਹੁੰਦਾ ਹੋਵੇ ਤਾਂ ਉਸ ਨੂੰ ਇਸ ਕੰਮ ਲਈ ਕਈ ਸਾਲ ਲੱਗ ਜਾਣਗੇ। ਅਨਪੜ੍ਹ ਨੂੰ ਵਿਦਿਆ ਪ੍ਰਾਪਤ ਕਰਨ ਲਈ ਵੀ ਕਈ ਸਾਲ ਲਗਾਤਾਰ ਮਿਹਨਤ ਨਹੀਂ ਕਰਨੀ ਪਵੇਗੀ। ਕਿਸੇ ਕੰਮ ਧੰਦੇ ਵਿਚ ਨਿਪੁੰਨਤਾ ਪ੍ਰਾਪਤ ਕਰਨ ਲਈ ਵੀ ਕਾਫੀ ਸਮਾਂ ਲੱਗਦਾ ਹੈ। 'ਜਿਹੜਾ ਧੀਰਜ ਰਖਦਾ ਹੈ ਉਹੀ ਸਫ਼ਲ ਹੁੰਦਾ ਹੈ।' ਕਾਹਲੀ ਕੀਤਿਆਂ ਕੋਈ ਕੰਮ ਸੰਵਰਦਾ ਨਹੀਂ। ਇਸੇ ਚੱਕਰ ਵਿਚ ਮੌਤ ਨੇੜੇ ਆ ਜਾਂਦੀ ਹੈ। ਇਸ ਤਰ੍ਹਾਂ ਸੁੱਖਾਂ ਦੀ ਭਾਲ਼ ਕਰਦਿਆਂ, ਅਣਥਕ ਮਿਹਨਤ ਕਰਨ ਅਤੇ ਹੋਰ ਮੁਸ਼ਕਲਾਂ ਦਾ ਸਾਹਮਣਾ ਕਰਦਿਆਂ ਸਾਨੂੰ ਉਸ ਸਮੇਂ ਦੀ ਉਡੀਕ ਵਿਚ ਧੀਰਜ ਰੱਖਣਾ ਪੈਂਦਾ ਹੈ। ਉਸ ਮੰਗਤੇ ਨੇ ਜੋ ਗਾਇਆ ਜੇ ਉਹ ਹੋ ਜਾਵੇ ਤਾਂ ਕੀ ਕਰੀਏ? ਸੁਤਿਆਂ ਸੁਤਿਆਂ ਸਾਹ ਰੁਕ ਜਾਵੇ ਤਾਂ ਕੀ ਕਰਨਾ ਚਾਹੀਦਾ ਹੈ? ਔਹ! ਕਿਹੋ ਜਿਹੀ

ਝੰਜਟ ਵਾਲੀ ਗੱਲ ਹੈ । ਜੇ ਇਹ ਨਿਸ਼ਚਿਤ ਹੋਵੇ ਕਿ ਸੌ ਸਾਲ ਤਕ ਜੀਉਂਦੇ ਰਹਾਂਗੇ ਤਾਂ ਠੀਕ ਹੈ । ਸੌ ਸਾਲਾਂ ਵਿਚ ਬਹੁਤ ਕੁਝ ਕਰ ਲਵਾਂਗੇ । ਪਰ ਜੇ ਅਗਲੇ ਸਾਹ ਦਾ ਵੀ ਭਰੋਸਾ ਨਹੀਂ ਤਾਂ ਕੀ ਕਰੀਏ ? ਔਹ ! ਇਹ ਨਹੀਂ ਹੋ ਸਕਦਾ : ਕਿਸੇ ਨਾ ਕਿਸੇ ਤਰ੍ਹਾਂ ਸਰੀਰ ਨੂੰ ਸਿਹਤਮੰਦ ਤੇ ਮਜ਼ਬੂਤ ਰੱਖਣਾ ਹੈ । ਅਸੀਂ ਜੋ ਕੁਝ ਵੀ ਕਰਨਾ ਹੈ ਉਸ ਨੂੰ ਪੂਰਾ ਕਰ ਕੇ ਹੀ ਮਰਾਂਗੇ, ਉਦੋਂ ਤਕ ਜੀਉਂਦੇ ਰਹਾਗੇ ।

ਅਸੀਂ ਉਦੋਂ ਤਕ ਮੌਤ-ਵਿਜੇਤਾ ਬਣ ਕੇ ਰਹਿਣਾ ਹੈ ਜਦੋਂ ਤਕ ਸਾਡੀਆ ਸਾਰੀਆਂ ਇੱਛਾਵਾਂ ਅਤੇ ਧਰਮ ਪੂਰੇ ਨਹੀਂ ਹੋ ਜਾਂਦੇ ।

## ਪੁਨਰ ਜਨਮ

### ਪੁਨਰ ਜਨਮ ਹੁੰਦਾ ਹੈ

ਫਰਜ਼ ਕਰ ਲਵੋ ਕਿ ਮਦੂਰੈ ਵਿਚ ਕਲ ਸ਼ਾਮ ਨੂੰ ਇਕ ਸ਼ਾਸਤਰੀ ਜੀ ਦੀ ਮੌਤ ਹੋ ਗਈ ਹੈ । ਕੀ ਉਨ੍ਹਾਂ ਦਾ ਪੁਨਰ ਜਨਮ ਹੋ ਸਕਦਾ ਹੈ ? ਸੜਕ ਤੇ ਤੁਰਦਿਆਂ ਕਿਸੇ ਦੇ ਪੈਰਾਂ ਹੇਠ ਆ ਕੇ ਇਕ ਕੀੜੀ ਦੀ ਮੌਤ ਹੋ ਗਈ । ਕੀ ਉਹ ਕੀੜੀ ਦੁਬਾਰਾ ਜਨਮ ਲਵੇਗੀ ? ਇਨ੍ਹਾਂ ਗੱਲਾਂ ਬਾਰੇ ਸਾਸਤਰਾਂ ਨੇ ਵਿਸਥਾਰ ਨਾਲ ਦੱਸਿਆ ਹੈ । ਅਸੀਂ ਉਨ੍ਹਾ ਨੂੰ ਪੜ੍ਹ ਕੇ ਗਿਆਨ ਪ੍ਰਾਪਤ ਕਰ ਸਕਦੇ ਹਾਂ । ਪਰ ਹੁਣ ਮੈਂ ਜੋ ਕਹਿਣ ਲੱਗਾ ਹਾਂ ਉਹ ਕੋਈ ਹੋਰ ਗੱਲ ਹੈ । ਮੈਂ ਤਾਂ ਹਿੰਦੋਸਤਾਨ ਦੇ ਪੁਨਰ ਜਨਮ ਬਾਰੇ ਕੁਝ ਕਹਿਣਾ ਚਾਹੁੰਦਾ ਸਾਂ ।

ਹਿੰਦੋਸਤਾਨ ਦਾ ਅਰਥ ਹੈ ਹਿੰਦੂਆ ਦੀ ਥਾਂ ਅਰਥਾਤ ਧਰਤੀ । ਇਹ ਹੀ ਸਾਡੇ ਦੇਸ਼ ਅਤੇ ਦੇਸ਼ ਦੇ ਲੋਕਾ ਦਾ ਨਾਮ ਹੈ । ਇੱਥੋਂ ਦੇ ਲੋਕਾਂ ਨੂੰ 'ਭਾਰਤ ਜ਼ਾਤ' ਵੀ ਕਿਹਾ ਜਾਂਦਾ ਹੈ ।

**ਭਾਰਤ ਜ਼ਾਤ**

ਭਾਰਤ ਦੀ ਸਥਾਪਨਾ ਭਰਤ ਨੇ ਕੀਤੀ ਹੈ । ਇਹ ਭਰਤ ਰਾਜਾ ਦੁਸ਼ਿਅੰਤ ਦਾ ਪੁੱਤਰ ਸੀ । ਹਿਮਾਲਿਆ ਤੋਂ ਲੈ ਕੇ ਕੁਮਾਰੀ ਅੰਤਰੀਪ ਤਕ ਫੈਲੇ ਇਸ ਦੇਸ਼ ਨੂੰ ਭਰਤ ਨੇ ਇਕ ਛੱਤ ਹੇਠਾਂ ਲਿਆ ਕੇ ਇੱਥੇ ਸਭ ਤੋਂ ਪਹਿਲਾਂ ਵੱਡੀ ਮਾਲਕੀ ਚਲਾਈ ਸੀ । ਇਸੇ ਲਈ ਇਸ ਦੇਸ਼ ਦਾ ਨਾਮ 'ਭਾਰਤ ਵਰਸ਼' ਪਿਆ । ਗੰਗਾ ਵਿਚ ਜਿਹੜੇ ਵੀ ਨਦੀਆਂ-ਨਾਲੇ ਆ ਕੇ ਮਿਲਦੇ ਹਨ ਉਹ ਸਾਰੇ ਗੰਗਾ ਦਾ ਪਾਣੀ ਬਣ ਜਾਂਦੇ ਹਨ । ਉਸੇ ਤਰ੍ਹਾਂ ਜਿਹੜੇ ਵੀ ਲੋਕ ਭਾਰਤ ਵਿਚ ਆ ਕੇ ਰਹਿਣ ਲੱਗ ਪਏ ਅਤੇ ਕਈ ਪੀੜ੍ਹੀਆਂ ਤੋਂ

ਇੱਥੇ ਰਹਿੰਦੇ ਆ ਰਹੇ ਹਨ, ਉਹ ਸਾਰੇ ਸਾਡੇ ਦੇਸ਼ ਦੇ ਹੋ ਜਾਂਦੇ ਹਨ ।

ਇਸਾਈ ਹੋਣ ਜਾਂ ਮੁਸਲਮਾਨ ਹੋਣ, ਭਾਵੇਂ ਕਿਸੇ ਵੀ ਥਾ ਤੋਂ ਇਥੇ ਆ ਕੇ ਆਪਣੇ ਇਸ਼ਟ ਦੇਵਤੇ ਅਤੇ ਧਰਮ ਨੂੰ ਮੰਨਣ ਵਾਲੇ ਹੋਣ । ਜਿਨ੍ਹਾਂ ਨੇ ਭਾਰਤ ਦੀ ਇਸ ਧਰਤੀ ਉਪਰ ਜਨਮ ਲਿਆ, ਪਲੇ, ਵੱਡੇ ਹੋਏ ਅਤੇ ਇਸੇ ਦੀ ਹੀ ਸ਼ਰਣ ਲਈ, ਉਨ੍ਹਾਂ ਸਾਰਿਆ ਦੀ ਗਿਣਤੀ ਭਾਰਤ ਜਾਤ ਵਿਚ ਹੀ ਕਰਨੀ ਚਾਹੀਦੀ ਹੈ । ਸਾਰੇ ਭਾਰਤ-ਵਾਸੀਆਂ ਦੀ ਜਾਤ ਇਕ ਹੈ । ਉਹ ਅਖੰਡ ਹਨ । ਅਨਾਦਿ ਹਨ, ਅਮਰ ਹਨ । ਇਸ ਦਾ ਮੂਲ ਆਧਾਰ ਆਰੀਆ ਵਿਰਸਾ ਹੈ । ਭਾਵ ਇਹ ਕੀ ਆਰੀਆ ਦੀ ਸਮਝ, ਗਿਆਨ ਅਤੇ ਉਸ ਗਿਆਨ ਰਾਹੀਂ ਨਿਕਲੇ ਸਿੱਟੇ ।

## ਆਰੀਆਂ ਦਾ ਵਿਰਸਾ

ਵਿਰਸੇ ਦੇ ਅਰਥ ਪਦਾਰਥ, ਧਰਤੀ, ਗਊ, ਬੈਲ ਆਦਿ ਹੀ ਨਹੀਂ ਸਗੋਂ ਇਹ ਗਿਆਨ, ਚਰਿਤ੍ਰ ਤੇ ਪੈਸਾ ਤਿੰਨਾਂ ਦਾ ਸੂਚਕ ਹੈ । ਸੋ ਆਰੀਆ ਵਿਰਸੇ ਤੋਂ ਭਾਵ ਹੈ ਆਰੀਆਂ ਦੀ ਸਮਝ ਤੇ ਗਿਆਨ ਦਾ ਵਿਕਾਸ ।

ਸਾਡੇ ਵੇਦ, ਸ਼ਾਸਤ੍ਰ, ਲੋਕ ਭਾਸ਼ਾਵਾਂ, ਕਵਿਤਾ, ਸਿਲਪ, ਸੰਗੀਤ, ਨਾਚ, ਉਦਯੋਗ-ਧੰਦੇ, ਸਾਡੇ ਮੰਦਰਾ ਦੇ ਵਧੀਆ ਦਰਵਾਜ਼ੇ, ਮੰਡਪ ਅਤੇ ਝੌਂਪੜੀਆਂ ਆਦਿ ਸਾਰਿਆ ਨੂੰ ਮਿਲਵੇਂ ਰੂਪ ਵਿਚ ਹੀ 'ਆਰੀਆ ਵਿਰਸੇ' ਦਾ ਨਾਮ ਦਿਤਾ ਹੈ । ਸੰਸਕ੍ਰਿਤ ਦੇ ਕਵੀ ਕਾਲੀਦਾਸ ਦੀ ਰਚਨਾ ਸ਼ਕੁੰਤਲਾ ਨਾਟਕ, ਹਿੰਦੀ ਵਿਚ ਤੁਲਸੀਦਾਸ ਦੀ ਰਾਮਚਰਿਤ-ਮਾਨਸ, ਕੰਬਰਾਮਾਇਣ, ਸਿਲਪਤਿਕਾਰਮ, ਤਿਰੂਕੁਰਲ, ਆਂਡਾਲ, ਤਿਰੂਮੋਲਿ ਇਹ ਸਾਰੇ ਆਰੀਆ ਵਿਰਸਾ ਹਨ । ਤੰਜਾਊਰ ਦਾ ਮੰਦਰ, ਤਿਰੂਮੈਲੇ ਨਾਯਕੱਰ ਦਾ ਮਹਿਲ, ਤਿਆਗਰਾਜ ਦੇ ਕੀਰਤਨ, ਅਲੋਰਾ ਦੇ ਗੁਫਾ ਮੰਦਰ, ਆਗਰੇ ਦਾ ਤਾਜ-ਮਹਿਲ, ਸ਼ਰਭ ਸ਼ਾਸਤਰੀ ਦਾ ਵੇਣੂਗਾਨ, ਇਹ ਸਾਰੇ ਆਰੀਆ ਵਿਰਸਾ ਹਨ । ਆਰੀਆ ਵਿਰਸੇ ਤੋਂ ਭਾਵ ਹੈ ਹਿੰਦੋਸਤਾਨ ਦੇ ਗਿਆਨ ਦਾ ਵਿਕਾਸ, ਹਿੰਦੋਸਤਾਨ ਦੀ ਸਭਿਅਤਾ । ਜਦੋਂ ਤਕ ਇਹ ਸੁਰੱਖਿਅਤ ਰਹਿਣਗੇ ਉਦੋਂ ਤਕ ਇਹ ਜ਼ਾਤ ਜੀਊਂਦੀ ਰਹੇਗੀ । ਜੇ ਅਸੀਂ ਇਸ ਦੀ ਬੇਪਰਵਾਹੀ ਕਰਾਂਗੇ ਤਾਂ ਜ਼ਰੂਰ ਇਸ ਜਾਤ ਨੂੰ ਘੁਣ ਲੱਗ ਜਾਵੇਗਾ ।

ਜਦੋਂ ਤਕ ਸੰਸਾਰ ਕਾਇਮ ਰਹੇਗਾ ਉਦੋਂ ਤਕ ਇਸ ਆਰੀਆ ਵਿਰਸੇ ਦੀ ਰਖਿਆ ਕਰਨਾ ਅਤੇ ਇਸ ਨੂੰ ਉੱਜਲ ਤੇ ਮਹਿਮਾ ਵਾਲਾ ਬਨਾਉਣਾ, ਦੇਵਤਿਆਂ ਰਾਹੀਂ ਭਾਰਤ ਜ਼ਾਤ ਲਈ ਮੁਕੱਰਰ ਅਤੇ ਸੋਚਿਆ ਸਮਝਿਆ ਧਰਮ ਹੈ ।

## ਮਧਕਾਲ ਵਿਚ ਸਾਡਾ ਪਤਨ

ਅਸੀਂ ਕਈ ਸੌ ਸਾਲਾਂ ਤੋਂ ਆਰੀਆ ਵਿਰਸੇ ਦੀ ਪਾਲਣਾ ਕਰਦੇ ਆ ਰਹੇ ਸੀ ਪਰ ਪਿਛਲੀਆਂ ਕੁਝ ਸਦੀਆਂ ਤੋਂ ਅਸੀਂ ਇਸ ਦੀ ਪ੍ਰਵਾਹ ਨਾ ਕੀਤੀ ਅਤੇ ਇਸ ਨੂੰ ਜੰਗਾਲ ਲਗਣਾ ਸ਼ੁਰੂ ਹੋ ਗਿਆ । ਅਸੀਂ ਦੇਵਤਿਆਂ ਦੇ ਸੋਚੇ ਵਿਚਾਰੇ ਧਰਮ ਦੀ

ਆਲਸ, ਹੰਕਾਰ, ਵਿਰੋਧ ਅਤੇ ਮਾੜੀਆਂ ਭਾਵਨਾਵਾਂ ਕਰਕੇ ਉਲੰਘਣਾ ਕਰਨ ਲੱਗ ਪਏ। ਦੇਵਤਿਆਂ ਨੇ ਆਸ਼ੀਰਵਾਦ ਦੇ ਦਿਤਾ—'ਇਸ ਭਾਰਤ ਜ਼ਾਤ ਨੂੰ ਥੋੜ੍ਹਾ ਘੁਣ ਲਗ ਜਾਵੇ।'

ਤੁਸੀਂ ਅਜ਼ਗਰ ਬਾਰੇ ਸੁਣਿਆ ਹੈ ? ਕਹਿੰਦੇ ਹਨ ਕਿ ਉਸ ਦੀ ਪੂਛ ਅੱਗ ਵਿਚ ਸੜਦੀ ਰਹੇ ਤਾਂ ਵੀ ਉਹ ਅਰਾਮ ਨਾਲ ਸੁੱਤਾ ਰਹਿੰਦਾ ਹੈ। ਸਾਡੀ ਸੰਸਕ੍ਰਿਤੀ ਅਤੇ ਸਭਿਅਤਾ ਨੂੰ ਘੁਣ ਲਗ ਗਿਆ ਪਰ ਸਾਨੂੰ ਇਸ ਦਾ ਅਹਿਸਾਸ ਤੱਕ ਨਹੀਂ ਹੋ ਰਿਹਾ। ਇਤਨੀ ਆਕੜ, ਇਤਨਾ ਹੰਕਾਰ, ਇਤਨੀ ਲਾਪ੍ਰਵਾਹੀ ਅਤੇ ਆਲਸ।

ਸਾਡੇ ਕਾਵਿ ਵਿਚ ਆਨੰਦ ਦੀ ਮਾਤਰਾ ਘੱਟ ਰਹੀ ਹੈ। ਇਸ ਦੀ ਘਾਟ ਦਾ ਸਾਨੂੰ ਕਦੇ ਅਹਿਸਾਸ ਨਹੀਂ ਹੋਇਆ। ਸਾਡੇ ਕਵੀਆ ਨੂੰ ਉੱਚਾ-ਨੀਵਾਂ, ਝੱਖੜਿਆਂ ਤੇ ਕੰਡਿਆਂ ਨਾਲ ਭਰਿਆ ਰਸਤਾ ਚੰਗਾ ਲੱਗਣ ਲੱਗ ਪਿਆ। ਕਵੀ ਜੀ ਮਹਾਰਾਜ ਹੁਣ 'ਅੱਖ' ਨੂੰ ਨੈਣ' ਕਹਿਣ ਲੱਗ ਪਏ। ਰਸ ਘਟਦਾ ਗਿਆ। ਸਾਰ ਜਾ ਤੱਤ ਦੇ ਮੁਕਾਬਲਤਨ ਖੋਖਲਾਪਣ ਵਧਦਾ ਗਿਆ। ਸਚਾਈ ਘੱਟ ਹੋਈ। ਵਚਿੱਤ੍ਰਤਾ ਤੇ ਵਕ੍ਰੋਕਤੀ ਦੇ ਚਮਤਕਾਰਾਂ ਦਾ ਵਿਖਾਵਾ ਵੱਧਣ ਲੱਗਾ। ਕਵੀ ਕੰਬਨ ਨੇ ਗਾਇਆ ਹੈ ;

ਛਵਿਯੁਰਤੇਲਿੰਦੁ ਤਣਣੇਂਦ੍ਰਲੁੱਕਮੁਮ ਤਲਵਿਚ ਚਾਂਦੂਰ,
ਕਵਿਯੇਨਕ ਕਿਡੰਦ ਗੋਦਾਵਰਿਯਿਨੇ ਵੀਰਰ ਕੰਡਨਰ,

(ਕੰਬਰਾਮਾਇਣੁ)

'ਛਵਿ' ਦਾ ਮਤਲਬ ਹੈ; ਪ੍ਰਕਾਸ਼'। ਇਹ ਸੰਸਕ੍ਰਿਤ ਦਾ ਸ਼ਬਦ ਹੈ। ਸ਼ਾਇਦ ਕੰਬਨ ਦੇ ਸਮੇਂ ਇਹ ਸਬਦ ਵਧੇਰੇ ਪ੍ਰਚਲਿਤ ਸੀ।

ਕੰਬਨ ਗੋਦਾਵਰੀ ਨਦੀ ਦਾ ਵਰਨਣ ਇਸ ਤਰ੍ਹਾਂ ਕਰਦਾ ਹੈ—'ਸਾਫ ਤੇ ਠੰਡੇ ਗੁਣਾਂ ਵਾਲੀ ਉਹ ਨਦੀ ਚੰਗੇ ਕਵੀ ਦੀ ਕਵਿਤਾ ਵਾਂਗ ਵਗਦੀ ਸੀ।' ਕੰਬਨ ਦੇ ਵਿਚਾਰ ਅਨੁਸਾਰ ਕਵਿਤਾ ਚਾਨਣ ਵਾਂਗ ਸਪੱਸ਼ਟ, ਠੰਡੀ ਜਲਧਾਰਾ ਵਾਂਗ ਮਧੁਰ ਤੇ ਮਨਮੋਹਣੀ ਹੋਣੀ ਚਾਹੀਦੀ ਹੈ।

ਪੁਰਾਣੇ ਸਮੇਂ ਦੇ ਗ੍ਰੰਥ ਤਤਕਾਲੀ ਪੁਰਾਤਨ ਭਾਸ਼ਾ ਵਿਚ ਹੀ ਰਚੇ ਗਏ ਹਨ। ਸਮੇਂ ਦੇ ਨਾਲ ਨਾਲ ਭਾਸ਼ਾ ਵੀ ਬਦਲਦੀ ਰਹਿੰਦੀ ਹੈ। ਪੁਰਾਣੇ ਸ਼ਬਦ ਬਦਲਦੇ ਹਨ ਅਤੇ ਉਨ੍ਹਾਂ ਦੀ ਥਾਂ ਨਵੇਂ ਆ ਜਾਂਦੇ ਹਨ। ਵਿਦਵਾਨਾਂ ਤੇ ਕਵੀਆਂ ਨੂੰ ਆਪਣੇ ਸਮੇਂ ਦੇ ਆਮ ਲੋਕਾ ਨੂੰ ਸਮਝ ਆਉਣ ਵਾਲੇ ਸ਼ਬਦ ਵਰਤਣੇ ਚਾਹੀਦੇ ਹਨ। ਵਚਿੱਤਰ, ਪਰ ਦਿਲ ਛੁਹਣ ਵਾਲੇ ਪ੍ਰਸੰਗਾਂ ਨੂੰ ਸਰਲ ਮਨ ਨੂੰ ਮੋਹਣ ਵਾਲੀ ਸ਼ੈਲੀ ਵਿਚ ਪੇਸ਼ ਕਰਨ ਤਾਂ ਉਹੀ ਚੰਗੀ ਕਵਿਤਾ ਹੈ। ਪਰ ਕੁਝ ਸਦੀਆਂ ਤੋਂ ਸਾਧੂਆਂ, ਸੰਤਾਂ ਤੇ ਕਵੀਆਂ ਨੇ ਸਾਧਾਰਣ ਗੱਲਾਂ ਨੂੰ ਵੀ ਅਸਾਧਾਰਣ ਅਤੇ ਅਲੌਕਿਕ ਬਣਾ ਕੇ ਗੂੜ੍ਹੀ ਤੇ ਅਸਪੱਸ਼ਟ ਸ਼ੈਲੀ ਵਿਚ ਪੇਸ਼ ਕਰਨਾ ਹੀ ਵਿਦਵਤਾ ਅਤੇ ਸ਼ਖਸ਼ੀਅਤ ਦਾ ਲੱਛਣ ਮੰਨ ਲਿਆ ਹੈ।

## ਮਧਕਾਲੀ ਸੰਗੀਤ

ਦੁਨੀਆਂ ਭਰ ਦੇ ਵੱਖੋ-ਵੱਖਰੇ ਦੇਸ਼ਾ ਦੇ ਸੰਗੀਤ ਵਿਚ ਭਾਰਤੀ ਸੰਗੀਤ ਆਪਣੀ ਵਿਲੱਖਣ ਥਾਂ ਰੱਖਦਾ ਹੈ। ਕਵਿਤਾ ਵਾਂਗ ਸੰਗੀਤ ਵਿਚ ਵੀ ਨੌਂ ਰਸ ਸਮਾਏ ਹੁੰਦੇ ਹਨ। ਨੌਂ ਰਸਾਂ ਦੇ ਬਾਰੇ ਵੱਖਰਾ ਲੇਖ ਬਾਅਦ ਵਿਚ ਲਿਖਿਆ ਜਾਵੇਗਾ। ਪੁਰਾਣੇ ਗ੍ਰੰਥਾਂ ਵਿਚ ਕਿਹੜੇ-ਕਿਹੜੇ ਰਾਗ, ਕਿਸ ਸੰਦਰਭ ਵਿਚ, ਕਿਹੜੇ ਰਸਾਂ ਨੂੰ ਉਦੀਪਤ ਕਰਨ ਲਈ ਗਾਏ ਜਾਣ, ਇਸ ਬਾਰੇ ਨੇਮਬੱਧ ਤਰੀਕੇ ਦੱਸੇ ਹੋਏ ਹਨ। ਕੀਰਤਨ ਦੇ ਪਦਾਂ ਦੇ ਅਰਥ, ਰਾਗਾਂ ਦੀ ਤਰਲਤਾ ਅਤੇ ਰਸ ਦੀ ਮਿਠਾਸ ਵਿਚ ਘੁਲ-ਮਿਲ ਜਾਣਾ ਹੈ। ਸੰਗੀਤਕਾਰ ਭਗਤ ਤਿਆਗ ਰਾਜ ਦੇ ਸਮੇਂ ਇਥੋਂ ਦਾ ਸੰਗੀਤ ਉੱਜਲ ਸੀ, ਬਾਅਦ ਵਿਚ ਤਾਂ ਹਨ੍ਹੇਰੇ ਦਾ ਪਸਾਰ ਹੋਣ ਲੱਗਾ। ਗੀਤਾਂ ਵਿਚ ਰਸਾਂ ਦਾ ਸੁਮੇਲ ਨਜਰ ਨਹੀਂ ਆਉਂਦਾ ਅਤੇ ਜੇ ਕਿਤੇ ਆਉਂਦਾ ਵੀ ਹੈ ਤਾਂ ਵੀ ਸਿਰਫ਼ ਕਰੁਣਾ ਰਸ ਹੀ ਨਜ਼ਰ ਆਉਂਦਾ ਹੈ ਬਾਕੀ ਦੇ ਅੱਠ ਰਸਾਂ ਨੂੰ ਕੋਈ ਨਹੀਂ ਪੁੱਛਦਾ। ਗੀਤਾਂ ਦੇ ਸੁਰਾਂ ਅਨੁਸਾਰ ਹੀ ਤਾਲ ਕੱਢਣਾ ਹੈ। ਇਹ ਤਰਤੀਬ ਗੁਆਚ ਚੁਕੀ ਹੈ। ਹੁਣ ਤਾਂ ਤਾਲ ਦੇ ਸੁਰਾਂ ਅਨੁਸਾਰ ਗੀਤ ਬਣਾਇਆ ਜਾਂਦਾ ਹੈ। ਅੰਤਮ ਫੈਸਲਾ ਹੋ ਗਿਆ ਹੈ ਕਿ 'ਤਾਲ ਕੱਢਣਾ ਮਿਠਾਸ ਲਿਆਉਣ ਨਾਲੋਂ ਵਧੇਰੇ ਮਹੱਤਵਸਾਲੀ ਹੈ।' ਸੁੱਖ ਦੀ ਅਨੁਭੂਤੀ ਅਤੇ ਤਾਲ ਦੋਹਾ ਦਾ ਸੁਮੇਲ ਹੋਣਾ ਚਾਹੀਦਾ ਹੈ। ਇਸ ਤੋਂ ਬਿਨਾ ਸਿਰਫ ਤਾਲ ਹੋਵੇ ਤਾਂ ਉਹ ਸੰਗੀਤ ਨਹੀਂ ਹੋ ਸਕਦਾ।

## ਪੁਨਰ ਜਨਮ

ਮਧਕਾਲ ਵਿਚ ਸਾਡਾ ਜਿਹੜਾ ਪਤਨ ਹੋ ਗਿਆ ਸੀ ਉਸ ਲਈ ਸੰਗੀਤ ਅਤੇ ਕਵਿਤਾ ਦਾ ਉਦਾਹਰਣ ਪੇਸ਼ ਕੀਤਾ ਸੀ। ਪਰ ਇਹ ਹਾਲਤ ਸਿਰਫ਼ ਉਨ੍ਹਾਂ ਦੋਹਾਂ ਦੀ ਹੀ ਨਹੀਂ ਰਹੀ। ਸਾਡੀ ਸਿਲਪਕਲਾ, ਚਿੱਤਰਕਲਾ, ਨੀਤੀ ਸ਼ਾਸਤਰ, ਹੱਥ-ਪੈਰ...ਹੋਰ ਕੀ ਕੀ ਕਹਾਂ, ਹਰ ਖੇਤਰ ਵਿਚ ਇਹ ਪਤਨ ਹੋ ਰਿਹਾ ਸੀ। ਇਹ ਬੀਮਾਰੀ ਜਾਨ ਲੇਵਾ ਹੋ ਗਈ ਸੀ। ਐਨ ਮੌਕੇ ਉਪਰ ਪਾਰਲੌਕਿਕ ਸਕਤੀ ਨੇ ਕੁਝ ਇਕ ਮਹਾਨ ਵਿਅਕਤੀਆਂ ਨੂੰ ਸਾਡੇ ਕੋਲ ਭੇਜਣ ਦੀ ਕ੍ਰਿਪਾ ਕੀਤੀ। ਇਹ ਚੰਗਾ ਹੋਇਆ ਕਿ ਸਾਡੇ ਉਪਰ ਪਰਾ-ਸ਼ਕਤੀ ਦੀ ਕ੍ਰਿਪਾ ਰਹੀ। ਅਸੀਂ ਵਾਲ-ਵਾਲ ਬਚ ਗਏ। ਇਹ ਸਾਡਾ ਪੁਨਰ ਜਨਮ ਹੈ। ਪੁਨਰ ਜਨਮ ਦੇ ਸਾਰੇ ਨਿਸਾਨੇ ਅਸੀਂ ਪ੍ਰਾਪਤ ਕਰ ਰਹੇ ਹਾਂ। ਭਾਰਤ ਵਾਸੀਆਂ ਨੇ ਨਵਾਂ ਜਨਮ ਲਿਆ। ਅੱਜ ਦੁਨੀਆਂ ਇਹ ਮੰਨਦੀ ਹੈ ਕਿ ਸਾਡੇ ਰਵਿੰਦਰ ਨਾਥ ਠਾਕੁਰ ਕੁਝ ਇਕ ਪ੍ਰਸਿੱਧ ਕਵੀਆਂ ਵਿਚੋਂ ਇਕ ਹਨ। ਅੱਜ ਤੱਕ ਯੂਰਪੀ ਵਿਦਵਾਨਾਂ ਨੇ ਪ੍ਰਕਿਰਤੀ ਵਿਗਿਆਨ ਨੂੰ ਆਪਣੇ ਬਜ਼ੁਰਗਾਂ ਦੀ ਪੈਦਾਵਾਰ ਸਮਝ ਰੱਖਿਆ ਸੀ ਪਰ ਹੁਣ ਯੂਰਪੀ ਵਿਦਵਾਨਾਂ ਵਿਚ ਕੋਈ ਐਸਾ ਨਹੀਂ ਜਿਹੜਾ ਇਹ ਨਾ ਮੰਨਦਾ ਹੋਵੇ ਕਿ ਸਾਡੇ ਜਗਦੀਸ਼ ਚੰਦਰ ਬੋਸ ਪ੍ਰਕ੍ਰਿਤੀ ਵਿਗਿਆਨ ਦੇ ਖੇਤਰ ਵਿਚ ਇਕ ਅਦੁੱਤੀ ਪ੍ਰਤਿਭਾ ਰੱਖਦੇ ਹਨ। ਨੇੜਲੇ ਭਵਿੱਖ ਵਿਚ ਉਹ ਦਿਨ ਆਵੇਗਾ ਕਿ ਤਮਿਲਨਾਡ ਵਿਚ ਕਵੀ,

ਕਵਿਤਾ ਅਤੇ ਵਿਗਿਆਨ ਸ਼ਾਸਤਰ ਦੀ ਪ੍ਰਤਿਭਾ ਚਮਕ ਪਵੇਗੀ ਅਤੇ ਦੁਨੀਆਂ ਇਹ ਵੇਖ ਕੇ ਹੈਰਾਨ ਰਹਿ ਜਾਵੇਗੀ।

ਅਸੀਂ ਮੌਤ ਤੋਂ ਵਾਲ-ਵਾਲ ਬਚੇ ਹਾਂ। ਹੀਰੇ ਵਰਗੇ ਸਖਤ ਅਤੇ ਦ੍ਰਿੜ੍ਹ ਹੋ ਕੇ ਬਚ ਗਏ। ਦੇਵਤਿਆਂ ਦੀ ਕ੍ਰਿਪਾ ਹੈ। ਅਸੀਂ ਹਮੇਸ਼ਾ ਉਨ੍ਹਾਂ ਨੂੰ ਇਹ ਅਰਦਾਸ ਕਰਦੇ ਰਹੀਏ ਕਿ ਸਾਡਾ ਪੁਨਰ ਜਨਮ ਬੜਾ ਸੁੰਦਰ ਅਤੇ ਸਰਲ ਰਹੇ।

ਸਾਡੇ ਦੇਸ਼ ਵਾਸੀਆਂ ਦਾ ਇਹ ਅਟੱਲ ਵਿਸਵਾਸ ਹੈ ਕਿ ਅਗਲੇ ਜਨਮ ਵਿਚ ਹਰ ਮਨੁੱਖ ਨੂੰ ਉਸ ਦੇ ਕਰਮਾ ਅਨੁਸਾਰ ਜਾਂ ਪੁਨ-ਪਾਪ ਦੇ ਹਿਸਾਬ ਮੁਤਾਬਕ ਹੀ ਜਨਮ ਮਿਲੇਗਾ। ਪਾਪ ਕਰਨ ਵਾਲੇ ਨੂੰ ਜੇਕਰ ਇਹ ਕਹਿ ਦਿਉ ਕਿ 'ਤੂੰ ਅਗਲੇ ਜਨਮ ਵਿਚ ਪਸ਼ੂ ਬਣੇਂਗਾ' ਤਾਂ ਉਹ ਘਬਰਾ ਜਾਦਾ ਹੈ। ਪਰ ਲੋਕ ਇਸ ਪਾਸੇ ਧਿਆਨ ਨਹੀਂ ਦਿੰਦੇ ਕਿ ਉਹ ਇਸ ਜਨਮ ਵਿਚ ਹੀ ਪਸ਼ੂਆਂ ਵਾਗ ਰਹਿੰਦੇ ਹਨ। ਹਰ ਪਲ ਮਨੁੱਖ ਜਿਹੜੇ ਕੰਮ ਕਰਦਾ ਹੈ ਅਤੇ ਉਸ ਦੇ ਮਨ ਵਿਚ ਜਿਹੜੇ ਵਿਚਾਰ ਆਉਂਦੇ ਰਹਿੰਦੇ ਹਨ ਉਹੀ ਉਸ ਦੇ ਕਈ ਤਰ੍ਹਾਂ ਦੇ ਜਨਮ ਪ੍ਰਾਪਤ ਕਰਨ ਦਾ ਕਾਰਨ ਬਣਦੇ ਹਨ। ਜਿਸ ਨੇ ਇਸ ਸੰਸਾਰ ਵਿਚ ਜਨਮ ਲਿਆ ਹੈ ਉਹ ਇਸੇ ਜਨਮ ਵਿਚ ਹੀ ਹਜਾਰਾਂ ਵਾਰ ਜਨਮ ਲੈ ਕੇ ਮਰਦਾ ਹੈ। ਇਹ ਕਹਿਣਾ ਠੀਕ ਹੋਵੇਗਾ ਕਿ—"ਹਰ ਪਲ ਹਰ ਕੋਈ ਜਨਮ ਲੈ ਕੇ ਮਰਦਾ ਹੈ" ਪਰ ਮਰ ਕੇ ਜੀਊਂਦਾ ਹੈ। ਕੀ ਅਸੀਂ ਪਸ਼ੂਆ ਵਰਗੇ ਮਨੁੱਖਾਂ ਨੂੰ ਨਹੀਂ ਦੇਖਿਆ ? ਅਸੀਂ ਜ਼ਰਾ ਆਤਮਲੀਨ ਹੋ ਕੇ ਆਪਣੇ ਬਾਰੇ ਸੋਚੀਏ ਤਾ ਸਾਫ ਪਤਾ ਲੱਗ ਜਾਏਗਾ ਕਿ ਅਸੀਂ ਕਦੋਂ ਤੇ ਕਿਹੜੇ ਪਸ਼ੂ ਬਣੇ ਸੀ ? ਧੋਖਾ ਦੇਣ ਵਾਲਾ ਅਤੇ ਬਦਲ-ਦੀਆਂ ਹਾਲਤਾਂ ਅਨੁਸਾਰ ਹੇਰਾਫੇਰੀਆ ਕਰਨ ਵਾਲਾ ਗਿੱਦੜ ਨਹੀਂ ਤਾ ਹੋਰ ਕੀ ਹੈ ? ਬਿਲਕੁਲ ਨਿਰਉਤਸਾਹਿਤ ਬਣਿਆ ਅਤੇ ਕੰਮ ਚੋਰ ਸਿਰ ਸੁੱਟੀ ਰਖਣ ਵਾਲਾ, ਮਨ ਮਾਰ ਕੇ ਬੈਠਾ ਰਹਿਣ ਵਾਲਾ ਬੰਦਾ 'ਦੇਵਾਂਗੁ' (ਬੰਦਰ ਦੀ ਜਾਤ ਦਾ ਕਮਜੋਰ ਤੇ ਪਤਲਾ ਪਸ਼ੂ) ਨਹੀਂ ਤਾਂ ਹੋਰ ਕੀ ਹੈ ?

ਲੁਕ ਛਿਪ ਕੇ ਦੂਸਰਿਆ ਦਾ ਨੁਕਸਾਨ ਕਰਨ ਵਾਲਾ ਸੱਪ ਹੈ। ਆਲਸੀ ਅਤੇ ਸੁੱਖਾਂ ਵਿਚ ਮਸਤ ਰਹਿਣ ਵਾਲਾ ਸੂਰ ਹੈ। ਆਪਣੀ ਸੁਤੰਤਰਤਾ ਦਾ ਧਿਆਨ ਨਾ ਕਰ ਕੇ, ਦੂਸਰਿਆਂ ਦੀ ਇੱਛਾ ਅਨੁਸਾਰ ਚਲਣ ਵਾਲਾ, ਦੂਸਰਿਆ ਦਾ ਦਿਤਾ ਖਾਣਾ ਖਾਣ ਵਾਲਾ ਕੁੱਤਾ ਹੈ। ਜਿਸ ਦਾ ਪਾਰਾ ਹਰ ਵੇਲੇ ਚੜ੍ਹਿਆ ਰਹਿੰਦਾ ਹੈ। ਅੰਗ੍ਰੇਜ਼ ਅਫਸਰਾ ਦਾ ਵੀ ਝੋਲੀ ਚੁਕ ਬਣੇ ਰਹਿਣ ਦੀ ਇੱਛਾ ਰੱਖਣ ਵਾਲਾ 'ਮਹਿਤਾ' ਦੇ ਦਲ ਵਾਲਾ 'ਚਮਗਿੱਦੜ' ਹੈ। ਆਪਣੀ ਅਕਲ ਨਾਲ ਗਿਆਨ ਪ੍ਰਾਪਤ ਨਾ ਕਰ ਕੇ ਪੁਰਾਣੇ ਸਾਸਤਰਾਂ ਦੇ ਰੱਟੇ ਲਾਉਣ ਵਾਲਾ ਤੋਤਾ ਹੈ। ਦੂਸਰਿਆ ਤੋਂ ਵਿਰੋਧ ਅਤੇ ਬੇਇੱਜਤੀ ਕਰਵਾ ਕੇ ਵੀ ਆਪਣੀ ਘੱਟ ਅਕਲ ਕਰ ਕੇ ਚੁੱਪ ਧਾਰੀ ਰੱਖਣ ਵਾਲਾ ਗਧਾ ਹੈ। ਠਾਠ ਬਾਠ ਵਿਚ ਰਹਿਣ ਵਾਲਾ ਹੰਸ। ਅਨਪੜ੍ਹ ਦੀ ਗਿਣਤੀ ਪਸ਼ੂਆਂ ਵਿਚ ਵੀ ਨਹੀਂ ਕੀਤੀ ਜਾ ਸਕਦੀ। ਉਹ ਇਕ ਖੰਭੇ ਵਾਂਗ ਹੈ। ਖੁਦ ਮਿਹਨਤ ਨਾ ਕਰ ਕੇ ਦੂਸਰਿਆਂ

ਦਾ ਰੁਪਿਆ ਪੈਸਾ ਲੁੱਟ ਕੇ ਜੀਣ ਵਾਲਾ ਬਾਜ ਹੈ। ਇਕ ਨਵੇਂ ਸੱਚ ਦੇ ਪ੍ਰਕਾਸ਼ਮਾਨ ਹੁੰਦਿਆਂ ਹੀ ਉਸ ਨੂੰ ਉਤਸ਼ਾਹ ਨਾਲ ਗ੍ਰਹਿਣ ਨਾ ਕਰ ਕੇ ਨਫਰਤ ਕਰਨ ਵਾਲਾ ਉੱਲੂ (ਰੌਸਨੀ ਤੋਂ ਡਰਨ ਵਾਲਾ) ਹੈ।

ਜਿਹੜਾ ਬੰਦਾ ਹਰ ਮਿੰਟ, ਹਰ ਪਲ ਸੱਚ ਬੋਲਦਿਆਂ, ਧਾਰਮਕ ਵਿਹਾਰ ਕਰਦਿਆਂ, ਪਰਮਾਰਥ ਦੀ ਭਾਲ ਕਰਦਾ ਰਿਹਾ ਹੈ, ਉਹੀ ਮਨੁੱਖ ਜਾਂ ਦੇਵਤਾ ਅਖਵਾਉਣ ਯੋਗ ਹੈ। ਸਾਨੂੰ ਚਾਹੀਦਾ ਹੈ ਕਿ ਅਸੀਂ ਪਸੂਆਂ ਵਾਲੀਆਂ ਪ੍ਰਵਿਰਤੀਆਂ ਨੂੰ ਹਰ ਪਲ ਆਪਣੇ ਤੋਂ ਦੂਰ ਕਰਨ ਦੀ ਕੋਸ਼ਿਸ ਕਰੀਏ।

## ਸੰਸਾਰਕ ਜੀਵਨ ਦੀ ਸਾਰਥਕਤਾ

ਮਨੁੱਖ ਅਤੇ ਮਨੁੱਖੀ ਗੁਣਾਂ ਵਾਲੇ ਜੀਵਾਂ ਰਾਹੀਂ ਇਸ ਸੰਸਾਰਕ ਜੀਵਨ ਜਿਹੀ ਪ੍ਰਾਪਤੀ ਕਿਹੜੀ ਹੈ ਜਿਸ ਨੂੰ ਉਨ੍ਹਾਂ ਨੇ ਚੰਗੀ ਤਰ੍ਹਾਂ ਵੇਖਿਆ ਹੋਵੇ? "ਸਦੀਵੀ, ਅਪਰਿਵਰਤਿਤ, ਅਮਰ, ਆਨੰਦ ਨੂੰ ਭੋਗਣਾ ਹੀ ਹੈ।"

ਇਸ ਆਨੰਦ ਨੂੰ ਪ੍ਰਾਪਤ ਕਰਨ ਲਈ ਹੀ ਮਨੁੱਖ ਵਿਦਿਆ ਪ੍ਰਾਪਤ ਕਰਦੇ ਹਨ, ਅਧਿਅਨ ਕਰਦੇ ਹਨ, ਪੈਸਾ ਇਕੱਠਾ ਕਰਦੇ ਹਨ, ਤਪੱਸਿਆ ਕਰਦੇ ਹਨ, ਚੋਰੀ-ਕਤਲ ਕਰਦੇ ਹਨ, ਡਾਕੇ ਮਾਰਦੇ ਹਨ, ਨੱਚਦੇ, ਗਾਦੇ, ਹੱਸਦੇ, ਰੋਂਦੇ ਅਤੇ ਹਲ ਚਲਾਉਂਦੇ ਆਪੋ ਆਪਣੇ ਕੰਮਾ ਵਿਚ ਲੱਗੇ ਰਹਿੰਦੇ ਹਨ। ਸਿਰਫ਼ ਮਨੁੱਖ ਹੀ ਨਹੀਂ ਸਗੋਂ ਸਾਰੇ ਜੀਵ ਜੰਤੂ ਇਸੇ ਉਦੇਸ਼ ਨੂੰ ਪੂਰਿਆ ਕਰਨ ਲਈ ਹੀ ਕਾਰਜਸੀਲ ਰਹਿੰਦੇ ਹਨ।

ਪਰ ਇਹ ਤਾ ਸਪੱਸਟ ਹੈ ਕਿ ਅੱਜ ਤਕ ਕੋਈ ਵੀ ਇਸ ਨਿਸਾਨੇ ਤੇ ਨਹੀਂ ਪੁੱਜ ਸਕਿਆ। ਮਹਾਤਮਾ ਬੁੱਧ ਨੇ ਜਿਨ੍ਹਾ ਚਾਰ ਸੱਚਾ ਦੀ ਖੋਜ ਕੀਤੀ ਸੀ ਉਨ੍ਹਾ ਵਿਚ ਸਭ ਤੋਂ ਪਹਿਲਾ ਇਹ ਹੈ ਕਿ ਇਹ ਸੰਸਾਰ ਦੁੱਖਾ ਨਾਲ ਭਰਿਆ ਹੋਇਆ ਹੈ। ਇਨ੍ਹਾ ਦੁੱਖਾ ਦਾ ਅਸਲ ਕਾਰਨ ਹੈ ਕਿ ਹਰ ਜੀਵ ਆਪਣੇ ਆਲੇ ਦੁਆਲੇ ਦੂਸਰੇ ਜੀਵਾਂ ਨੂੰ ਵੇਖ ਕੇ ਜਾਂ ਉਨ੍ਹਾ ਬਾਰੇ ਸੋਚ ਕੇ ਸੱਕ ਕਰਦਾ ਹੈ ਜਾਂ ਡਰ ਜਾਂਦਾ ਹੈ।

ਹਰ ਜੀਵ ਦਾ ਦੂਸਰਿਆ ਪ੍ਰਤੀ ਨਫ਼ਰਤ; ਨਿੰਦਿਆ, ਕਲੇਸਾ, ਚਿੰਤਾਵਾਂ ਅਤੇ ਸਹਿਣਸੀਲਤਾ ਆਦਿ ਕਰ ਕੇ ਦੁੱਖੀ ਹੋਣ ਦਾ ਕਾਰਨ ਅਨਾਦਿ ਕਾਲ ਤੋਂ ਚਲੇ ਆ ਰਹੇ ਜੀਵਾਂ ਦੇ ਅੰਦਰੂਨੀ ਸੰਘਰਸ ਤੋਂ ਬਿਨਾ ਹੋਰ ਕੁਝ ਵੀ ਨਹੀਂ।

ਵੇਦਾਤ ਦੇ ਇਸ ਦ੍ਰਿਸਟੀਕੋਣ ਰਾਹੀਂ ਅਗਿਆਨ ਨੂੰ ਦੂਰ ਕਰਨਾ ਹੈ ਕਿ 'ਸਾਰੀ

ਦੁਨੀਆਂ ਅਤੇ ਇਸ ਦੇ ਸਾਰੇ ਗੁਣ ਇਕ ਹੀ ਹਨ।' ਇਹ ਗਿਆਨ ਸਾਡੇ ਲਈ ਨਵਾਂ ਨਹੀਂ। ਸ੍ਰਿਸ਼ਟੀ ਦੇ ਆਰੰਭ ਤੋਂ ਹੁਣ ਤਕ ਅਣਗਿਣਤ ਵਿਦਵਾਨਾਂ ਤੇ ਕਵੀਆਂ ਨੂੰ ਇਸ ਗਿਆਨ ਦਾ ਪ੍ਰਕਾਸ਼ ਹੋਇਆ ਹੈ। ਪਤਾ ਨਹੀਂ ਕਿੰਨੇ ਕਰੋੜ ਲੋਕ ਇਸ ਸੱਚ ਨੂੰ ਦਿਲ ਵਿਚ ਰਚਾਏ ਤੋਂ ਬਿਨਾ ਸਿਰਫ਼ ਮੂੰਹੋਂ ਮੂੰਹੀ ਕਹਿੰਦੇ ਆਏ ਹਨ।

ਸਾਰਾ ਪੁਰਾਣਾ ਅਗਿਆਨ ਇਸ ਗਿਆਨ ਨੂੰ ਵਿਹਾਰ ਵਿਚ ਲਿਆਉਣ ਤੋਂ ਸਾਨੂੰ ਅਤੇ ਸਾਡੇ ਦੇਸ਼ ਦੇ ਵਿਦਵਾਨਾਂ ਨੂੰ ਰੋਕਦਾ ਹੈ।

"ਅਗਿਆਨ ਉਪਰ ਜਿੱਤ ਪ੍ਰਾਪਤ ਕਰ ਲਈਏ ਤਾਂ ਹੀ ਅਮਰ ਗਿਆਨ ਦੀ ਪ੍ਰਾਪਤੀ ਹੋਵੇਗੀ" ਸ਼ਾਸਤਰ ਅਤੇ ਅਨੁਭਵ ਆਦਿ ਸਾਨੂੰ ਇਹ ਤੱਥ ਦਲੀਲਾ ਰਾਹੀਂ ਸਮਝਾਉਂਦੇ ਹਨ। ਪਰ ਫਿਰ ਵੀ ਅਗਿਆਨ ਰੂਪੀ ਭੂਤ ਅਤੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਤੇ ਹੈਰਾਨੀ ਜਿਹੇ ਛੇ ਯਮਦੂਤਾਂ ਨੂੰ ਹਰਾਉਣ ਲਈ ਮਨੁੱਖੀ ਮਨ ਉਤਨਾ ਸ਼ਕਤੀਸ਼ਾਲੀ ਨਹੀਂ ਰਹਿੰਦਾ। ਕੁੱਤੇ ਨੂੰ ਨੁਹਾ ਧੁਆ ਕੇ, ਖੁਆ ਪਿਆਕੇ ਘਰ ਵਿਚ ਰਖੋ ਤਾਂ ਵੀ ਉਹ ਪੂਛ ਹਿਲਾ ਹਿਲਾ ਕੇ ਗੰਦੀਆਂ ਚੀਜ਼ਾਂ ਖਾਣ ਲਈ ਭੱਜ ਜਾਦਾ ਹੈ। ਇਸੇ ਤਰ੍ਹਾ ਹੀ ਕਈ ਨਵੇਂ ਨਵੇਂ ਆਨੰਦਾਂ ਅਤੇ ਸੁੱਖਾਂ ਤੋਂ ਵਾਕਿਫ ਕਰਾਉਣ ਤੋਂ ਬਾਅਦ ਵੀ ਦਿਲ ਉਸ ਵਿਚ ਨਹੀਂ ਲੱਗਦਾ, ਸਗੋਂ ਸਭ ਕੁਝ ਜਾਣਦਿਆ ਹੋਇਆ ਵੀ ਹਰ ਵਾਰ ਕਿਸੇ ਨਾ ਕਿਸੇ ਦੁੱਖ ਦੀ ਡੂੰਘੀ ਖਾਈ ਵਿਚ ਡਿੱਗ ਕੇ ਤੜਫਦਾ ਰਹਿੰਦਾ ਹੈ।

ਦਿਲ ਕਮਜੋਰ ਹੋਵੇ ਤਾ ਦਿਮਾਗ ਫੁਰਤੀਲਾ ਹੋ ਜਾਦਾ ਹੈ। ਇਸ ਲਈ ਦਿਮਾਗ ਉਪਰ ਵਿਸ਼ਵਾਸ ਕਰ ਕੇ ਦਿਮਾਗ ਨੂੰ ਫੁਰਤੀਲਾ ਨਹੀਂ ਹੋਣ ਦੇਣਾ। ਦਿਲ ਨੂੰ ਸਥਿਰ ਰੱਖਣ ਦਾ ਅਭਿਆਸ ਹੀ ਸਾਰਿਆਂ ਯੋਗਾਂ ਵਿਚੋਂ ਉੱਤਮ ਯੋਗ ਹੈ। ਜੇ ਦਿਲ ਗਲਤੀ ਨਾਲ ਦੁੱਖ ਦੀ ਖਾਈ ਵਿਚ ਡਿੱਗ ਜਾਂਦਾ ਹੈ ਤਾ ਦਿਮਾਗ ਸਿਰਫ ਦਰਸਕ ਬਣਿਆ ਵੇਖਦਾ ਰਹਿੰਦਾ ਹੈ। ਜੇ ਕਦੀ ਦਿਮਾਗ ਕਿਸੇ ਗੱਲੋਂ ਮਨ੍ਹਾਂ ਕਰਦਾ ਹੈ ਤਾਂ ਦਿਲ ਉਸ ਦੀ ਪ੍ਰਵਾਹ ਨਹੀਂ ਕਰਦਾ। ਦਿਲ ਕੋਲ ਇਹ ਤਾਕਤ ਹੈ ਕਿ ਉਹ ਦਿਮਾਗ ਦੇ ਦੱਸੇ ਰਸਤੇ ਦੀ ਉਲੰਘਣਾ ਕਰ ਸਕੇ।

ਇਸ ਲਈ ਜਦੋਂ ਦਿਲ ਕਮਜ਼ੋਰ ਹੋ ਕੇ ਦੁੱਖਾਂ ਤੋਂ ਹਾਰ ਰਿਹਾ ਹੋਵੇ ਤਾਂ ਦ੍ਰਿੜਤਾ ਅਤੇ ਧੀਰਜ ਦੀ ਲਗਾਮ ਰਾਹੀਂ ਉਸ ਨੂੰ ਰੋਕਣ ਦੀ ਕੋਸਿਸ਼ ਕਰਨਾ ਹੀ ਉੱਤਮ ਯੋਗ ਸਾਧਨ ਹੈ। ਇਸ ਸਿਧੀ ਨੂੰ ਪ੍ਰਾਪਤ ਕਰਨ ਲਈ ਕੁਝ ਲੋਕ, ਸੰਸਾਰਕ ਜੀਵਨ ਨੂੰ ਤਿਆਗ ਕੇ, ਕਿਸੇ ਇਕਾਂਤ ਜਗ੍ਹਾ ਜਾ ਕੇ ਅੱਖਾਂ ਬੰਦ ਕਰ ਕੇ ਬੈਠ ਜਾਂਦੇ ਹਨ। ਕੁਝ ਹੋਰ ਲੋਕ ਸਾਹ ਰੋਕ ਕੇ, ਅਸਟ ਬੰਧਨ ਜਿਹੇ ਹੱਠ ਯੋਗਾਂ ਦੀ ਸਾਧਨਾ ਕਰਨ ਲੱਗ ਪੈਂਦੇ ਹਨ। ਕੁਝ ਲੋਕ ਐਸੀ ਥਾਂ ਤੇ ਜਾ ਕੇ ਜਪ ਕਰਦੇ ਹਨ ਜਿੱਥੇ ਕੋਈ ਵੀ ਮਨੁੱਖ ਜਾਂ ਕੋਈ ਹੋਰ ਜੀਵ ਆਦਿ ਨਾ ਰਹਿੰਦਾ ਹੋਵੇ।

ਅਸਲ ਵਿਚ ਸੱਚਾ ਸਾਧੂ ਉਹ ਹੈ ਜੋ ਸੰਸਾਰਕ ਜੀਵਨ ਨੂੰ ਤਿਆਗਣ ਤੋਂ ਬਿਨਾਂ ਧਰਮ ਕਰਮ ਕਰਦਾ ਰਹੇ ਅਤੇ ਆਪਣੇ ਮਨ ਉਪਰ ਜਿੱਤ ਪ੍ਰਾਪਤ ਕਰ ਲਵੇ। ਇਹੀ

ਸੱਚੀ ਸਾਧਨਾ ਹੈ ਹੋਰ ਸਭ ਕੁਝ ਫਜ਼ੂਲ ਹੈ ।

ਨੀਤੀ, ਸ਼ਾਂਤੀ, ਬਰਾਬਰੀ, ਪਿਆਰ ਆਦਿ ਨਾਲ ਮਾਨਸਿਕ ਦ੍ਰਿੜਤਾ ਅਤੇ ਸੰਜਮ ਮਿਲੇਗਾ ਅਤੇ ਸਦੀਵੀ ਆਨੰਦ ਦੀ ਪ੍ਰਾਪਤੀ ਹੋਵੇਗੀ । ਜੀਵਨ ਨੂੰ ਸਾਰਥਕ ਬਨਾਉਣ ਦਾ ਇਸ ਤੋਂ ਇਲਾਵਾ ਹੋਰ ਕੋਈ ਰਸਤਾ ਨਹੀਂ ।

## ਕਥਨੀ ਅਤੇ ਕਰਨੀ ਦਾ ਫਰਕ

ਹਰ ਬੰਦੇ ਦਾ ਆਪਣਾ ਇਕ ਨਿਸ਼ਾਨਾ ਹੁੰਦਾ ਹੈ । ਕਿਸੇ ਇਕ ਬੰਦੇ ਨੂੰ ਦੂਸਰਿਆਂ ਦੇ ਮੁਕਾਬਲੇ ਧਰਮ, ਇਨਸਾਫ ਜਾਂ ਜ਼ਾਤ ਵਿਚ ਵਿਸ਼ੇਸ਼ ਰੁਚੀ ਹੋ ਸਕਦੀ ਹੈ ਪਰ ਇਹ ਜਰੂਰੀ ਨਹੀਂ ਕਿ ਇਹ ਲੋਕਾਂ ਦੇ ਕਹਿਣ ਅਨੁਸਾਰ ਠੀਕ ਹੀ ਹੋਣ । ਕਿਸੇ ਇਕ ਸਿਧਾਂਤ ਦਾ ਚੰਗਾ ਜਾਂ ਮਾੜਾ ਸਿੱਟਾ ਨਿਕਲ ਸਕਦਾ ਹੈ । ਪਰ ਜਦੋਂ ਕੋਈ ਬੰਦਾ ਆਪਣੇ ਸਿਧਾਤ ਅਨੁਸਾਰ ਕਿਸੇ ਕਾਰਜ ਵਿਚ ਪ੍ਰਵੇਸ਼ ਕਰਦਾ ਹੈ ਤਾਂ ਉਹ ਇਹੀ ਵਿਸ਼ਵਾਸ ਕਰਦਾ ਹੈ ਕਿ ਇਸ ਕੰਮ ਨਾਲ ਮੇਰਾ ਜਾਂ ਕਿਸੇ ਦੂਸਰੇ ਦਾ ਭਲਾ ਹੋਵੇਗਾ । ਉਸ ਰਾਜ ਵਿਚ ਜਿਥੇ ਜੁਲਮ ਹੁੰਦੇ ਹੋਣ, ਭੁੱਖੇ ਪਿਆਸੇ ਰਹਿ ਕੇ ਸਰਕਾਰੀ ਅਧਿ-ਕਾਰੀਆ ਤੋਂ ਬੇਇੱਜ਼ਤ ਹੋ ਕੇ ਆਪਣੀ ਸਖਸ਼ੀਅਤ ਗੁਆ ਕੇ, ਅਸੰਖਾਂ ਦੁੱਖ ਸਹਿਣੇ ਪੈਂਦੇ ਹਨ । ਕਿਸਾਨ ਨੂੰ ਖੇਤੀ ਕਰਦਿਆਂ ਵੀ ਬਹੁਤ ਰੁਕਾਵਟਾਂ ਦਾ ਸਾਹਮਣਾ ਕਰਨਾ ਪੈਂਦਾ ਹੈ । ਵੇਲੇ ਸਿਰ ਮੀਂਹ ਨਹੀਂ ਪੈਂਦਾ, ਜੇ ਮੀਂਹ ਪੈਂਦਾ ਰਹੇ ਤਾਂ ਖੇਤਾਂ ਵਿਚ ਹਲ ਵਾਹੁਣ ਲਈ ਬੈਲ ਨਹੀਂ, ਜੇ ਹਲ ਵਾਹਿਆ ਵੀ ਜਾਵੇ ਤਾਂ ਚੰਗੇ ਬੀਜ ਨਹੀਂ ਮਿਲਦੇ । ਬੀਜ ਮਿਲਣ ਤਾਂ ਹੀ ਖੇਤੀ ਕਰ ਕੇ ਉਸ ਦੀ ਗੋਡੀ ਕਰੇ, ਫਸਲ ਦੀ ਰਾਖੀ ਕਰੇ, ਧਾਨ ਕਟ ਕੇ ਘਰ ਲਿਆਵੇ ਅਤੇ ਅਨਾਜ ਇਕੱਠਾ ਕਰ ਕੇ ਸੁੱਖੀ ਰਹੇ । ਇਸ ਸਾਰੇ ਲਈ ਸਿਰਫ ਪੈਸਾ ਹੀ ਜਰੂਰੀ ਨਹੀਂ । ਜੇ ਇਤਨੀ ਮਿਹਨਤ ਕਰ ਕੇ ਫਸਲ ਦਾ ਅਨਾਜ ਘਰ ਲੈ ਵੀ ਆਉਣ ਤਾਂ ਉਸ ਦਾ ਸੁਖ ਭੋਗਣ ਦੀ ਕੋਈ ਗੁੰਜਾਇਸ਼ ਨਹੀਂ ਕਿਉਂਕਿ ਸਰਕਾਰ ਨੂੰ ਟੈਕਸ ਦੇਣ ਲਈ ਉਸਨੂੰ ਅਨਾਜ ਵੇਚਣਾ ਪੈਂਦਾ ਹੈ । ਇਸ ਲਈ ਕਿਸਾਨ ਖੇਤੀ ਕਰ ਕੇ ਗੁਜ਼ਾਰਾ ਕਰਨਾ ਛੱਡ ਕੇ ਕੋਈ ਹੋਰ ਕੰਮ ਕਾਜ ਕਰਨ ਦੇ ਇਰਾਦੇ ਨਾਲ ਡਾਕੂਆਂ ਦੇ ਗਿਰੋਹ ਨਾਲ ਮਿਲ ਕੇ ਡਾਕਾ ਮਾਰ ਕੇ, ਲੁੱਟ ਮਾਰ ਕਰ ਕੇ, ਆਪਣਾ ਢਿੱਡ ਭਰਨ ਲਗ ਪੈਂਦਾ ਹੈ । ਜੇ ਇਸ ਕੰਮ ਦੇ ਪਿੱਛੇ ਉਸ ਦਾ ਆਪਣਾ ਇਕ ਨਿੱਜੀ ਨਿਸ਼ਾਨਾ ਹੁੰਦਾ ਹੈ, ਹੋ ਸਕਦਾ ਹੈ ਕਿ ਉਹਦੇ ਲਈ ਫਾਇਦੇਮੰਦ ਹੋਵੇ ਪਰ ਦਸਰਿਆਂ ਲਈ ਨੁਕਸਾਨਦਾਇਕ ਹੁੰਦਾ ਹੈ । ਪਰ ਉਹ ਤਾਂ ਮੁਸੀਬਤ ਵੇਲੇ ਆਪਣਾ

ਧਰਮ ਪਾਲ ਰਿਹਾ ਹੈ। ਉਸ ਦੀ ਪਤਨੀ ਅਤੇ ਬਾਲ ਬੱਚੇ ਭੁੱਖੇ ਤੇ ਨੰਗੇ ਹਨ। ਨਾ ਖਾਣ ਨੂੰ ਅਨਾਜ ਹੈ ਅਤੇ ਨਾ ਪਹਿਨਣ ਲਈ ਕੱਪੜਾ। ਇਕ ਮਰਦ ਹੋ ਕੇ ਉਹ ਆਪਣੇ ਪਰਿਵਾਰ ਦਾ ਢਿੱਡ ਪਾਲਣ ਅਤੇ ਉਨ੍ਹਾਂ ਨੂੰ ਤਨ ਢਕਣ ਲਈ ਕੱਪੜਾ ਦੇਣ ਤੋਂ ਅਸਮਰਥ ਹੋਣ ਕਰ ਕੇ ਹੀ ਉਸ ਦਾ ਵੱਡਪਣ ਗੁਆਚ ਜਾਂਦਾ ਹੈ। ਇਹ ਤਾਂ ਸਾਬਿਤ ਹੋ ਹੀ ਚੁਕਾ ਹੈ ਕਿ ਖੇਤੀ ਕਰ ਕੇ ਕੁਛ ਮਿਲਣ ਦੀ ਆਸ ਨਹੀਂ। ਇਸ ਤੋਂ ਉਲਟਾ ਸਗੋਂ ਚੋਰੀ ਕਰ ਕੇ ਢਿੱਡ ਵਿਚ ਕੁਝ ਪੈਣ ਦੀ ਆਸ ਹੈ, ਅੰਗ੍ਰੇਜ਼ਾਂ ਦੀ ਕ੍ਰਿਪਾ ਨਾਲ ਮੁਸਾਫਰਾ ਕੋਲ ਕੋਈ ਹਥਿਆਰ ਨਹੀਂ। ਪੁਲਸ ਦੇ ਨਾਮ ਉਪਰ ਰਖੇ ਦੇਸੀ ਰਖਵਾਲੇ ਹਨ। ਉਨ੍ਹਾਂ ਦੀ ਤਨਖਾਹ ਬਹੁਤ ਘੱਟ ਹੈ, ਇਸ ਤੋਂ ਬਿਨਾਂ ਉਨ੍ਹਾਂ ਨੂੰ ਪੂਰਾ ਵਿਸਵਾਸ ਹੈ ਕਿ ਉਨ੍ਹਾ ਦੀ ਸਹਾਇਤਾ ਤੋਂ ਬਿਨਾ ਅੰਗ੍ਰੇਜ਼ਾਂ ਦੀ ਸਰਕਾਰ ਨਹੀਂ ਰਹਿ ਸਕਦੀ। ਇਸੇ ਲਈ ਉਹ ਬੜੇ ਆਰਾਮ ਨਾਲ ਚੋਰੀ ਕਰਨ ਨੂੰ ਤਿਆਰ ਹਨ। ਡਾਕੂਆ ਅਤੇ ਲੁਟੇਰਿਆਂ ਨਾਲ ਲਿਖਾ ਪੜ੍ਹੀ ਕਰ ਕੇ, ਉਨ੍ਹਾ ਦੇ ਲੁਟੇ ਹੋਏ ਮਾਲ ਵਿਚੋਂ ਇਕ ਹਿੱਸਾ ਲੈ ਕੇ, ਆਪਣਾ ਗੁਜ਼ਾਰਾ ਕਰ ਰਹੇ ਹਨ। ਕਿਸਾਨ ਅਜਿਹਾ ਸੋਚ ਲੈਂਦੇ ਹਨ ਕਿ ਇਹੋ ਜਿਹੀ ਹਾਲਤ ਵਿਚ ਲੁੱਟਮਾਰ ਕਰ ਕੇ ਢਿੱਡ ਭਰਨਾ ਚੰਗਾ ਹੈ। ਇਹ ਧੰਦਾ ਹਿੰਸਾ ਉਪਰ ਨਿਰਭਰ ਕਰਦਾ ਹੈ। ਹਿੰਸਾ ਤਾ ਪਾਪ ਹੈ। ਉਸ ਨੂੰ ਇਸ ਗੱਲ ਦਾ ਸਕ ਹੁੰਦਾ ਹੈ ਕਿ ਇਨ੍ਹਾਂ ਪਾਪਾ ਨਾਲ ਮੁਕਤੀ ਦਾ ਰਸਤਾ ਬੰਦ ਹੋ ਜਾਵੇਗਾ। ਇਸ ਤੋਂ ਬਚਣ ਲਈ ਉਹ ਇਕ ਪੁੰਨ ਕਰ ਲੈਂਦਾ ਹੈ ਕਿ ਡਾਕਾ ਮਾਰਦਿਆਂ ਕੁਝ ਇਕ ਲੋਕਾ ਨੂੰ ਹੱਥ ਨਹੀਂ ਲਗਾਦਾ। ਇਸਤਰੀ, ਰੋਗੀ, ਦੂਰ ਦਾ ਸਫਰ ਕਰਨ ਵਾਲੇ ਮੁਸਾਫਰ ਆਦਿ ਨੂੰ ਵੀ ਅਤੇ ਇਹੋ ਜਿਹੇ ਕੁਝ ਹੋਰ ਲੋਕਾ ਉਪਰ ਹਿੰਸਾ ਨਹੀਂ ਕਰਦਾ। ਉਹ ਇੱਥੇ ਹੀ ਬਸ ਨਹੀਂ ਕਰਦਾ ਸਗੋਂ ਆਪਣੇ ਲੁੱਟੇ ਮਾਲ ਵਿਚੋਂ ਇਕ ਹਿੱਸਾ ਦਾਨ ਤੇ ਧਰਮ ਜਿਹੇ ਕੰਮਾ ਤੇ ਲਾਉਂਦਾ ਹੈ। ਉਹ ਆਪਣੀ ਅੰਤਰਆਤਮਾ ਨੂੰ ਪ੍ਰਸਨ ਕਰਦਾ ਹੈ ਕਿ ਦਿਨ-ਦਿਹਾੜੇ ਲੁਟਮਾਰ ਕਰਨ ਵਾਲੇ ਸਾਹੂਕਾਰਾ ਤੇ ਲੈਣ ਦੇਣ ਦਾ ਧੰਦਾ ਕਰਨ ਵਾਲੇ ਬੇਦਿਲੇ ਮਹਾਜਨਾਂ ਨੂੰ ਕਿਉਂ ਨਾ ਲੁੱਟਾ ? ਉਠੀਏ, ਬੈਠੀਏ, ਤੁਰੀਏ, ਦੌੜ ਲਗਾਈਏ ਤਾ ਟੈਕਸ ਲਗਾਣ ਵਾਲੀ ਸਰਕਾਰ, ਜਮੀਨ ਦਾ ਟੈਕਸ, ਪਾਣੀ ਦਾ ਟੈਕਸ, ਮਕਾਨ ਦਾ ਟੈਕਸ, ਚੁੰਗੀ, ਵਿਕਰੀ ਟੈਕਸ, ਰੇਲ ਟੈਕਸ, ਸਰਾਬ ਉਪਰ ਟੈਕਸ, ਕੁੱਤੇ ਤੇ ਟੈਕਸ, ਬਰਾਮਦ ਤੇ ਦਰਾਮਦ ਉਪਰ ਟੈਕਸ ਅਤੇ ਹੋਰ ਪਤਾ ਨਹੀਂ ਕਿਤਨੇ ਹੀ ਅਸੰਖਾਂ ਟੈਕਸ ਲਗਾ ਕੇ, ਸਾਡੇ ਘਰ ਬਾਹਰ, ਜਮੀਨ-ਜਾਇਦਾਦ, ਗਾ-ਬੈਲ ਭਾਡੇ ਆਦਿ ਸਭ ਨੀਲਾਮ ਕਰ ਦੇਂਦੀ ਹੈ, ਉਸ ਸਰਕਾਰ ਨੂੰ ਅਸੀਂ ਕਿਉਂ ਨਾ ਲੁੱਟੀਏ ? ਇਹੋ ਜਿਹੇ ਪ੍ਰਸਨ ਉਸ ਦੇ ਦਿਲ ਵਿਚ ਪੈਦਾ ਹੁੰਦੇ ਰਹਿੰਦੇ ਹਨ। ਅਖੀਰ ਇਸ ਬਾਰੇ ਵਾਦ-ਵਿਵਾਦ ਤੋਂ ਬਾਅਦ ਉਹ ਇਹੀ ਨਿਸ਼ਚੇ ਕਰ ਲੈਂਦਾ ਹੈ ਕਿ ਲੁੱਟਮਾਰ ਕਰ ਕੇ ਢਿੱਡ ਭਰਨਾ ਹੀ ਠੀਕ ਹੈ। ਇਹ ਨਿਸਚੇ ਭਾਵੇਂ ਉਸ ਦੇ ਜਨਮ-ਜਾਤ ਦੇ ਗੁਣਾ ਤੇ ਸੁਭਾਅ ਤੋਂ ਉਲਟ ਹੋਣ, ਧਰਮ ਸ਼ਾਸਤਰ ਇਨ੍ਹਾ ਨੂੰ ਬਿਲਕੁਲ ਨਾ ਮੰਨਦਾ ਹੋਵੇ, ਫਿਰ ਵੀ

ਜੀਵਨ ਦੀ ਲੋੜ ਅਤੇ ਜਰੂਰਤ ਹੋਣ ਕਰ ਕੇ ਆਪਣੀ ਮੁਸੀਬਤ ਨੂੰ ਦੂਰ ਕਰਨ ਲਈ ਉਸ ਦੇ ਦਿਲ ਵਿਚ ਘਰ ਕਰ ਜਾਂਦੇ ਹਨ । ਇਸੇ ਨੂੰ ਇਕ ਸਿਧਾਤ ਮੰਨ ਕੇ ਉਹ ਆਪਣੇ ਕੰਮ ਸੁਰੂ ਕਰਦਾ ਹੈ । ਕੁਝ ਲੋਕ ਇਸ ਬਾਰੇ ਆਪਣੇ ਸਾਧੂ-ਵਾਦੀ ਭਾਸਣ ਦੇਣਗੇ । ਭਾਵੇਂ ਅਸੀਂ ਕੁਛ ਵੀ ਕਹੀਏ ਜਾ ਕਰੀਏ ਉਹ ਉਸੇ ਨੂੰ ਧਰਮ ਮੰਨ ਚੁਕਿਆ ਹੈ ਅਤੇ ਉਸੇ ਨਾਲ ਹੀ ਆਪਣਾ ਗੁਜਾਰਾ ਕਰਦਾ ਜਾਂਦਾ ਹੈ । ਉਸ ਦਾ ਅੰਦਰ ਤੇ ਬਾਹਰ ਇਕ ਹੈ । ਉਸ ਦਾ ਅੰਦਰ ਤੇ ਬਾਹਰ ਇਕ ਦੂਸਰੇ ਦੇ ਪੂਰਕ ਹਨ । ਇਸ ਨਜਰੀਏ ਨਾਲ ਦੇਖੀਏ ਤਾ ਉਸ ਨੂੰ ਦ੍ਰਿੜ ਇਰਾਦੇ ਵਾਲਾ ਬੰਦਾ ਕਿਹਾ ਜਾ ਸਕਦਾ ਹੈ ।

ਸਿਧਾਤ ਕੀ ਹੈ ? ਇਸ ਦੇ ਅਰਥਾ ਨੂੰ ਵਿਵੇਚਨ ਰਾਹੀਂ ਸਮਝਣਾ ਚਾਹੀਦਾ ਹੈ ਕਿਉਂਕਿ ਸਾਡੇ ਵਿਚ ਹੀ ਬਹੁਤ ਸਾਰੇ ਲੋਕ ਐਸੇ ਵੀ ਹਨ ਜੋ ਕਿਸੇ ਵਿਚਾਰਧਾਰਾ ਤੋਂ ਬਿਨਾਂ ਹੀ ਕੰਮ ਸਾਰ ਲੈਂਦੇ ਹਨ । ਜਿਸ ਵਿਚ ਵਿਵੇਚਨਾਤਮਕ ਬੁੱਧੀ ਅਤੇ ਸਕਤੀ ਨਹੀਂ ਉਸ ਦਾ ਕੋਈ ਵੀ ਸਿਧਾਤ ਨਹੀਂ ਹੁੰਦਾ । ਜੋ ਸਿਧਾਤ ਵਾਲਾ ਹੈ ਉਸ ਲਈ ਜਰੂਰੀ ਹੈ ਕਿ ਉਸ ਦੀ ਬੁੱਧੀ ਵਿਵੇਚਨਾਤਮਕ ਹੈ । ਫਰਜ ਕਰੋ ਕਿ ਇਕ ਪਿੰਡ ਹੈ ਅਤੇ ਉਸ ਦੇ ਵਸਨੀਕ ਇਕ ਹੀ ਜਾਤ ਜਾਂ ਸ੍ਰੇਣੀ ਦੇ ਹਨ । ਸਾਰੇ ਦੇ ਸਾਰੇ ਕਲਜਾਤ (ਚੋਰੀ ਕਰਨ ਵਾਲੀ ਜਾਤ) ਦੇ ਹਨ, ਡਾਕੇ ਮਾਰਨਾ ਉਨ੍ਹਾ ਦਾ ਪੀੜ੍ਹੀਓ ਪੀੜ੍ਹੀ ਚਲਦਾ ਆ ਰਿਹਾ ਧੰਦਾ ਹੈ ਅਤੇ ਇਸ ਨਾਲ ਹੀ ਉਹ ਆਪਣਾ ਗੁਜਾਰਾ ਕਰਦੇ ਆ ਰਹੇ ਹਨ । ਉਨ੍ਹਾ ਵਿਚੋਂ ਕਿਸੇ ਇਕ ਨੂੰ ਹੀ ਉਦਾਹਰਣ ਦੇ ਤੌਰ ਤੇ ਲਵੋ । ਉਸ ਦਾ ਪਿਓ ਡਾਕੂ ਹੈ, ਦਾਦਾ, ਪੜਦਾਦਾ, ਗੁਆਂਢੀ, ਮਾਮਾ, ਸਾਲਾ, ਸਾਰੇ ਡਾਕੂ ਹਨ, ਇਸ ਲਈ ਉਹ ਵੀ ਡਾਕੂ ਹੈ । ਭਾਵ ਇਹ ਕਿ ਪ੍ਰੰਪਰਾਗਤ ਚੋਰ ਹੈ । ਇਹੋ ਜਿਹੇ ਬੰਦੇ ਬਾਰੇ ਇਹ ਨਹੀਂ ਕਹਿਣਾ ਚਾਹੀਦਾ ਕਿ ਉਹ ਆਪਣੇ ਸਿਧਾਤਾ ਉਪਰ ਚਲਦਾ ਹੈ । ਉਸ ਦੀ ਬੁੱਧੀ ਵਿਵੇਚਨਾਤਮਕ ਨਹੀਂ ਹੈ । ਇਹ ਵੀ ਹੋ ਸਕਦਾ ਹੈ ਕਿ ਰੱਬ ਵਿਚ ਇਹ ਸਕਤੀ ਨਾ ਹੋਵੇ । ਉਹ ਤਾ ਆਪਣੀ ਬੁੱਧੀ ਦੇ ਸਹਾਰੇ, ਇਕ ਸਿਧਾਤ ਨੂੰ ਮੰਨ ਕੇ ਉਨ੍ਹਾ ਅਨੁਸਾਰ ਆਪਣੇ ਕੰਮ ਕਾਜ ਨਹੀਂ ਕਰਦਾ । ਕਿੰਨੇ ਹੀ ਚਲਦੇ ਫਿਰਦੇ ਮੁਰਦੇ ਆਪਣੇ ਜਨਮ ਦਾ ਉਦੇਸ ਜਾਣੇ ਬਿਨਾ ਹੀ ਖਾਂਦੇ ਪੀਂਦੇ ਹਨ ਅਤੇ ਇਕ ਦਿਨ ਅਚਾਨਕ ਮਰ ਜਾਂਦੇ ਹਨ । ਇਹ ਲੋਕ ਕਿਸੇ ਇਕ ਸਿਧਾਤ ਦਾ ਪਾਲਣ ਕਰਦਿਆ ਉਸ ਉਪਰ ਦ੍ਰਿੜ ਰਹਿ ਕੇ ਆਪਣੇ ਕੰਮ ਕਰਨ ਤਾ ਫਿਰ ਸਿਧਾਤ ਦਾ ਅਰਥ ਕੀ ਹੈ ?

ਕਿਸੇ ਕੰਮ ਦਾ ਉਦੇਸ ਜਾਂ ਉਦੇਸਹੀਣਤਾ ਨੂੰ ਆਪਣੀ ਵਿਵੇਚਨਾਤਮਕ ਬੁੱਧੀ ਅਤੇ ਡੂੰਘੇ ਚਿੰਤਨ ਤੇ ਮਨੋ-ਸਾਧਨਾ ਰਾਹੀਂ ਪਹਿਚਾਨਣਾ ਅਤੇ ਆਪਣੇ ਜੀਵਨ ਦਾ ਆਧਾਰ ਬਨਾਉਣਾ ਹੀ ਸਿਧਾਤ ਹੈ । ਸਾਡੇ ਦੇਸ ਵਿਚ ਕਈ ਲੋਕ ਇਹੋ ਜਿਹੇ ਸਿਧਾਤਾ ਨੂੰ ਮੰਨ ਲੈਂਦੇ ਹਨ । ਪਰ ਕਿਸੇ ਸਿਧਾਂਤ ਨੂੰ ਕੋਰੇ ਸਿਧਾਤ ਵਾਂਗ ਸਵੀਕਾਰ ਕਰਨਾ ਹੋਰ ਗੱਲ ਹੈ ਪਰ ਉਸ ਨੂੰ ਆਪਣੇ ਕਿਰਦਾਰ ਦਾ ਹਿੱਸਾ ਬਣਾ ਲੈਣਾ ਵੱਖਰੀ ਗੱਲ ਹੈ । ਜੇ ਕੋਈ ਕਿਸੇ ਇਕ ਸਿਧਾਂਤ ਨੂੰ ਅਪਣਾ ਕੇ ਉਸ ਉਪਰ ਅਮਲ ਨਾ ਕਰ ਸਕਦਾ ਹੋਵੇ ਤਾ ਉਹ

ਜੀਉਂਦੇ ਪ੍ਰੇਤਾਂ ਦੀ ਸ੍ਰੇਣੀ ਵਿਚ ਗਿਣਿਆ ਜਾਂਦਾ ਹੈ ।

ਇਸ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਇਨ੍ਹਾਂ ਨੂੰ ਅਸੀਂ ਦੋ ਹਿੱਸਿਆਂ ਵਿਚ ਵੰਡ ਸਕਦੇ ਹਾਂ । ਸਿਧਾਂਤ ਅਤੇ ਆਦਰਸ਼ਹੀਣ ਮਨੁੱਖ, ਕਿਸੇ ਸਿਧਾਂਤ ਨੂੰ ਅਪਣਾ ਕੇ ਉਸ ਉਪਰ ਅਮਲ ਨਾ ਕਰ ਸਕਣ ਵਾਲੇ ਹੋਛੇ ਲੋਕ ਇਨ੍ਹਾਂ ਦੋਹਾਂ ਸ੍ਰੇਣੀਆਂ ਦੇ ਲੋਕਾਂ ਤੋਂ ਸਮਾਜ ਨੂੰ ਤਾਂ ਬਹੁਤਾ ਨੁਕਸਾਨ ਨਹੀਂ ਹੋਵੇਗਾ ਪਰ ਇਹ ਲੋਕ ਜਦੋਂ ਤਕ ਜਿੰਦਾ ਰਹਿਣਗੇ ਧਰਤੀ 'ਤੇ ਭਾਰ ਬਣੇ ਰਹਿਣਗੇ, ਬਸ ।

ਅੱਜ ਕਲ ਇਕ ਨਵੀਂ ਸ੍ਰੇਣੀ ਸਿਰ ਚੁਕ ਰਹੀ ਹੈ । ਇਹ ਅੰਤੜੀਆਂ ਨਾਲ ਲਗੇ ਕੀੜਿਆਂ ਵਰਗੇ ਹਨ । ਇਨ੍ਹਾਂ ਨੇ ਆਪਣੇ ਦਿਮਾਗ ਵਿਚ ਵੱਡੇ-ਵੱਡੇ ਸਿਧਾਂਤਾਂ ਨੂੰ ਭਰ ਲਿਆ ਹੈ । ਉਨ੍ਹਾਂ ਨੂੰ ਵੇਚ ਕੇ ਵੀ ਆਪਣਾ ਢਿੱਡ ਭਰਦੇ ਹਨ । ਇਹ ਲੋਕ ਆਮ-ਸਭਾਵਾਂ ਵਿਚ ਖੜੇ ਹੋ ਕੇ ਲੋਕਾਂ ਨੂੰ ਵਿਸਥਾਰ ਪੂਰਵਕ ਉਪਦੇਸ ਦੇਂਦੇ ਫਿਰਦੇ ਹਨ । ਆਮ ਲੋਕ ਇਹਨਾਂ ਦੇ ਮਹਾਨ ਸਿਧਾਂਤਾਂ ਨੂੰ ਸੁਣ ਕੇ ਵਹਿਮਾ ਭਰਮਾਂ ਵਿਚ ਪੈ ਜਾਦੇ ਹਨ ਅਤੇ ਇਹ ਸੋਚ ਕੇ ਉਨ੍ਹਾਂ ਨੂੰ ਸਤਿਕਾਰ ਦੇਣ ਲੱਗ ਪੈਂਦੇ ਹਨ ਕਿ ਇਹ ਉੱਚ ਆਦਰਸ਼ਾਂ ਦਾ ਆਲਮ ਹੈ, ਇਨ੍ਹਾਂ ਦਾ ਹਿਰਦਾ ਹੀ ਸੁੱਧ ਹੈ, ਇਹ ਮਹਾਨ ਹੈ, ਅਵਤਾਰ ਪੁਰਖ ਹੈ ਅਤੇ ਇਹ ਸਾਰੇ ਲੋਕ ਇਨ੍ਹਾਂ ਦਾ ਸਤਿਕਾਰ ਕਰਕੇ ਬੜੇ ਖੁਸ ਹੁੰਦੇ ਹਨ । ਪਰ ਜੇ ਇਨ੍ਹਾਂ ਮਹਾਨ ਲੋਕਾ ਦਾ ਪਿੱਛਾ ਕਰ ਕੇ ਦੇਖਿਆ ਜਾਵੇ ਤਾ ਇਹ ਲੋਕ ਵੀ ਕੂੜੇ ਕਰਕਟ ਅਤੇ ਮੈਲ ਵਿਚ ਰਹਿੰਦੇ ਨਜਰ ਆਉਣਗੇ । ਇਨ੍ਹਾ ਮਹਾਨ ਲੋਕਾਂ ਦੇ ਕੰਮ ਤੇ ਆਚਰਣ ਉਨ੍ਹਾਂ ਦੇ ਦੱਸੇ ਸਿਧਾਤਾਂ ਤੋਂ ਬਿਲਕੁਲ ਉਲਟ ਹੁੰਦੇ ਹਨ । "ਕੋਈ ਟੋਕਣ ਵਾਲਾ ਨਾ ਹੋਵੇ ਤਾਂ ਮਾਂ ਦੀ ਪ੍ਰਚੰਡਤਾ ਦਾ ਕੀ ਕਹਿਣਾ"—ਇਸ ਤਮਿਲ ਕਹਾਵਤ ਅਨੁਸਾਰ ਗਰਮਾ ਗਰਮ ਭਾਸ਼ਣ ਝਾੜਦੇ ਹਨ ਅਤੇ ਮੁਸੀਬਤ ਵੇਲੇ ਉਚੀ ਉਚੀ ਚੀਕਦੇ ਹਨ—"ਤੁਸੀਂ ਸਾਰੇ ਲੋਕਾਂ ਨੇ ਮੇਰੇ ਕਹੇ ਅਨੁਸਾਰ ਚਲਣਾ ਹੈ, ਮੇਰੇ ਆਚਰਣ ਦੀ ਨਕਲ ਨਹੀਂ ਕਰਨੀ ।" ਇਸ ਤਰ੍ਹਾਂ ਕਹਿ ਕੇ ਲੋਕਾਂ ਦੀਆਂ ਅੱਖਾਂ ਵਿਚ ਘੱਟਾ ਪਾਉਂਦੇ ਹਨ । ਇਸ ਤੋਂ ਵੀ ਮਾੜੀ ਗੱਲ ਤਾ ਇਹ ਹੈ ਕਿ ਇੰਦਰ ਜਾਲ ਪਾਣ ਵਾਲੇ ਵਾਂਗ ਆਪਣੇ ਸਿਧਾਂਤ ਵੀ ਬਦਲ ਲੈਂਦੇ ਹਨ ।

ਇਨ੍ਹਾਂ ਧ੍ਰੋਹੀ ਪਾਪੀਆ ਕਰਕੇ ਸਾਡੇ ਦੇਸ਼ ਨੂੰ ਜਿਹੜਾ ਨੁਕਸਾਨ ਪਹੁੰਚ ਰਿਹਾ ਹੈ ਉਸ ਦੀ ਤਾਂ ਕੋਈ ਗਿਣਤੀ ਹੀ ਨਹੀਂ । ਕਿਉਂਕਿ ਇਨ੍ਹਾਂ ਵਲ ਵੇਖ ਕੇ ਕਈ ਮੂਰਖ ਲੋਕ ਗਲਤ ਰਸਤੇ ਉਪਰ ਪੈ ਜਾਂਦੇ ਹਨ । ਸਾਡਾ ਭਰੋਸਾ ਉੱਨਤ ਸਿਧਾਂਤਾਂ ਉੱਪਰ ਹੈ, ਬੰਦਿਆਂ ਉਪਰ ਨਹੀਂ । ਜੇ ਕੋਈ ਬੰਦਾ ਆਪਣੇ ਚੰਗੇ ਸਿਧਾਂਤਾਂ ਦਾ ਐਲਾਨ ਕਰਕੇ ਉਨ੍ਹਾਂ ਦੇ ਵਿਰੁਧ ਚਲਣ ਲੱਗ ਪਵੇ ਤਾਂ ਵੀ ਉਸ ਦੀ ਇੱਜ਼ਤ ਕਰਦੇ ਰਹਿਣਾ ਸਾਡੀ ਮੂਰਖਤਾ ਹੈ । ਅਸੀਂ ਤਾਂ ਉਨ੍ਹਾਂ ਨੂੰ ਨੀਵਾਂ ਦਿਖਾਉਣਾ ਹੈ । ਬੇਇਜ਼ਤ ਕਰਨਾ ਹੈ । ਜੇ ਕੋਈ ਇਕ ਕੱਪ ਕੌਡੀ, ਖਾਣਾ ਜਾਂ ਕੱਪੜਿਆਂ ਲਈ ਆਪਣੇ ਚੰਗੇ ਸਿਧਾਂਤਾਂ ਦਾ ਤਿਆਗ ਕਰੇ ਤਾਂ ਉਸ ਦੀ ਗਿਣਤੀ ਕਿਹੜੇ ਪਾਸੇ ਕਰੀਏ ? ਉਫ ! ਉਸ ਤੋਂ ਛੋਟਾ,

ਨੀਵਾਂ, ਪਤਿਤ ਬੰਦਾ ਕੋਈ ਹੋਰ ਨਹੀਂ ਹੋ ਸਕਦਾ। ਜਿੱਥੋਂ ਤਕ ਉਸਦਾ ਪ੍ਰਸ਼ਨ ਹੈ, ਉਸਦੇ ਕਹਿਣ ਅਤੇ ਕਰਨ ਵਿਚ ਬੜਾ ਫਰਕ ਹੈ।

ਅਸੀਂ ਭਾਰਤਵਾਸੀ ਅੱਜ ਦੂਸਰਿਆਂ ਦੇ ਅਧੀਨ ਹਾਂ। ਅਸੀਂ ਆਪਣੇ ਸਾਰੇ ਹੱਕ ਅਤੇ ਆਜ਼ਾਦੀਆਂ ਗੁਆ ਬੈਠੇ ਹਾਂ। ਅਸੀਂ ਬਾਹਰੋਂ ਆਏ ਗੋਰੀ ਨਸਲ ਦੇ ਲੋਕਾਂ ਦੇ ਗੁਲਾਮ ਬਣੇ ਹੋਏ ਹਾਂ। ਅਸੀਂ ਤੀਹ ਕਰੋੜ ਲੋਕ ਹਾਂ। ਉਨ੍ਹਾਂ ਦੀ ਗਿਣਤੀ ਦੋ ਲੱਖ ਵੀ ਨਹੀਂ। ਸਾਰਾ ਸੰਸਾਰ ਇਸ ਨੂੰ ਇਕ ਅਨੋਖੀ ਗੱਲ ਮੰਨਦਾ ਹੈ। ਇਸ ਦਾ ਭਾਵ ਇਹ ਵੀ ਨਹੀਂ ਕਿ ਅਸੀਂ ਤੀਹ ਕਰੋੜ ਲੋਕਾਂ ਉਪਰ ਰਾਜ ਕਰਨ ਵਾਲੇ ਅੰਗ੍ਰੇਜ਼ਾਂ ਨੂੰ ਦੁਨੀਆਂ ਦੇ ਵੱਡੇ ਯੋਧੇ ਜਾਂ ਅਦੁੱਤੀ ਭਲਵਾਨ ਮੰਨਦੇ ਹਾ। ਪਰ ਅਸੀਂ ਉਨ੍ਹਾਂ ਦੀ ਨਜ਼ਰ ਵਿਚ ਡਿੱਗ ਚੁਕੇ ਹਾਂ, ਉਨ੍ਹਾਂ ਵਿਚ ਸਾਡੇ ਪ੍ਰਤੀ ਨਫ਼ਰਤ ਅਤੇ ਅਨਾਦਰ ਦੀ ਭਾਵਨਾ ਪੈਦਾ ਹੋ ਜਾਂਦੀ ਹੈ। ਜਿੱਥੇ ਵੀ ਜਾਂਦੇ ਹਾਂ ਭਾਰਤੀਆਂ ਦੀ ਬੇਇੱਜ਼ਤੀ ਕੀਤੀ ਜਾਂਦੀ ਹੈ। ਲੋਕ ਸਾਡੇ ਉਪਰ ਥੁੱਕਦੇ ਹਨ। ਲੋਕਾਂ ਨੂੰ ਇਸ ਗੱਲ ਦਾ ਵਿਸਵਾਸ ਹੋ ਗਿਆ ਹੈ ਕਿ ਇਹ ਭਾਰਤਵਾਸੀ ਭੇਡਾਂ ਦੇ ਇੱਜੜ ਹਨ। ਅੰਗ੍ਰੇਜ਼ ਤਾ ਕੀ, ਜਿਹੜੀ ਵੀ ਕੌਮ ਚਾਹੇ ਇਨ੍ਹਾ ਉਪਰ ਰਾਜ ਕਰ ਸਕਦੀ ਹੈ। ਇਹੋ ਜਿਹੀ ਹਾਲਤ ਵਿਚ ਇਹ ਹੀ ਚੰਗਾ ਹੋਵੇਗਾ ਕਿ ਅਸੀਂ ਲੋਕਾਂ ਦੀ ਨਜਰ ਵਿਚ ਆਪਣੇ ਆਪ ਨੂੰ ਉੱਚਾ ਵਿਖਾ ਸਕੀਏ। ਆਜਾਦੀ ਲੈਣ ਤੋਂ ਬਾਅਦ ਹੀ ਅਸੀਂ ਮਾਣ ਨਾਲ ਜੀਅ ਸਕਦੇ ਹਾਂ। ਜੇ ਹੁਣ ਐਵੇਂ ਹੀ ਠਾਠ ਦਿਖਾਦੇ ਰਹੀਏ ਤਾ ਲੋਕ ਸਾਡੇ ਉਪਰ ਹੱਸਣਗੇ।

ਹਰ ਇਕ ਭਾਰਤਵਾਸੀ ਲਈ ਸਿਰਫ਼ ਇਕੋ ਇਕ ਹੀ ਮੰਨਣਯੋਗ ਸਿਧਾਂਤ ਇਹ ਹੈ ਕਿ ਉਹ ਆਪਣੀ ਪਿਆਰੀ ਧਰਤੀ ਮਾ ਨੂੰ ਆਜ਼ਾਦ ਕਰਵਾ ਕੇ ਐਸੀ ਜ਼ਿੰਦਗੀ ਜੀਵੇ ਕਿ ਦੂਸਰੀਆਂ ਕੌਮਾਂ ਸਾਡੇ ਤੋਂ ਡਰ ਕੇ ਆਪਣੇ ਆਪ ਹੀ ਸਾਡਾ ਆਦਰ ਸਤਿਕਾਰ ਕਰਨ ਲੱਗ ਪੈਣ। ਇਸ ਨਿਸ਼ਾਨੇ ਤਕ ਪਹੁੰਚਣ ਲਈ ਰਸਤੇ ਵਿਚ ਆਉਣ ਵਾਲੀਆ ਰੁਕਾਵਟਾਂ ਦੀ ਪ੍ਰਵਾਹ ਨਾ ਕਰਕੇ ਅਸੀਂ ਨਿਰੰਤਰ ਅੱਗੇ ਵਲ ਵਧੀ ਜਾਣਾ ਹੈ। ਇਸ ਮਜ਼ਲ ਤਕ ਪਹੁੰਚਣ ਲਈ ਸਾਨੂੰ ਕਿਸੇ ਕਿਸਮ ਦੇ ਸੁੱਖ ਜਾਂ ਆਰਾਮ ਆਦਿ ਦੇ ਪਿੱਛੇ ਨਹੀਂ ਦੌੜਨਾ ਚਾਹੀਦਾ। ਇੱਥੋਂ ਤਕ ਕਿ ਭਾਵੇਂ ਘਰ ਬਾਹਰ, ਬਾਲ-ਬੱਚੇ, ਪਤਨੀ ਆਦਿ ਸਭ ਕੁਝ ਛੱਡਣਾ ਪਵੇ ਤਾਂ ਵੀ ਸਾਨੂੰ ਹਮੇਸਾਂ ਤਿਆਰ-ਬਰ-ਤਿਆਰ ਰਹਿਣਾ ਚਾਹੀਦਾ ਹੈ।

ਮੇਯਵਰੁਤਮ ਪਾਰਾਰ ਪਸਿਨੋਕਾਰ, ਕਣਤੁਅੰਰ
ਏਵਵੇਵਰ ਤੀਮੈਯੁਮ ਮੇਰਕੋੱਲਾਰ, ਸੇਵਿ
ਅਰੁਮੈਯੁਮ ਪਾਰਾਰ ਅਵਮਦਿੱਪੁਸ ਕੱੱਲਾਰ
ਕਰੁਮਮੇ ਕੱਣਾਯਿਨਾਰ।

ਇਸ ਦਾ ਅਰਥ ਹੈ—"ਕਰਮਸੀਲ ਬੰਦਾ, ਆਪਣੀ ਸਰੀਰਕ ਮਿਹਨਤ, ਭੁੱਖ, ਪਿਆਸ ਤੇ ਨੀਂਦ ਆਦਿ ਦਾ ਖਿਆਲ ਨਹੀਂ ਰਹੇਗਾ। ਉਸ ਨੂੰ ਕੋਈ ਦੁੱਖ ਤੇ ਸੰਤਾਪ

ਆਦਿ ਪਹੁੰਚਾਵੇ ਤਾਂ ਵੀ ਪ੍ਰਵਾਹ ਨਹੀਂ ਕਰੇਗਾ। ਆਪਣੇ ਪਵਿੱਤਰ ਫਰਜ਼ਾਂ ਉਪਰ ਦ੍ਰਿੜ੍ਹ ਰਹਿਣ ਵਾਲਾ ਮਾਨ ਅਪਮਾਨ ਦਾ ਵੀ ਖਿਆਲ ਨਹੀਂ ਕਰੇਗਾ।"

ਅਸੀਂ ਆਪਣੇ ਬਜ਼ੁਰਗਾਂ ਦੇ ਇਸ ਪਦ ਅਨੁਸਾਰ ਚਲਣਾ ਹੈ। ਜੋ ਇਹੋ ਜਿਹੇ ਆਦਰਸ਼ਾਂ ਨੂੰ ਨਹੀਂ ਅਪਣਾ ਸਕਦਾ ਉਸ ਨੂੰ ਆਪਣੀ ਕਾਇਰਤਾ ਸਵੀਕਾਰ ਕਰਕੇ ਹਾਰ ਮੰਨ ਲੈਣੀ ਚਾਹੀਦੀ ਹੈ। ਇਹ ਕਹਿ ਕੇ ਹੰਕਾਰ ਕਰਨ ਦੀ ਲੋੜ ਨਹੀਂ ਕਿ 'ਮੈਂ ਵੀ ਅਜ਼ਾਦੀ ਲਈ ਸੰਘਰਸ਼ ਕਰਨ ਵਾਲਾ ਆਦਰਸਵਾਦੀ ਹਾਂ।' ਜਿਸ ਨੇ ਸਵਰਾਜ ਅੰਦੋਲਨ ਵਿਚ ਹਿੱਸਾ ਲਿਆ ਹੈ ਉਸ ਨੂੰ ਆਪਣੀ ਆਤਮਾ ਤੋਂ ਇਲਾਵਾ ਆਪਣਾ ਸਾਰਾ ਕੁਝ ਨਿਛਾਵਰ ਕਰਨ ਲਈ ਹਮੇਸ਼ਾਂ ਤਿਆਰ ਰਹਿਣਾ ਚਾਹੀਦਾ ਹੈ। ਹੇ ਭਾਰਤ-ਵਾਸੀਓ ! ਆਲਸੀ ਦਾ ਕੋਈ ਸਿਧਾਂਤ ਨਹੀਂ ਹੁੰਦਾ। ਧੁੱਪ ਹੋਵੇ ਜਾਂ ਮੀਂਹ, ਭੁੱਖ-ਪਿਆਸ, ਹਨੇਰੀ, ਪਾਣੀ ਜੋ ਵੀ ਹੋਵੇ, ਉਨ੍ਹਾਂ ਦਾ ਖਿਆਲ ਨਾ ਕਰਨਾ। ਜਦੋਂ ਇਹ ਸਰੀਰ ਹੀ ਛਿਣ-ਭੰਗਰੀ ਹੈ ਤਾਂ ਇਹ ਝੰਜਟ ਸਦੀਵੀ ਹਨ ? ਇੰਦਰੀਆਂ ਦੀ ਭੁੱਖ ਤੋਂ ਘਬਰਾ ਕੇ ਇੰਦਰਿਆਵੀ ਸੁੱਖਾ ਦੇ ਪਿੱਛੇ ਦੌੜ ਕੇ ਸਵਰਾਜ ਧਰਮ ਨੂੰ ਨਾ ਛੱਡੋ। ਬ੍ਰਹਮ ਹੀ ਸੱਚ ਹੈ। ਸੱਚ ਹੀ ਜਿੱਤ ਹੈ। ਤੁਸੀਂ ਦੂਸਰਿਆਂ ਦੀ ਅਧੀਨਗੀ ਤੋਂ ਅਜਾਦੀ ਪ੍ਰਾਪਤ ਕਰਨੀ ਹੈ। ਇਹ ਹੀ ਨਹੀਂ ਸਗੋਂ ਆਪਣੀ ਜਿੱਤ ਦਾ ਨਗਾਰਾ ਵਜਾਉਂਦਿਆ ਇਸ ਸੰਸਾਰ ਦੇ ਕੋਨੇ ਕੋਨੇ ਵਿਚ ਜਾ ਕੇ ਦੂਸਰਿਆਂ ਦੀ ਅਧੀਨਗੀ ਦੀਆਂ ਬੇੜੀਆਂ ਵਿਚ ਬੱਝੇ ਲੋਕਾਂ ਨੂੰ ਅਜ਼ਾਦ ਕਰਾਉਣਾ ਹੈ। ਤੁਸੀਂ ਆਪਣੇ ਕੰਮਾ ਨਾਲ ਭਾਰਤ ਮਾਤਾ ਨੂੰ ਪਹਿਲਾਂ ਵਾਂਗ ਹੀ ਸੰਸਾਰ ਦੀ ਉੱਨਤ ਭਾਲ ਦਾ ਤਿਲਕ ਬਣਾ ਕੇ ਪ੍ਰਕਾਸ਼ਮਾਨ ਕਰਨਾ ਹੈ। ਸੋ ਇਕ ਵਾਰ ਫਿਰ ਕਹਿ ਰਿਹਾ ਹਾਂ ਕਿ ਆਪਣੇ ਇਨ੍ਹਾਂ ਸਿਧਾਂਤਾਂ ਨੂੰ ਨਾ ਤਿਆਗੋ...ਨਾ ਛੱਡੋ।

## ਗਿਆਨ-ਰੱਥ

(ਇਕ ਹਿੱਸਾ)

ਸ਼ਾਮ ਦਾ ਵੇਲਾ ਸੀ। ਤਿਰੂਵਲਿੱਕੇਣੀ ਵੀਰਰਾਘਵ ਮੁੱਦਲੀ ਗਲੀ ਵਿਚ ਖੜਾ ਸਮੁੰਦਰ ਵਲ ਵੇਖ ਰਿਹਾ ਸੀ। ਮੈਂ ਇਕ ਮਕਾਨ ਦੇ ਚਬੂਤਰੇ ਉਪਰ ਲੇਟਿਆ ਅਰਾਮ ਕਰ ਰਿਹਾ ਸਾਂ। ਕਮਰੇ ਦੇ ਚੁਹਾਂ ਪਾਸਿਆਂ ਦੀਆਂ ਸ਼ੀਸ਼ੇ ਦੀਆਂ ਬਾਰੀਆਂ ਅਤੇ ਪਿੱਛਲੇ ਦਰਵਾਜ਼ੇ ਤੋਂ ਹੋ ਕੇ ਠੰਡੀ ਹਵਾ ਦੇ ਝੋਂਕੇ ਪੂਰੇ ਕਮਰੇ ਵਿਚ ਫੈਲ ਰਹੇ ਸਨ। ਸ਼ਾਮ ਦੀ ਇਸ ਮਸਤਾਨੀ ਠੰਡੀ ਹਵਾ ਦਾ ਅਨੰਦ ਮੈਨੂੰ ਸੰਗੀਤ ਵਿਚ ਮਸਤ ਕਰ ਰਿਹਾ ਸੀ। ਮੈਂ

ਸੋਚਿਆ ਕਿ ਹੁਣੇ ਜਾ ਕੇ ਇਸ਼ਨਾਨ ਕਰਾਂ ਅਤੇ ਵਧੀਆ ਜਿਹੇ ਘੋੜੇ ਵਾਲੇ ਟਾਂਗੇ ਵਿਚ ਬੈਠ ਕੇ ਸਮੁੰਦਰ ਦੇ ਕਿਨਾਰੇ ਅਡੇਯਾਰ ਤਕ ਸੈਰ ਕਰਨ ਜਾਵਾਂ ਅਤੇ ਸਾਰੇ ਰਸਤੇ ਵਿਚ ਕਾਲੀਦਾਸ ਤੇ ਸ਼ਕੁੰਤਲਾ ਜਾਂ ਕਿਸੇ ਕਿਸੇ ਉਪਨਿਸ਼ਦ ਦਾ ਰਸ ਪ੍ਰਾਪਤ ਕਰਦਾ ਰਹਾਂ ਤਾਂ ਕਿੰਨਾ ਮਜ਼ਾ ਆਵੇਗਾ ? ਤਾਂ ਹੀ ਯਾਦ ਆਇਆ ਕਿ ਮੇਰੇ ਕੋਲ ਤਾਂ ਕੋਈ ਘੋੜੇ ਦੀ ਸਵਾਰੀ ਹੀ ਨਹੀਂ ।

ਮੈਂ ਸੋਚਿਆ—ਹਾਇ ! ਪੈਸਾ ਨਾ ਹੋਣ ਕਰ ਕੇ ਕਈ ਲੋਕ ਦੁਨੀਆਂ ਦੇ ਵਧੀਆ ਕਿਸਮ ਦੇ ਸੁੱਖਾਂ ਨੂੰ ਵੀ ਨਹੀਂ ਮਾਣ ਸਕਦੇ । ਮੇਰੀ ਅੰਤਰਆਤਮਾ ਨੇ ਮੈਨੂੰ ਟੋਕਿਆ—"ਓਏ ਮੂਰਖਾ ! ਪਰਮਾਤਮਾ ਨੇ ਸਾਰੇ ਮਨੁੱਖਾਂ ਨੂੰ ਗਿਆਨ ਰੂਪੀ ਅਲੌਕਿਕ ਰੱਥ ਦਿਤਾ ਹੈ ਜਿਸ ਵਿਚ ਜਿਹੜੇ ਪਾਸੇ ਵੀ ਦਿਲ ਕਰੇ ਜਾ ਕੇ ਮਨ ਇੱਛਤ ਦ੍ਰਿਸ਼ਾਂ ਦਾ ਆਨੰਦ ਪ੍ਰਾਪਤ ਕਰਨ ਦੀ ਸਕਤੀ ਹੈ ਤਾਂ ਫਿਰ ਅਜਿਹੀ ਘਟੀਆ ਗੱਡੀ ਵਿਦ ਸਵਾਰੀ ਕਿਉਂ ਕਰਨਾ ਚਾਹੁੰਦਾ ਹੈਂ ? ਜੋ ਤੈਨੂੰ ਸੁੱਖ ਦਿਤੇ ਤੋਂ ਬਿਨਾਂ ਹੀ ਪਤਾ ਨਹੀਂ ਕਿਹੜੇ ਪਲ ਹੇਠਾਂ ਡੇਗ ਦੇਵੇ ।" ਮੈਂ ਝੱਟ ਹੀ ਆਪਣੇ ਸੇਵਕ 'ਸੰਕਲਪ' ਨੂੰ ਗਿਆਨ-ਰੱਥ ਤਿਆਰ ਕਰਨ ਦੀ ਆਗਿਆ ਦਿਤੀ । ਰੱਥ ਆ ਕੇ ਮੇਰੇ ਸਾਹਮਣੇ ਖੜ੍ਹਾ ਹੋ ਗਿਆ । ਮੈਂ ਉਸੇ ਪਲ ਉਸ ਉਪਰ ਸਵਾਰ ਹੋ ਗਿਆ । ਪਰ ਮੇਰਾ ਗਿਆਨ ਦੂਸਰਿਆਂ ਰੱਥਾਂ ਵਾਂਗ ਤੇਜ਼ ਨਹੀਂ ਦੌੜਦਾ । ਮੇਰਾ ਰੱਥ ਅਜਿਹੀ ਅਨੋਖੀ ਚਾਲ ਵਾਲਾ ਵੀ ਨਹੀਂ ਕਿ ਇਕ ਪਲ ਵਿਚ ਬੜੀ ਦੂਰ ਤਕ ਉਡਾ ਕੇ ਲੈ ਜਾਵੇ । ਥੋੜ੍ਹਾ ਲੰਗੜਾ ਹੈ । ਕੀ ਕਰੀਏ ? ਜੋ ਕੁਝ ਹੈ ਉਸੇ ਨਾਲ ਹੀ ਤਾ ਕੰਮ ਚਲਾਉਣਾ ਹੈ ਨਾ ? ਇਸ ਲਈ ਉਸ ਰੱਥ ਉਪਰ ਅਸਵਾਰ ਹੋ ਗਿਆ । ਉਸ ਗਿਆਨ ਰੂਪੀ ਰੱਥ ਉਪਰ ਅਸਵਾਰ ਹੋ ਕੇ ਮੈਂ ਜੋ ਕੁਝ ਦੇਖਿਆ ਉਨ੍ਹਾਂ ਅਨੋਖੇ ਦ੍ਰਿਸ਼ਾ ਅਤੇ ਅਦਭੁੱਤ ਗੱਲਾਂ ਦਾ ਵਰਣਨ ਇੱਥੇ ਨਹੀਂ ਕੀਤਾ ਜਾ ਰਿਹਾ ।

**ਨਿਸ਼ਚਿੰਤ ਲੋਕ**

"ਮੈਨੂੰ ਇਸੇ ਪਲ ਉਸ ਥਾ ਤੇ ਲੈ ਜਾਵੋ ਜਿੱਥੇ ਦੁੱਖ ਬਿਲਕੁਲ ਨਾ ਹੋਣ"—ਗਿਆਨ-ਰੱਥ ਨੂੰ ਦੇਖਦਿਆਂ ਹੀ ਮੇਰੇ ਮਨ ਵਿਚ ਇਹ ਵਿਚਾਰ ਆਇਆ, ਸੋਚਿਆ—ਹਾਇ ! ਇਹੋ ਜਿਹੇ ਵਧੀਆ ਰੱਥ ਦੇ ਹੁੰਦਿਆਂ ਵੀ ਮੈਂ ਇਤਨੇ ਦਿਨਾਂ ਤੋਂ ਦੁੱਖਾਂ ਤੇ ਚਿੰਤਾਵਾਂ ਦੇ ਰਾਹ ਤੋਂ ਛੁਟਕਾਰਾ ਨਾ ਪਾ ਸਕਿਆ । ਉਫ ! ਕਿੰਨੇ ਦਿਨ ਮੇਰਾ ਦਿਲ ਜਾਲ ਵਿਚ ਫਸੇ ਕੀੜੇ ਵਾਂਗ ਤੜਫਦਾ ਰਿਹਾ ਅਤੇ ਉਸ ਤੋਂ ਛੁਟਕਾਰਾ ਪਾਉਣ ਦਾ ਤਰੀਕਾ ਨਾ ਪਤਾ ਹੋਣ ਕਰ ਕੇ ਮੈਂ ਕਿੰਨਾ ਘਬਰਾਉਂਦਾ ਰਿਹਾ । ਹਾਇ ! ਸੰਸਾਰਕ ਜੀਵਨ ਦੀਆਂ ਚਿੰਤਾਵਾਂ ਨੂੰ ਯਾਦ ਕਰ ਕੇ ਦਿਲ ਘਬਰਾ ਜਾਂਦਾ ਹੈ । ਉਸ ਦੀ ਮਾਰੂ ਤੇ ਜ਼ਹਿਰੀਲੀ ਸ਼ਕਤੀ ਬਾਰੇ ਕੀ ਕਹਾਂ ? ਇਹ ਚਿੰਤਾਵਾਂ ਚਿਹਰੇ ਦੀ ਸੁੰਦਰਤਾ ਨੂੰ ਬਿਲਕੁਲ ਮਿਟਾ ਦੇਂਦੀਆਂ ਹਨ । ਅੱਖਾਂ ਦੀ ਚਮਕ ਘੱਟ ਜਾਂਦੀ ਹੈ ਅਤੇ ਸਰੀਰ ਪੀਲਾ ਪੈ ਜਾਂਦਾ ਹੈ । ਇਸੇ ਕਰ ਕੇ ਹੀ ਮੱਥੇ ਤੇ ਤੀਊੜੀਆਂ ਆ ਜਾਂਦੀਆਂ ਹਨ ਅਤੇ ਗਲ੍ਹਾਂ ਉਪਰ ਝੁਰੜੀਆਂ । ਮੇਰੀ ਮਿੱਠੀ ਅਵਾਜ ਖਰਵੀਂ ਬਣ ਜਾਂਦੀ । ਮੇਰੀ ਛਾਤੀ ਅਤੇ ਡੌਲ੍ਹਿਆਂ

ਦੀ ਤਾਕਤ ਪਤਾ ਨਹੀਂ ਕਿੱਥੇ ਗੁਆਚ ਜਾਂਦੀ ਹੈ। ਖ਼ੂਨ ਦੀ ਚਾਲ ਤੇਜ਼ ਨਹੀਂ ਰਹਿੰਦੀ, ਉਹ ਤਾਂ ਗੰਦ ਨਾਲ ਭਰੀ ਨਾਲ਼ੀ ਤੋਂ ਵੀ ਹੌਲੀ ਹੋ ਜਾਂਦੀ ਹੈ। ਪੈਰ ਕਮਜ਼ੋਰ ਹੋ ਜਾਦੇ ਹਨ। ਹਾਇ! ਚਿੰਤਾ ਰੂਪੀ ਜ਼ਹਿਰੀਲੇ ਕੀੜਿਆਂ ਦਾ ਸਰੀਰ ਦੇ ਅੰਦਰੋਂ ਅੰਦਰ ਹੀ ਘੁਣ ਲੱਗ ਜਾਂਦਾ ਹੈ। ਸਰੀਰ ਦਾ ਹੀ ਨਹੀਂ ਸਗੋਂ ਦਿਮਾਗ ਦਾ ਵੀ ਨਾਸ ਕਰ ਦਿੰਦੇ ਹਨ। ਯਾਦਾਸ਼ਤ-ਸ਼ਕਤੀ ਕਮਜ਼ੋਰ ਹੋ ਜਾਦੀ ਹੈ ਅਤੇ ਜ਼ਰੂਰੀ ਗੱਲਾਂ ਵੇਲੇ ਸਿਰ ਯਾਦ ਨਹੀਂ ਆਉਂਦੀਆਂ। ਰੇਤਲੇ ਮੈਦਾਨਾਂ ਉਪਰ ਵਰ੍ਹਦੇ ਮੀਂਹ ਵਾਗ ਸਾਰਾ ਗਿਆਨ ਤੇ ਸਾਰੀ ਪੜ੍ਹਾਈ ਬੇ-ਮਾਇਨਾ ਹੋ ਜਾਂਦੀ ਹੈ। ਬੁੱਧੀ ਇਸ ਤਰ੍ਹਾਂ ਮਲੀਨ ਹੋ ਜਾਂਦੀ ਹੈ ਜਿਸ ਤਰ੍ਹਾ ਬੱਦਲ ਛਾਏ ਹੋਣ ਤਾਂ ਆਕਾਸ਼ ਧੁੰਦਲਾ ਹੋ ਜਾਂਦਾ ਹੈ। ਹਾਇ! ਇਨ੍ਹਾ ਚਿੰਤਾ ਰੂਪੀ ਜਹਿਰੀਲੇ ਕੀੜਿਆ ਜਿਹੀ ਸਕਤੀ ਤਾਂ ਵੈਦ ਸਾਸਤਰੀਆਂ ਦੇ ਦੱਸੇ, ਅੱਖਾ ਲਈ ਅਦ੍ਰਿਸ ਖ਼ਤਰਨਾਕ ਬਿਮਾਰੀਆ ਦੇ ਕੀੜਿਆਂ ਵਿਚ ਵੀ ਨਹੀਂ।

ਮੈਂ ਆਗਿਆ ਦਿਤੀ—"ਹੇ ਗਿਆਨ-ਰੱਥ! ਹੁਣ ਮੈਨੂੰ ਉਸ ਦੁਨੀਆਂ ਵਿਚ ਲੈ ਜਾਵੀਂ ਜਿੱਥੇ ਚਿੰਤਾਵਾਂ ਨਾ ਹੋਣ।" ਝੱਟ ਹੀ ਮਨ ਨੇ ਆ ਕੇ ਟੋਕਿਆ—ਉਹ! ਉਹ ਤਾਂ ਇੰਨਾ ਸੁੱਖ ਦੇਣ ਵਾਲਾ ਨਹੀਂ ਹੈ। ਕੀ ਸਿਰਫ ਨਿਸਚਿੰਤ ਹੋਣਾ ਹੀ ਬਹੁਤ ਹੈ? ਸੁੱਖਾ ਨੂੰ ਭੋਗਣ ਵਾਲੀ ਥਾਂ ਤੁਹਾਨੂੰ ਯਾਦ ਨਹੀਂ ਆਈ? ਮੈਨੂੰ ਤਾਂ ਲੱਗਦਾ ਹੈ ਕਿ ਜਿੱਥੇ ਚਿੰਤਾ ਨਹੀਂ ਹੁੰਦੀ ਉੱਥੇ ਸੁੱਖ ਵੀ ਨਹੀਂ ਹੁੰਦਾ। ਇਸ ਤੋਂ ਬਿਨਾ...ਦੱਸ ਨਹੀਂ ਸਕਿਆ ਕਿ ਹੋਰ ਕੀ ਕਾਰਨ ਹਨ—ਬਸ ਇਹੋ ਹੀ ਕਹਾਂਗਾ—ਤੁਹਾਡਾ ਉੱਥੇ ਜਾਣਾ ਮੈਨੂੰ ਚੰਗਾ ਨਹੀਂ ਲੱਗਦਾ।

ਮਨ ਦੇ ਇਸ ਤਰ੍ਹਾਂ ਕਹਿੰਦਿਆਂ ਹੀ ਮੇਰਾ ਪਾਰਾ ਚੜ੍ਹ ਗਿਆ।...ਛੀ...ਛੀ... ਪਾਗਲ ਕਿਤੋਂ ਦਾ। ਲਗਾਤਾਰ ਦੁੱਖ, ਦਰਦ ਅਤੇ ਭੈੜੀ ਗੱਲ ਤੋਂ ਦੁੱਖੀ ਤੁਹਾਡੇ ਉਪਰ ਤਰਸ ਖਾ ਕੇ ਮੈਂ ਸੋਚਿਆ ਸੀ ਕਿ ਘੱਟੋ ਘੱਟ ਥੋੜ੍ਹੀ ਦੇਰ ਲਈ ਤਾਂ ਤੁਹਾਨੂੰ ਸ਼ਾਂਤੀ ਵਾਲੇ ਪਾਸੇ ਲੈ ਜਾਵਾਂ। ਪਰ ਤੁਸੀਂ ਤਾ ਆਪ ਹੀ ਇਸ ਦਾ ਵਿਰੋਧ ਕਰਦੇ ਹੋ। ਮੇਰੀ ਇਹ ਗੱਲ ਸੁਣ ਕੇ ਵੀ ਮਨ ਮੇਰੇ ਨਾਲ ਸਹਿਮਤ ਨਾ ਹੋਇਆ ਅਤੇ ਆਪਣੀ ਗੱਲ ਉਪਰ ਹੀ ਡਟਿਆ ਰਿਹਾ।

ਮਨ ਰੂਪੀ ਸੁੰਦਰੀ ਨਾਲ ਮੈਨੂੰ ਬੜਾ ਪਿਆਰ ਹੈ। ਮੈਂ ਇਸ ਗੱਲ ਦਾ ਵਰਣਨ ਇੱਥੇ ਨਹੀਂ ਕਰ ਸਕਦਾ ਕਿ ਪਿਆਰ ਦਾ ਇਹ ਨਸ਼ਾ ਕਿਵੇਂ ਚੜ੍ਹਿਆ ਸੀ। ਉਹ ਤਾਂ ਭੇਦ ਭਰੀ ਗੱਲ ਹੈ। ਸਮੇਂ ਦੇ ਬਦਲਣ ਨਾਲ ਮੈਂ ਉਸ ਉਪਰ ਇੰਨਾ ਮਸਤ ਕਿਵੇਂ ਹੋ ਗਿਆ ਕਿ ਮੇਰਾ ਦਿਲ ਤੇ ਮੇਰੇ ਵਿਚਾਰ ਵੱਖੋ-ਵੱਖਰੇ ਹੋਣ ਦੀ ਦਵੈਤ ਭਾਵਨਾ ਹੀ ਨਾ ਰਹੀ। ਮੇਰੇ ਤੋਂ ਆਪਣੇ ਦਿਲ ਦੀ ਇਹ ਹਾਲਤ ਸਹੀ ਨਾ ਗਈ ਅਤੇ ਸ਼ਾਂਤੀ-ਲੋਕ ਦੇ ਦਰਸ਼ਨ ਕਰਨ ਲਈ ਤਰਸ ਪਿਆ। ਪਰ ਦਿਲ ਨੂੰ ਇਸ ਤਰ੍ਹਾਂ ਮੇਰੇ ਸੁਝਾਅ ਉਪਰ ਨਰਾਜ਼ ਹੁੰਦਿਆਂ ਦੇਖ ਕੇ ਮੈਨੂੰ ਬੜੀ ਹੈਰਾਨੀ ਹੋਈ ਅਤੇ ਗੁੱਸਾ ਵੀ ਆਇਆ। ਮੈਂ ਉਸ ਨੂੰ ਸ਼ਾਂਤ ਕਰਨ ਦੀ ਬੜੀ ਕੋਸ਼ਿਸ਼ ਕੀਤੀ। ਪਰ ਉਹ ਟਸ ਤੋਂ ਮਸ ਨਾ ਹੋਇਆ।

ਆਪਣੀ ਗੱਲ ਉਪਰ ਡਟਿਆ ਰਿਹਾ। ਮੈਨੂੰ ਸਮਝ ਨਾ ਆਵੇ ਕਿ ਮੈਂ ਕੀ ਕਰਾਂ? ਫਿਰ ਤਾ ਦ੍ਰਿੜਤਾ ਭਰੀ ਅਵਾਜ਼ ਵਿਚ ਕਹਿ ਦਿਤਾ—ਹੇ ਮਨ! ਇਸ ਗੱਲ ਬਾਰੇ ਮੈਂ ਤੁਹਾਡਾ ਹੁਕਮ ਨਹੀਂ ਮੰਨਾਂਗਾ। ਤੁਹਾਡੇ ਭਲੇ ਲਈ ਹੀ ਕਹਿ ਰਿਹਾ ਹਾਂ। ਚੰਗਾ...! ਚੰਗਾ ਗਿਆਨ-ਰੱਥ। ਅਸੀਂ ਚਲਦੇ ਹਾਂ।

ਕੁਝ ਪਲਾ ਬਾਅਦ ਅਸੀ ਉਪਸਾਤੀ ਲੋਕ ਪਹੁੰਚ ਗਏ।

ਸਾਡਾ ਰੱਥ ਅਸਮਾਨ ਛੂਹਣ ਵਾਲੇ ਕਿਲ੍ਹੇ ਦੀ ਚਾਰਦੀਵਾਰੀ ਦੇ ਮੁੱਖ ਦਰਵਾਜੇ ਉਪਰ ਰੁਕ ਗਿਆ। ਦੂਰੋਂ ਹੀ ਉਹ ਕਿਲ੍ਹਾ ਨਜਰ ਆ ਰਿਹਾ ਸੀ ਅਤੇ ਮੇਰਾ ਖਿਆਲ ਸੀ ਕਿ ਰੱਥ ਦੇ ਪਹੁੰਚਦਿਆਂ ਹੀ ਦਰਵਾਜ਼ਾ ਆਪਣੇ ਆਪ ਹੀ ਖੁਲ੍ਹ ਜਾਵੇਗਾ। ਪਰ ਇਸ ਤਰ੍ਹਾ ਨਾ ਹੋਇਆ। ਓਹ! ਕਿਹੋ ਜਿਹੀ ਹੈਰਾਨੀ ਵਾਲੀ ਗੱਲ ਹੈ? "ਇਹ ਲੋਕ ਇੰਨਾ ਪਵਿੱਤਰ ਹੈ ਕਿ ਗਿਆਨ-ਰੱਥ ਵੀ ਅੰਦਰ ਨਾ ਲੰਘ ਸਕਿਆ" ਇਹ ਸੋਚ ਕੇ ਹੀ ਮੈਂ ਹੈਰਾਨ ਰਹਿ ਗਿਆ। ਮੇਰਾ ਦਿਲ ਪਹਿਲਾ ਤੋਂ ਹਜ਼ਾਰ ਗੁਣਾਂ ਵਧੇਰੇ ਕੰਬਣ ਲੱਗ ਪਿਆ। ਵਿਚਾਰਾ ਮੈਨੂੰ ਕੁਝ ਵੀ ਨਾ ਕਹਿ ਸਕਿਆ। ਕਿਲ੍ਹੇ ਦੇ ਦਰਵਾਜ਼ੇ ਉਪਰ ਇਕ ਦਰਬਾਨ ਨੰਗੀ ਤਲਵਾਰ ਫੜੀ ਖੜ੍ਹਾ ਸੀ। ਅੱਗ ਵਾਂਗ ਲਾਲ ਅਤੇ ਹਿਮਾਲੀਆ ਪਰਬਤ ਨੂੰ ਵੀ ਇਕੋ ਵਾਰ ਚੂਰ ਕਰ ਦੇਣ ਵਾਲੀ ਕਰਾਰੀ ਤਲਵਾਰ ਉਪਰ ਅੱਖਾਂ ਨੂੰ ਚੁੰਧਿਆ ਦੇਣ ਵਾਲੇ ਅੱਖਰਾਂ ਵਿਚ ਲਿਖਿਆ ਸੀ—"ਵਿਵੇਕ"। ਦਰਬਾਨ ਨੇ ਸਵਾਲ ਕੀਤਾ—"ਤੁਸੀ ਕੌਣ ਹੋ? ਕਿਉ ਆਏ ਹੋ?"

ਮੈਂ ਉਸ ਅੱਗੇ ਝੁਕ ਕੇ ਬੋਲਿਆ—"ਉਪਸ਼ਾਂਤੀ ਲੋਕ ਦੇ ਦਰਸਨ ਕਰਨ ਲਈ ਆਇਆ ਹਾ।" ਇਹ ਸੁਣਦਿਆਂ ਹੀ ਉਹ ਠਹਾਕਾ ਮਾਰ ਕੇ ਹੱਸ ਪਿਆ।

"ਕਿਉ ਹੱਸਦਾ ਹੈ ਭਰਾਵਾ?" ਮੈ ਪੁੱਛਿਆ। ਪਰ ਉਹ ਤਾ ਮੇਰੇ ਪ੍ਰਸ਼ਨ ਦਾ ਜੁਆਬ ਦਿਤੇ ਤੋ ਬਿਨਾਂ ਹੀ ਹੱਸਦਾ ਰਿਹਾ। ਵਿਚਾਰੇ ਦਿਲ ਦੀ ਘਬਰਾਹਟ ਤਾਂ ਹਰ ਪਲ ਵੱਧਦੀ ਹੀ ਜਾ ਰਹੀ ਸੀ। ਇੱਧਰ ਮੈ ਤਾਂ ਪਹਿਲਾ ਹੀ ਹੈਰਾਨ ਸਾ। ਗੁੱਸੇ ਵਿਚ ਉਸ ਵੱਲ ਵੇਖ ਕੇ ਪੁੱਛਿਆ—"ਇਕ ਹੀ ਸ਼ਬਦ ਵਿਚ ਦੱਸ ਦਿਉ ਕਿ ਮੈਂ ਅੰਦਰ ਜਾ ਸਕਦਾ ਹਾਂ ਕਿ ਨਹੀਂ? ਇਸ ਤਰ੍ਹਾ ਕਿਉਂ ਹੱਸ ਰਹੇ ਹੋ?"

ਇਹ ਸੁਣ ਕੇ ਉਹ ਮੂੰਹ ਹੀ ਮੂੰਹ ਵਿਚ ਬੋਲਿਆ—"ਤੇਰੇ ਤੇ ਉਪਸ਼ਾਂਤੀ ਵਿਚ ਬੜੀ ਦੂਰੀ ਹੈ" (ਪਰ ਉਸ ਦੀ ਇਹ ਆਵਾਜ ਮੇਰੇ ਕੰਨਾਂ ਤਕ ਪਹੁੰਚ ਹੀ ਗਈ) ਫਿਰ ਉਹ ਜੋਰ ਨਾਲ ਬੋਲਿਆ—"ਨਰਾਜ ਨਾ ਹੋਣਾ, ਇਹ ਸ਼ਾਂਤੀ-ਲੋਕ ਕੋਈ ਨਾਟਕਸ਼ਾਲਾ ਤਾਂ ਹੈ ਨਹੀਂ ਜਿਸ ਨੂੰ ਵੇਖ ਕੇ ਵਾਪਸ ਜਾਣਾ ਚਾਹੁੰਦੇ ਹੋ", ਇਹ ਸੁਣ ਕੇ ਮੈਨੂੰ ਹਾਸਾ ਆ ਗਿਆ। "ਆਮ ਤੌਰ ਤੇ ਜਿਹੜੇ ਲੋਕ ਇੱਥੇ ਆਉਂਦੇ ਹਨ ਉਹ ਮੁੜ ਕੇ ਵਾਪਸ ਨਹੀਂ ਜਾਂਦੇ।"

"ਠੀਕ ਹੈ—ਕ੍ਰਿਪਾ ਕਰ ਕੇ ਇਹ ਦੱਸੋ ਕਿ ਹੁਣ ਮੈਂ ਅੰਦਰ ਜਾ ਸਕਦਾ ਹਾਂ ਕਿ ਨਹੀਂ।"

ਤੁਸੀਂ ਅੰਦਰ ਜਾ ਸਕਦੇ ਹੋ। ਇਹ ਤਾਂ ਸਾਰੇ ਜੀਵਾਂ ਲਈ ਮਾਂ ਦਾ ਘਰ ਹੈ। ਕਿਸੇ ਵੀ ਜੀਵ ਨੂੰ ਇੱਥੇ ਆਉਣ ਤੋਂ ਰੋਕਣ ਦਾ ਮੈਨੂੰ ਕੋਈ ਹੱਕ ਨਹੀਂ। ਪਰ ਵੈਰਾਗ ਦੇ ਕਿਲ੍ਹੇ ਨੂੰ ਪਾਰ ਕਰ ਕੇ ਅੰਦਰ ਲੰਘਣ ਦਾ ਹੱਕ, ਤੁਹਾਡੇ ਨਾਲ ਆਏ ਮਨ ਰੂਪੀ ਮਿਥਿਆ ਵਸਤੂ ਨੂੰ ਨਹੀਂ ਹੈ। ਉਹ ਅੰਦਰ ਗਿਆ ਤਾਂ ਅੱਗ ਦੀ ਦੁਨੀਆਂ ਵਿਚ ਗਏ ਕਪਾਹ ਦੇ ਪੁਤਲੇ ਵਾਗ ਸੁਆਹ ਹੋ ਜਾਵੇਗਾ।

ਉਦੋਂ ਹੀ ਮੈਨੂੰ ਸਮਝ ਆ ਗਿਆ ਕਿ ਉਪਸ਼ਾਂਤੀ ਲੋਕ ਦਾ ਨਾਮ ਸੁਣਦਿਆਂ ਹੀ ਮੇਰਾ ਦਿਲ ਕਿਉਂ ਕੰਬ ਰਿਹਾ ਸੀ ਅਤੇ ਮੈਨੂੰ ਇੱਥੇ ਆਉਣ ਤੋਂ ਰੋਕ ਰਿਹਾ ਸੀ ਕਿ ਕਿਲ੍ਹੇ ਦੇ ਨੇੜੇ ਆਉਂਦਿਆਂ ਹੀ ਧਰਮ ਦੇਵਤੇ ਦੇ ਸਾਹਮਣੇ ਪੇਸ਼ ਕੀਤੇ ਅਤਿਆਚਾਰੀ ਰਾਜੇ ਵਾਂਗ ਆਪਣੇ ਹੋਸ਼ ਹਵਾਸ ਗੁਆ ਬੈਠਾ ਸੀ। ਹੁਣ ਤਾਂ ਇਸ ਲੋਕ ਵਿਚ ਪ੍ਰਵੇਸ ਕਰਨ ਦਾ ਮੇਰਾ ਕੋਈ ਉਤਸਾਹ ਨਾ ਰਿਹਾ। ਮੇਰਾ ਦਿਲ ਨਾਲ ਇਤਨਾ ਪਿਆਰ ਸੀ ਕਿ ਉਸ ਦਾ ਕਤਲ ਕਰ ਕੇ ਆਪ ਸੁੱਖ ਭੋਗਣ ਦੀ ਇੱਛਾ ਨਾ ਰਹੀ।

ਦਰਬਾਨ ਤੋਂ ਪੁੱਛਿਆ—"ਦੱਸੋ, ਹੁਣ ਮੈਂ ਕੀ ਕਰਾ ?" ਉਸ ਨੇ ਜਵਾਬ ਦਿਤਾ—ਹੇ ਮਨੁੱਖ ! ਮਨ ਨੂੰ ਮਾਰਨ ਤੋਂ ਬਾਅਦ ਹੀ ਉਪਸਾਂਤੀ ਲੋਕ ਮਿਲ ਸਕੇਗਾ। ਜਦੋਂ ਤਕ ਮਨ ਦੀ ਹੋਂਦ ਹੈ ਉਦੋਂ ਤਕ ਚਿੰਤਾ ਤੋਂ ਛੁਟਕਾਰਾ ਪਾਣ ਦੀ ਇੱਛਾ ਕਰਨਾ ਹੀ ਬੇਕਾਰ ਹੈ। ਚਿੰਤਾ ਰੂਪੀ ਅਸੁਰਾਂ ਨੂੰ ਲਗਾਤਾਰ ਜਨਮ ਦੇਣ ਵਾਲੀ ਮਾਂ ਮਨ ਹੀ ਹੈ। ਉਸ ਲਈ ਤੁਹਾਡਾ ਪਿਆਰ ਅਜੇ ਘੱਟ ਨਹੀਂ ਹੋਇਆ। ਜਦੋਂ ਤੁਹਾਡੀ ਹਾਲਤ ਦ੍ਰਿੜ ਹੋ ਜਾਵੇ ਤਾਂ ਹੀ ਤੁਸੀਂ ਇੱਥੇ ਆ ਸਕਦੇ ਹੋ—ਹੁਣ ਜਾਵੋ।'

ਬਸ ! ਇਕ ਪਲ ਵਿਚ ਹੀ ਉਹ ਕਿਲ੍ਹਾ ਤੇ ਉਸ ਕਿਲ੍ਹੇ ਦਾ ਦਰਬਾਨ ਸਭ ਕੁਝ ਅੱਖੋਂ ਉਹਲੇ ਹੋ ਗਿਆ। ਇਕ ਪਲ ਵਿਚ ਹੀ ਅੱਖਾ ਅਗੇ ਹਨੇਰਾ ਜਿਹਾ ਛਾ ਗਿਆ। ਫਿਰ ਜਦੋਂ ਅੱਖ ਖੁਲ੍ਹੀ ਤਾਂ ਦੇਖਿਆ ਉਸੇ ਵੀਰਰਾਘਵ ਮੁਦਲੀ ਗਲੀ ਵਿਚ ਉਸੇ ਮਕਾਨ ਦੀ ਉਪਰ ਵਾਲੀ ਛੱਤ ਤੇ ਕਮਰੇ ਅੰਦਰ ਮੰਜੀ ਉਪਰ ਲੇਟਿਆ ਹੋਇਆ ਹਾਂ ਅਤੇ ਸਮੁੰਦਰ ਵਲੋਂ ਠੰਡੀ ਠੰਡੀ ਹਵਾ ਆ ਰਹੀ ਹੈ।

"ਚੰਗਾ ! ਰਹਿਣ ਦੇ ! ਉਪਸ਼ਾਂਤੀ ਲੋਕ ਜਾਣਾ ਅਜੇ ਸਾਨੂੰ ਨਸੀਬ ਨਹੀਂ ਹੋਇਆ। ਪ੍ਰਵਾਹ ਨਹੀਂ ! ਵਿਚਾਰੇ ਮਨ ਦੀ ਹੱਤਿਆ ਕਰ ਕੇ ਆਪ ਸੁੱਖ ਤੇ ਆਨੰਦ ਲੁੱਟਣਾ ਕੋਈ ਚੰਗੀ ਗੱਲ ਹੈ ? ਵਿਚਾਰੇ ਮਨ ਦੀ ਚਿੰਤਾ ਅਤੇ ਦੁੱਖਾਂ ਬਾਰੇ ਸੋਚਿਆ ਸੀ ਪਰ ਉਸ ਤੋਂ ਮੈਨੂੰ ਜਿਹੜਾ ਵੱਡਾ ਲਾਭ ਹੋ ਰਿਹਾ ਹੈ ਉਸ ਦਾ ਖਿਆਲ ਹੀ ਨਾ ਕੀਤਾ। ਮਨ ਦੇ ਕਾਰਨ ਹੀ ਤਾਂ ਮੈਨੂੰ ਇਹ ਜੀਵਨ ਮਿਲਿਆ ਹੈ। ਇਸ ਲਈ ਮਨ ਨੂੰ ਪਰਮਾਤਮਾ ਕਹਿਣਾ ਵੀ ਕੋਈ ਅਤਿਕਥਨੀ ਨਹੀਂ ਹੋਵੇਗਾ। ਇਸ ਤੋਂ ਇਲਾਵਾ ਉਸ ਲਈ ਮੈਂ, ਮੇਰੇ ਲਈ ਉਹ, ਇਸ ਧਰਤੀ ਉਪਰ ਅਨਿਖੜਵੇਂ ਸਾਥੀ ਹਾਂ। ਮੈਂ ਉਸ ਨਾਲ ਧ੍ਰੋਹ ਕਿਉਂ ਕਰਾਂ ? ਮੈਨੂੰ ਕੋਈ ਪ੍ਰਵਾਹ ਨਹੀਂ ਭਾਵੇਂ ਮੈਨੂੰ ਉਸ ਲਈ ਕਰੋੜਾਂ ਦੁੱਖ ਸਹਿਣੇ ਪੈਣ। ਉਹ ਉਪਸ਼ਾਂਤੀ ਲੋਕ ਭਾਵੇਂ ਕਿੰਨਾ ਵੀ ਅਲੌਕਿਕ ਅਤੇ ਅਦੁੱਤੀ ਕਿਸਮ

ਦਾ ਕਿਉਂ ਨਾ ਹੋਵੇ, ਜੇਕਰ ਉਥੇ ਜਾ ਕੇ ਮੈਂ ਮਨ ਦੇ ਬਿਨਾਂ ਇਕੱਲਿਆਂ ਹੀ ਰਹਿਣਾ ਹੈ ਤਾਂ ਮੈਨੂੰ ਉਸ ਦੀ ਬਿਲਕੁਲ ਲੋੜ ਨਹੀਂ।" ਮੈਂ ਇਹ ਦ੍ਰਿੜ ਨਿਸਚਾ ਕਰ ਲਿਆ। ਮੈਂ ਮਨ ਵਿਚ ਕਿਹਾ—"ਉਪਸ਼ਾਂਤੀ—ਸ਼ਾਤੀ..." ਚੀਕ ਚੀਕ ਕੇ ਅਜਿਹਾ ਕਹਿਣ ਵਾਲਿਆਂ ਨੂੰ ਇਹ ਦੁਨੀਆ ਬ੍ਰਹਮ ਗਿਆਨੀ ਅਤੇ ਮਹਾਰਿਸ਼ੀ ਕਹਿ ਕੇ ਪੂਜਦੀ ਹੈ ਨਾ—ਅਸਲ ਵਿਚ ਇਹ ਲੋਕ ਬੜੇ ਮੂਰਖ ਅਤੇ ਧ੍ਰੋਹੀ ਹਨ।

ਮੈਨੂੰ ਇਸ ਤਰ੍ਹਾਂ ਸੋਚਦਿਆਂ ਵੇਖ ਕੇ ਦਿਲ ਨੇ ਇਕ ਲੰਬਾ ਸਾਹ ਲਿਆ। ਉਸ ਦੀ ਘਬਰਾਹਟ ਦੂਰ ਹੋਣ ਲੱਗ ਪਈ। ਮੈਂ ਵੀ ਸੁੱਖ ਦਾ ਸਾਹ ਲਿਆ ਅਤੇ ਮਨ ਰੂਪੀ ਸੁੰਦਰੀ ਨੂੰ ਚੁੰਮਿਆ।

(ਇੱਥੇ ਕੇਵਲ ਪਹਿਲਾ ਅਧਿਆਇ ਹੀ ਦਿਤਾ ਗਿਆ ਹੈ।)

## ਭਗਵਤ ਗੀਤਾ ਦੀ ਭੂਮਿਕਾ
(ਇਕ ਹਿੱਸਾ)

"ਹੇ ਅਰਜਨ ! ਚੰਗੀ ਬੁੱਧੀ ਵਾਲਾ ਬੰਦਾ ਪੁੰਨ ਤੇ ਪਾਪ ਦੋਹਾਂ ਨੂੰ ਹੀ ਇਸ ਸੰਸਾਰ ਵਿਚ ਤਿਆਗ ਦੇਂਦਾ ਹੈ। ਭਾਵ ਇਹ ਕਿ ਉਹ ਦੋਹਾਂ ਤੋਂ ਹੀ ਨਿਰਲੇਪ ਰਹਿੰਦਾ ਹੈ। ਇਸ ਲਈ ਤੂੰ ਚੰਗੀ ਬੁੱਧੀ ਵਾਲਾ ਇਨਸਾਨ ਬਣ ਜਾ ਕਿਉਂਕਿ ਇਹੋ ਸਭ ਤੋਂ ਚੰਗਾ ਕਰਮ ਹੈ।" (ਗੀਤਾ-2 ਅਧਿਆਇ, 50 ਸਲੋਕ)

ਗੀਤਾ ਵਿਚ ਭਗਵਾਨ ਜੋ ਵੀ ਉਪਦੇਸ਼ ਦਿੰਦੇ ਹਨ ਉਸ ਦਾ ਮੂਲ ਆਧਾਰ ਇਹ ਹੀ ਹੈ। ਚੰਗੀ ਬੁੱਧੀ ਵਾਲਾ ਬਣਨ ਦਾ ਮਤਲਬ ਇਹ ਹੈ ਕਿ ਬੁੱਧੀ ਨੂੰ ਨਿਸ਼ਕਾਮ ਅਤੇ ਨਿਰਵਿਕਾਰ ਰੱਖਣਾ ਹੈ। ਇਹੋ ਜਿਹੀ ਨਿਰਲੇਪ ਤੇ ਨਿਸ਼ਕਾਮ ਬੁੱਧੀ ਹੀ ਇਸ ਸਲੋਕ ਵਿਚ 'ਬੁੱਧੀ' ਕਹੀ ਗਈ ਹੈ। ਬੁੱਧੀ ਨੂੰ ਨਿਸ਼ਕਾਮ ਰਾਹੀਂ ਨਿਰਵਿਕਾਰ ਸਥਿਤੀ ਵਿਚ ਰੱਖਣ ਦਾ ਅਰਥ ਹੈ ਕਿ ਬੁੱਧੀ ਨੂੰ ਚਿੰਤਾ ਅਤੇ ਉਸ ਦੇ ਅਧਾਰ ਰੂਪੀ ਪਾਪੀ ਵਿਚਾਰਾਂ ਤੋਂ ਛੁਟਕਾਰਾ ਦਿਵਾਇਆ ਜਾਵੇ।

'ਤੁਸੀਂ ਬੱਚੇ ਵਾਂਗ ਨਾ ਬਣੋ ਤਾਂ ਮੁਕਤੀ ਰੂਪੀ ਸਾਮਰਾਜ ਨਹੀਂ ਮਿਲ ਸਕੇਗਾ'—ਮਹਾਤਮਾ ਈਸਾ ਦੇ ਉਪਰਲੇ ਉਪਦੇਸ਼ ਦਾ ਅਰਥ ਹੀ ਉਹੀ ਹੈ ਜੋ ਗੀਤਾ ਦੇ ਉਪਰੋਕਤ ਸਲੋਕ ਦਾ ਹੈ।

'ਬੱਚਿਆਂ ਵਾਂਗ ਬਣੋ' ਇਸ ਦਾ ਅਰਥ ਇਹ ਨਹੀਂ ਕਿ ਤੁਸੀਂ ਆਪਣੇ ਲੌਕਿਕ ਅਨੁਭਵਾਂ ਨੂੰ ਭੁੱਲ ਜਾਵੋ ਅਤੇ ਆਪਣਾ ਪ੍ਰਾਪਤ ਕੀਤਾ ਗਿਆਨ ਅਤੇ ਵਿੱਦਿਆ ਤਿਆਗ

ਦਿਉ ਅਤੇ ਨਵੇਂ ਜੰਮੇ ਬੱਚੇ ਵਾਂਗ ਮਾਂ ਦਾ ਦੁੱਧ ਪੀਵੋ ਅਤੇ ਤੋਤਲੀ ਬੋਲੀ ਵਿਚ ਗੱਲਾਂ ਕਰਨ ਲੱਗ ਪਵੋ । ਇਸ ਦਾ ਭਾਵ ਇਹ ਹੈ ਕਿ ਤੁਸੀਂ ਆਪਣੇ ਦਿਲ ਨੂੰ ਬੱਚਿਆਂ ਵਾਂਗ ਪਵਿੱਤਰ ਅਤੇ ਸਾਫ਼ ਸੁਥਰਾ ਰੱਖੋ, ਬਸ ।

ਜਦੋਂ ਤਕ ਦਿਲ ਨਿਰਵਿਕਾਰ ਅਤੇ ਨਿਸ਼ਚਲ ਨਹੀਂ ਹੁੰਦਾ ਉਦੋਂ ਤਕ ਬੁੱਧੀ ਵੀ ਨਿਰਵਿਕਾਰ ਨਹੀਂ ਹੋਵੇਗੀ । ਜਦੋਂ ਤਕ ਪੂਰੀ ਤਰ੍ਹਾਂ ਨਾਲ ਦਿਲ ਨਿਰਵਿਕਾਰ ਨਹੀਂ ਹੋ ਜਾਂਦਾ ਉਦੋਂ ਤਕ ਭਾਵੇਂ ਬੁੱਧੀ ਸਾਤ ਹੋ ਜਾਵੇ ਪਰ ਫਿਰ ਵੀ ਚਕਰਾ ਜਾਵੇਗੀ ।

ਨਿਰਵਿਕਾਰ ਦਿਲ ਵਿਚ ਹੀ ਨਿਰਵਿਕਾਰ ਬੁੱਧੀ ਉਦੇ ਹੋਵੇਗੀ । ਭਗਵਾਨ ਕਹਿੰਦੇ ਹਨ—ਹੇ ਅਰਜਨ ! ਚੰਗੀ ਬੁੱਧੀ ਅਤੇ ਨਿਸਕਾਮ ਯੋਗ ਦੀ ਸਥਿਤੀ ਵਿਚ ਰਹੋ । ਇਸ ਸਥਿਤੀ ਵਿਚ ਰਹਿ ਕੇ ਤੁਸੀਂ ਜੋ ਵੀ ਕਰਮ ਕਰੋਗੇ ਉਹ ਪੁੰਨ ਹੀ ਹੋਵੇਗਾ । ਤੁਸੀਂ ਨਿਸਕ੍ਰਿਆ ਰਹੋ ਤਾਂ ਵੀ ਠੀਕ ਹੋਵੇਗਾ । ਤੁਸੀਂ ਚੰਗੇ ਕੰਮਾਂ ਤੇ ਮਾੜੇ ਕੰਮਾਂ ਦੇ ਭੇਦ-ਭਾਵ ਨੂੰ ਭੁੱਲ ਆਪਣੀ ਮਰਜੀ ਨਾਲ ਜੋ ਚਾਹੋ ਕਰ ਸਕਦੇ ਹੋ । ਕਿਉਂਕਿ ਇਸ ਸਥਿਤੀ ਵਿਚ ਤੁਸੀਂ ਪਾਪ ਕਦੇ ਨਹੀਂ ਕਰੋਗੇ । ਤੁਹਾਡੀ ਬੁੱਧੀ ਨਿਸਕਾਮ ਤੇ ਨਿਰਵਿਕਾਰ ਹੋ ਗਈ ਹੈ ਨਾ ? ਇਸੇ ਲਈ ਤੁਹਾਡੇ ਤੋਂ ਕੋਈ ਪਾਪ ਵਾਲਾ ਕੰਮ ਵੀ ਨਹੀਂ ਹੋਵੇਗਾ । ਇਸ ਲਈ ਪੁੰਨ-ਪਾਪ ਬਾਰੇ ਸੋਚਣਾ ਛੱਡ ਕੇ ਆਪਣੀ ਮਨਮਰਜੀ ਨਾਲ ਆਪਣੇ ਕੰਮਾਂ ਵਿਚ ਰੁਝੇ ਰਹੋ ।"

ਉਪਰਲੇ ਸਲੋਕ ਦਾ ਅਰਥ ਇਸ ਤਰ੍ਹਾ ਨਾ ਕਰਕੇ, ਪੁੰਨ ਤੇ ਪਾਪ ਦੋਵੇਂ ਤਰ੍ਹਾ ਦਾ ਕੰਮ ਛੱਡ ਕੇ, ਭਾਵ ਸਭ ਤਰ੍ਹਾਂ ਦੇ ਕੰਮਾਂ ਦਾ ਤਿਆਗ ਛੱਡ ਕੇ, ਹੇ ਅਰਜਨ ! ਤੁਸੀਂ ਹਮੇਸ਼ਾਂ ਨਿਸ਼ਕ੍ਰਿਆ ਰਹੋ—ਇਹ ਹੀ ਭਗਵਾਨ ਦਾ ਉਪਦੇਸ਼ ਹੈ, ਅਜਿਹਾ ਮੰਨਣਾ ਮੂਰਖਤਾ ਹੈ ।

ਕਿਉਂਕਿ ਤੀਸਰੇ ਅਧਿਆਇ ਵਿਚ ਭਗਵਾਨ ਨੇ ਕਿਹਾ ਹੈ—"ਕੋਈ ਵੀ ਬੰਦਾ ਇਕ ਪਲ ਲਈ ਵੀ ਕਰਮਹੀਣ ਨਹੀਂ ਰਹਿ ਸਕਦਾ । ਸਾਰੇ ਹੀ ਜੀਵ ਕੁਦਰਤੀ ਗੁਣਾਂ ਕਰਕੇ ਆਪਣੇ ਆਪ ਹੀ ਕੰਮਾਂ ਵਿਚ ਰੁਝੇ ਰਹਿੰਦੇ ਹਨ । ਇਸ ਉਪਰ ਉਨ੍ਹਾ ਦਾ ਆਪਣਾ ਕੋਈ ਵਸ ਨਹੀਂ ਚਲਦਾ ।"

ਇਸ ਲਈ ਮਨੁੱਖ ਨੂੰ ਕੰਮ ਤਾ ਕਰਨਾ ਹੀ ਪਵੇਗਾ । ਕੁੰਭਕਰਣ ਵੀ ਹਮੇਸਾਂ ਸੁੱਤਾ ਨਹੀਂ ਸੀ ਰਹਿ ਸਕਦਾ । ਉਹ ਵੀ ਛੇ ਮਹੀਨੇ ਜਾਗਦਾ ਸੀ । ਪਰ ਤੁਸੀਂ ਕੰਮ ਕਰਦਿਆਂ ਉਸ ਕੰਮ ਤੋਂ ਮਿਲਣ ਵਾਲੀ ਤਕਲੀਫ਼ ਤੋਂ ਪ੍ਰੇਸਾਨ ਹੋ ਕੇ ਰਹਿਣ ਵਾਲੇ ਲੋਕਾ ਵਾਗ ਕੰਮ ਨਾ ਕਰੋ । ਭਗਵਾਨ ਕਹਿੰਦੇ ਹਨ—"ਕੰਮ ਤੋਂ ਮਿਲਣ ਵਾਲੇ ਫ਼ਲ ਦੀ ਆਸ ਤੋਂ ਬਿਨਾਂ ਆਪਣੇ ਧਰਮ ਦੀ ਪਾਲਣਾ ਕਰਦੇ ਰਹਿਣਾ ਹੀ ਵੀਰਤਾ ਹੈ । ਇਸ ਤਰ੍ਹਾ ਕਰਨ ਵਾਲਾ ਹੀ ਅਸਲ ਯੋਗੀ ਹੈ ।"

ਚੰਗੀ ਬੁੱਧੀ ਤੋਂ ਵਾਂਝੇ ਨਾ ਰਹਿਣਾ । ਹਮੇਸਾਂ ਕਾਰਜਸ਼ੀਲ ਰਹਿਣਾ । ਤੁਸੀਂ ਜੋ ਵੀ ਕਰੋਗੇ ਉਸ ਦਾ ਫਲ ਚੰਗਾ ਹੀ ਹੋਵੇਗਾ ! ਤੁਸੀਂ ਕੁਝ ਵੀ ਨਾ ਕਰੋ ਤਾਂ ਵੀ

ਤੁਹਾਡਾ ਮਨ ਆਪਣੇ ਆਪ ਹੀ ਕਾਰਜਸ਼ੀਲ ਰਹੇਗਾ, ਦੂਸਰਿਆਂ ਦਾ ਭਲਾ ਕਰਦਾ ਰਹੇਗਾ। ਸਿਰਫ਼ ਉਹੀ ਕਾਰਜ ਨਹੀਂ ਗਿਣਿਆ ਜਾਂਦਾ ਜੋ ਅਸੀਂ ਸਰੀਰ ਨਾਲ ਕਰਦੇ ਹਾਂ। ਮਨ ਰਾਹੀਂ ਕਾਰਜਸ਼ੀਲ ਰਹਿਣਾ ਵੀ ਕਾਰਜ ਹੈ। ਕੀ ਜਪ ਕਰਨਾ ਕਾਰਜ ਨਹੀਂ ? ਸ਼ਾਸਤਰ, ਕਵਿਤਾ, ਨਾਟਕ, ਵੇਦ, ਨਿਯਮ, ਪੁਰਾਣ, ਕਥਾ-ਕਹਾਣੀ ਆਦਿ, ਕੀ ਇਹ ਸਾਰੇ ਸਿਰਜਣਾਤਮਕ ਕਾਰਜ ਨਹੀਂ ? ਇਹ ਸਾਰੇ ਸਰੀਰ ਦੇ ਕੀਤੇ ਕਾਰਜ ਨਹੀਂ, ਸਗੋਂ ਮਨ ਦੇ ਕੀਤੇ ਕਾਰਜ ਹਨ।

ਬੁੱਧੀ ਨੂੰ ਭੁਲੇਖੇ ਵਿਚ ਨਾ ਰਹਿਣ ਦਿਉ।

ਅਗੇ ਜਾ ਕੇ ਕ੍ਰਿਸ਼ਨ ਭਗਵਾਨ ਕਹਿੰਦੇ ਹਨ ਕਿ "ਯੋਗ ਕਰੋ। ਕਿਉਂਕਿ ਯੋਗ ਹੀ ਸਾਰੇ ਕਾਰਜਾਂ ਵਿਚੋਂ ਫੁਰਤੀ ਵਾਲਾ ਕਾਰਜ ਹੈ।"

ਆਪਣੇ ਆਪ ਨੂੰ ਕੋਈ ਕੰਮ ਕਰਨ ਦੇ ਯੋਗ ਬਨਾਉਣਾ ਹੀ ਯੋਗ ਹੈ। "ਸਮਤਵਮ ਯੋਗ ਉੱਚਯਤੇ।" ਭਾਵ ਇਹ ਕਿ ਸੁਧ ਤੇ ਪਵਿੱਤਰ ਮਨ ਨਾਲ ਸ਼ਕਤੀਸ਼ਾਲੀ ਬਣ ਕੇ, ਦਿਲੋਂ ਬੇਡਰ ਹੋ ਕੇ, ਉਸੇ ਵਿਚ ਮਸਤ ਰਹਿਣਾ ਹੀ ਮਨ ਦੀ ਪੂਰੀ ਇਕਾਗਰਤਾ ਦੀ ਸਾਧਨਾ ਹੈ।

ਇਕ ਚੀਜ ਵਿਚ ਆਪਣੇ ਮਨ ਨੂੰ ਇਕਾਗਰਤਾ ਨਾਲ ਲਗਾਉਣ ਵੇਲੇ ਤੁਹਾਡੇ ਮਨ ਨੇ ਆਪ ਉਹੀ ਚੀਜ਼ ਬਣ ਜਾਣਾ ਹੈ। ਇਸ ਤਰ੍ਹਾਂ ਹੋਵੇਗਾ ਤਾ ਹੀ ਤੁਸੀਂ ਉਸ ਚੀਜ ਦੇ ਸੱਚੇ ਜਾਣਕਾਰ ਬਣ ਸਕੋਗੇ। ਭਗਵਾਨ ਕ੍ਰਿਸਨ ਕਹਿੰਦੇ ਹਨ—'ਯੋਗਸਥਾ ਕੁਰੂ ਕਮਰਾਣੀ'—ਯੋਗ ਵਿਚ ਖੁਭ ਕੇ ਕੰਮ ਕਰੋ।

ਯੋਗੀ ਆਪਣੇ ਗਿਆਨ ਨੂੰ ਈਸਵਰ ਦੇ ਗਿਆਨ ਵਾਗ ਵਿਆਪਕ ਬਣਾ ਸਕਦਾ ਹੈ। ਕਿਉਂਕਿ ਮਿਆਨ ਵਿਚ ਖੁਭੇ ਹੋਣਾ ਤੇ ਵੇਖਣਾ, ਉਸ ਲਈ ਬੌਧਿਕ ਤੌਰ ਤੇ ਯੋਗ ਹੋ ਜਾਦਾ ਹੈ। ਇਸੇ ਲਈ ਉਸ ਦਾ ਗਿਆਨ ਵਿਸਾਲ ਹੋ ਜਾਂਦਾ ਹੈ। ਅਲੌਕਿਕ ਬਣ ਜਾਦਾ ਹੈ। ਉਸ ਦੇ ਗਿਆਨ ਦੀ ਕੋਈ ਸੀਮਾ ਨਹੀਂ ਰਹਿੰਦੀ।

ਇਸੇ ਲਈ ਹੀ ਉਹ ਸਾਰੀ ਸ੍ਰਿਸਟੀ ਵਿਚ ਈਸਵਰ ਦੇ ਦੀਦਾਰ ਕਰਦਾ ਹੈ।

ਵੇਦਾਂ ਵਿਚ ਕਹੇ ਗਏ ਸਿਧਾਤਾ ਦੀ ਵਿਆਖਿਆ ਦੇ ਰੂਪ ਵਿਚ ਭਗਵਤ ਗੀਤਾ ਦੀ ਰਚਨਾ ਹੋਈ। ਰਿਗਵੇਦ ਦਾ ਉਹ ਪਦ, ਜਿਸ ਨੂੰ ਰਿਗਵੇਦ ਦੀ ਆਤਮਾ ਕਿਹਾ ਜਾ ਸਕਦਾ ਹੈ, ਵਿਚ ਕਿਹਾ ਹੈ—'ਪੁਰੁਸ ਏਵੇਦੰ ਸਰਵ, ਯਦਭਤੰ ਯੱਚ ਭੱਯਮ।' ਇਸੇ ਨੂੰ ਹੀ ਗੀਤਾ ਵਿਚ ਭਗਵਾਨ ਕ੍ਰਿਸਨ ਇਸ ਤਰ੍ਹਾਂ ਕਹਿੰਦੇ ਹਨ—'ਹੇ ਅਰਜਨ ! ਜੋ ਅਤੀਤ ਵਿਚ ਆਤਮਾ ਨੂੰ ਦੇਖਦਾ ਹੈ ਅਤੇ ਸਾਰੀਆ ਆਤਮਾਵਾ ਵਿਚ ਅਤੀਤ ਨੂੰ ਦੇਖਦਾ ਹੈ, ਉਹੀ ਦਰਸ਼ਕ ਹੈ।'

ਤੁਸੀਂ ਆਪ ਈਸ਼ਵਰ ਹੋ। ਤੁਹਾਡੇ ਕੀਤੇ ਕੰਮ ਈਸਵਰ ਦੇ ਕਰਾਏ ਹੋਏ ਹੀ ਹਨ। ਤੁਹਾਡਾ ਕਿਸੇ ਬੰਧਨ ਵਿਚ ਬੱਝਣਾ ਵੀ ਈਸਵਰ ਦੀ ਮਰਜੀ ਹੈ ਅਤੇ ਕਈ ਬੰਧਨਾਂ ਵਿਚ ਤੁਹਾਡੇ ਮਨ ਦਾ ਖੁਭਿਆ ਰਹਿਣਾ ਵੀ ਈਸਵਰ ਦਾ ਹੀ ਕਾਰਜ ਹੈ।

ਤੁਹਾਡਾ ਬੰਧਨਾਂ ਤੋਂ ਛੁਟਕਾਰਾ ਪਾਉਣਾ ਵੀ ਉਸੇ ਦੀ ਇੱਛਾ ਹੈ। ਇਹ ਉਸ ਦਾ ਵਿਧਾਨ ਹੈ।

ਫਿਰ ਮੈਂ ਬੰਧਨਾਂ ਤੋਂ ਛੁਟਕਾਰਾ ਪਾਉਣ ਦੀ ਕੋਸਿਸ ਕਿਉਂ ਕਰਾਂ ? ਜੇ ਸਭ ਕੁਝ ਉਸ ਦੀ ਮਰਜੀ ਨਾਲ ਹੀ ਹੁੰਦਾ ਹੋਵੇ ਤਾਂ ਅਜਾਦ ਹੋਣ ਲਈ ਮੈਂ ਕਿਉਂ ਦੌੜ-ਭੱਜ ਕਰਦਾ ਰਹਾਂ ? ਕੋਈ ਅਜਿਹੇ ਪ੍ਰਸਨ ਕਰੇ ਤਾਂ ਮੈਂ ਉਸ ਨੂੰ ਪੁੱਛਦਾ ਹਾਂ—"ਮੁਕਤੀ ਦਾ ਅਰਥ ਕੀ ਹੈ ?"

ਹਰ ਤਰ੍ਹਾਂ ਦੇ ਦੁੱਖਾਂ, ਡਰਾਂ ਤੇ ਚਿੰਤਾਵਾਂ ਤੋਂ ਮੁਕਤ ਰਹਿਣ ਦੀ ਇੱਛਾ ਹੀ ਮੁਕਤੀ ਹੈ। ਜੇ ਤੁਸੀਂ ਉਸ ਨੂੰ ਪ੍ਰਾਪਤ ਕਰਨਾ ਚਾਹੁੰਦੇ ਹੋ ਤਾ ਉਸ ਲਈ ਪੂਰੀ ਕੋਸਿਸ ਕਰੋ। ਨਹੀਂ ਤਾਂ ਤੁਸੀਂ ਦੁੱਖਾਂ ਤੇ ਚਿੰਤਾਵਾਂ ਨਾਲ ਉਲਝਦੇ ਰਹੋ, ਅਸੀਂ ਤੁਹਾਨੂੰ ਰੋਕਣ ਵਾਲੇ ਕੌਣ ਹੁੰਦੇ ਹਾਂ ? ਪਰ ਜਿਹੜਾ ਵੀ ਕੰਮ ਕਰੋ ਇਹ ਹੀ ਸੋਚ ਕੇ ਕਰੋ ਕਿ ਇਸ ਉਪਰ ਮੇਰਾ ਆਪਣਾ ਵਸ ਕੋਈ ਨਹੀਂ—ਈਸਵਰ ਦੀ ਮਰਜੀ ਹੈ। ਸਾਸਤਰ ਇਹ ਹੀ ਕਹਿੰਦਾ ਹੈ ਕਿ ਇਸੇ ਨਾਲ ਹੀ ਤੁਹਾਡਾ ਭਲਾ ਹੋਵੇਗਾ। 'ਸਰਵਮ ਵਿਸਣੂਮਯ ਜਗਤ' ਇਹ ਤਾਂ ਸਨਾਤਨ ਧਰਮ ਦਾ ਸਿਧਾਤ ਹੈ। ਸਭ ਕੁਝ ਈਸਵਰ ਕਰਦਾ ਹੈ। ਸਾਰੀ ਦੁਨੀਆਂ, ਸਾਰੇ ਜੀਵ, ਜੜ੍ਹ, ਚੇਤਨ, ਦਿਸਦਾ, ਅਦਿਸਦਾ, ਵਸਤੂਆ ਆਦਿ ਸਾਰੇ ਕੰਮ ਈਸਵਰੀ ਹਨ। ਇਸੇ ਤੱਤ ਨੂੰ ਭਗਵਾਨ ਨੇ ਗੀਤਾ ਵਿਚ ਕਿਹਾ ਹੈ—ਸੰਸਾਰ ਵਿਚ ਰਹਿਣ ਵਾਲਾ ਪਰਮਾਤਮਾ ਆਪ ਅਵਿਨਾਸੀ ਹੈ।'

ਇਸ ਸੰਸਾਰ ਵਿਚ ਰਹਿਣ ਵਾਲੇ ਸਾਰੇ ਈਸਵਰ ਦਾ ਹੀ ਰੂਪ ਹਨ। ਸਾਰੇ ਕੰਮ ਈਸਵਰ ਦੇ ਹਨ ਤਾਂ ਚਿੰਤਾ ਕਰਨਾ ਤੇ ਦੁੱਖੀ ਹੋਣਾ ਮੂਰਖਤਾ ਤੋਂ ਇਲਾਵਾ ਹੋਰ ਕੀ ਹੋ ਸਕਦਾ ਹੈ ?

ਜੇ ਸਾਰਾ ਕੁਝ ਈਸਵਰ ਦੀ ਇੱਛਾ ਅਨੁਸਾਰ ਹੋ ਰਿਹਾ ਹੈ ਤਾ ਅਸੀਂ ਫਿਕਰ ਕਿਉਂ ਕਰੀਏ ? (ਕੀ ਮੇਰੇ ਮੱਥੇ ਦੀ ਕਿਸਮਤ ਲਿਖਣ ਵਾਲਾ ਸਿਵ ਜੀ ਮਰ ਗਿਆ ਹੈ ?)

ਸਾਰੇ ਤਾਰਾ ਗ੍ਰਹਿ ਈਸਵਰ ਦੇ ਹੁਕਮ ਅਨੁਸਾਰ ਘੁੰਮਦੇ ਹਨ। ਤਿੰਨੋ ਲੋਕ ਉਸ ਦੀ ਤਾਕਤ ਨਾਲ ਚਲ ਰਹੇ ਹਨ। ਤੁਹਾਡਾ ਮਨ, ਤੁਹਾਡਾ ਦਿਲ ਅਤੇ ਦਿਲ ਦੀਆਂ ਸਾਰੀਆ ਇੱਛਾਵਾਂ ਸਭ ਕੁਝ ਉਹੀ ਹੈ। 'ਸਰਵਮ ਵਿਸਣੂਮਯ ਜਗਤ'—ਹੇ ਮਨੁੱਖ ! ਤੂੰ ਕਿਉਂ ਐਵੇਂ ਭਾਰ ਚੁਕੀ ਫਿਰਦਾ ਹੈਂ ? ਸਾਰਾ ਭਾਰ ਉਤਾਰ ਕੇ ਸੁਟ ਦਿਉ ਅਤੇ ਬੇਫਿਕਰ ਹੋ ਕੇ ਆਪਣੇ ਕੰਮ ਕਰਦੇ ਰਹੋ। ਜਿਹੜਾ ਬੰਦਾ ਜਿਵੇਂ ਵੀ ਰਹਿਣਾ ਚਾਹੇ ਉਵੇਂ ਹੀ ਰਹੇ। ਤੂੰ ਕੀ ਲੈਣਾ ਹੈ ? ਕੀ ਤੂੰ ਇਸ ਸੰਸਾਰ ਦੀ ਸਿਰਜਣਾ ਕੀਤੀ ਹੈ ? ਆਪਣੇ ਆਪ ਨੂੰ ਛੱਡ ਕੇ ਦੂਸਰਿਆਂ ਦੀ ਗਿਣਤੀ-ਮਿਣਤੀ ਨਾ ਕਰ। ਤੂੰ ਜਿਸ ਸੰਸਾਰ ਵਿਚ ਜੀ ਰਿਹਾ ਹੈਂ ਉਸ ਨੂੰ ਤੇਰੇ ਪੈਦਾ ਹੋਣ ਤੋਂ ਪਹਿਲਾ ਹੀ ਬਣਾਇਆ ਹੈ, ਤੈਨੂੰ ਪਾਲ ਪੋਸ ਕੇ ਵੱਡਾ ਕੀਤਾ ਹੈ। ਇਸ ਲਈ ਹੇ ਮਨੁੱਖ !

ਕੀ ਤੈਂ ਇਸ ਸੰਸਾਰ ਦੀ ਸਿਰਜਣਾ ਕੀਤੀ ਹੈ ? ਕੀ ਤੂੰ ਹੀ ਇਸ ਸੰਸਾਰ ਨੂੰ ਚਲਾ ਰਿਹਾ ਹੈਂ । ਕੀ ਇਹ ਤਾਰਕਾ ਮੰਡਲ ਤੁਹਾਡੇ ਇਸਾਰੇ ਉਪਰ ਚਲ ਰਹੇ ਹਨ ? ਕੀ ਤੁਸੀ ਇਸ ਸੰਸਾਰ ਵਿਚ ਆਪਣੀ ਮਰਜੀ ਨਾਲ ਪੈਦਾ ਹੋਏ ਹੋ ? ਤੁਸੀ ਹਰ ਗੱਲ ਦੀ ਜਿੰਮੇਵਾਰੀ ਆਪਣੇ ਉਪਰ ਕਿਉ ਲਈ ਫਿਰਦੇ ਹੋ ?

ਭਗਵਾਨ ਕਹਿੰਦੇ ਹਨ—"ਹੇ ਅਰਜਨ ! ਰਾਗ, ਡਰ ਅਤੇ ਗੁੱਸੇ ਨੂੰ ਛੱਡ ਕੇ ਮੇਰੇ ਵਿਚ ਇਸਥਿਤ ਅਤੇ ਮੇਰੀ ਸਰਣ ਆਏ ਬਹੁਤ ਸਾਰੇ ਮਹਾਪੁਰਖ ਗਿਆਨ ਰੂਪੀ ਤਪ ਨਾਲ ਮੇਰੇ ਸਵਰੂਪ ਨੂੰ ਪ੍ਰਾਪਤ ਕਰ ਚੁਕੇ ਹਨ ।" (ਗੀਤਾ—ਚੌਥਾ ਅਧਿਅ ਇ, ਦਸਵਾਂ ਸਲੋਕ) ਇਸ ਸਲੋਕ ਵਿਚ—ਇਸ ਲੋਕ ਵਿਚ ਹੀ ਜੀਵਨ-ਮੁਕਤ ਹੋ ਕੇ ਈਸਵਰ ਨੂੰ ਪ੍ਰਾਪਤ ਕਰਨ ਦਾ ਉਪਾਅ ਦਸਿਆ ਗਿਆ ਹੈ । ਭਗਵਾਨ ਕ੍ਰਿਸਨ ਕਹਿੰਦੇ ਹਨ—"ਗਿਆਨ ਰੂਪੀ ਤਪੱਸਿਆ ਦੀ ਸਾਧਨਾ ਕਰੋ । ਰਾਗ, ਗੁੱਸਾ ਤੇ ਇੱਛਾ ਦਾ ਤਿਆਗ ਕਰੋ । ਮੇਰੀ ਸਰਣ ਲੈ ਕੇ ਮੇਰੇ ਵਿਚ ਵਸ ਜਾਵੋ ਤਾ ਹੀ ਮੇਰੇ ਸਰੂਪ ਨੂੰ ਪ੍ਰਾਪਤ ਕਰ ਸਕੋਗੇ ।"

'ਹੇ ! ਅਰਜਨ ! ਜਿਹੜਾ ਬੰਦਾ ਸਾਰੇ ਕੰਮ ਪਰਮਾਤਮਾ ਦੇ ਸਹਾਰੇ ਨਾਲ ਕਰਦਾ ਹੈ, ਮਨ ਤੇ ਇੰਦ੍ਰੀਆ ਨਾਲ ਲਗਾਉ ਨਹੀਂ ਰੱਖਦਾ, ਉਹ ਇਸ ਤਰ੍ਹਾ ਪਾਪਾ ਨਾਲ ਰਚਿਆ ਮਿਚਿਆ ਵੀ ਨਹੀਂ ਹੁੰਦਾ । ਜਿਵੇਂ ਕੰਵਲ ਦਾ ਫੁੱਲ ਪਾਣੀ ਵਿਚ ਰਹਿ ਕੇ ਵੀ ਪਾਣੀ ਤੋ ਨਿਰਲੇਪ ਰਹਿੰਦਾ ਹੈ ।" (ਗੀਤਾ, ਪੰਜਵਾ ਅਧਿਆਇ, ਦਸਵਾ ਸਲੋਕ) ।

ਹੇ ਮਨੁੱਖ ! ਇਹ ਕਿੰਨਾ ਦਿਲ ਨੂੰ ਛੂਹਣ ਵਾਲਾ ਸੁਨੇਹਾ ਹੈ ? ਪਾਪ ਤੋਂ ਬਚਣ ਦਾ ਰਸਤਾ ਨਾ ਹੋਣ ਕਰ ਕੇ ਦੁੱਖੀ ਹੋਣ ਵਾਲੇ ਮਨੁੱਖ, ਭਗਵਾਨ ਨੇ ਇਸ ਸਲੋਕ ਰਾਹੀ ਤੈਨੂੰ ਸੱਚਾ ਰਸਤਾ ਦਿਖਾਇਆ ਹੈ । ਰੱਬ ਦਾ ਧਿਆਨ ਕਰਕੇ ਅਤੇ ਇਹ ਸੋਚ ਕੇ ਕਿ ਸਾਰੇ ਕੰਮ ਉਸ ਦੇ ਹਨ ਅਤੇ ਉਹ ਆਪ ਹੀ ਕਰਦਾ ਹੈ, ਇਸ ਤਰ੍ਹਾ ਨਿਸਕਰਮ ਦੀ ਭਾਵਨਾ ਨਾਲ ਤੁਸੀ ਜਿਹੜੇ ਵੀ ਕੰਮ ਕਰੋਗੇ ਉਸ ਵਿਚ ਪਾਪ ਨਹੀਂ ਲੱਗੇਗਾ । ਕੰਵਲ ਦੇ ਫੁੱਲ ਤੋ ਫਿਸਲ ਜਾਣ ਵਾਲੇ ਪਾਣੀ ਦੀ ਬੂੰਦ ਵਾਗ ਪਾਪ ਤੇਰੇ ਦਿਲ ਨੂੰ ਕੋਈ ਜਰਬ ਨਹੀ ਲਗਾਏਗਾ, ਸਗੋ ਫਿਸਲ ਜਾਵੇਗਾ ।

ਭਗਵਾਨ ਕ੍ਰਿਸਨ ਕਹਿੰਦੇ ਹਨ—"ਮਨੁੱਖ ਵਿਚ ਕਿਸੇ ਦਾ ਕੰਮ ਕਰਨ ਦੀ ਤਾਕਤ ਨਹੀ । ਭਗਵਾਨ ਨੇ ਉਸ ਨੂੰ ਕੰਮ ਕਰਨ ਦਾ ਹੁਨਰ ਵੀ ਨਹੀ ਦਿਤਾ । ਉਹ ਕਰਮ ਦੇ ਫਲ ਨੂੰ ਵੀ ਨਹੀਂ ਭੋਗਦਾ । ਸਭ ਕੁਝ ਪ੍ਰਕ੍ਰਿਤੀ ਦੇ ਨੇਮਾ ਅਨੁਸਾਰ ਹੁੰਦਾ ਹੈ ।" (ਗੀਤਾ, ਪੰਜਵਾ ਅਧਿਆਇ, ਚੌਧਵਾ ਸਲੋਕ)

ਫਿਰ ਤਾ ਮਨੁੱਖ ਆਪਣੇ ਕੰਮ ਨੂੰ ਕਰਨ ਵਾਲਾ ਕਰਤਾ ਵੀ ਨਹੀਂ । ਉਸ ਨੂੰ ਆਪਣੇ ਕੰਮਾਂ ਤੋ ਖੁਸ ਹੋਣ ਜਾ ਈਰਖਾ ਕਰਨ ਦੀ ਵੀ ਲੋੜ ਨਹੀ । ਇਹ ਸੋਚ ਕੇ ਦਸਰੇ ਜੀਵਾਂ ਨਾਲ ਸੰਘਰਸ ਨਾ ਕਰੋ ਕਿ ਇਹ ਸਾਡੇ ਕੰਮਾ ਵਿਚ ਰੁਕਾਵਟ ਬਣੇਗਾ ।

ਭਗਵਾਨ ਕਹਿੰਦੇ ਹਨ—"ਪੰਡਿਤ ਭਾਵ ਯਥਾਰਥ ਬੁੱਧੀ ਵਾਲਾ, ਆਤਮ ਗਿਆਨੀ, ਗਿਆਨਵਾਨ, ਪੜ੍ਹਿਆ-ਲਿਖਿਆ, ਸੰਜਮੀ ਬ੍ਰਾਹਮਣ, ਗਊ, ਕੁੱਤੇ ਅਤੇ ਉਸ ਨੂੰ ਖਾਣ ਵਾਲੇ ਚੰਡਾਲ ਆਦਿ ਸਭ ਇਕੋ ਜਿਹੀ ਦ੍ਰਿਸ਼ਟੀ ਰੱਖਣ ਵਾਲੇ ਹੁੰਦੇ ਹਨ ।"

'ਆਤਮਵਤ ਸਰਵ ਭੂਤੇਸੁ'—'ਸਾਰੇ ਜੀਵਾਂ ਨੂੰ ਆਪਣੇ ਵਾਗ ਬਰਾਬਰੀ ਦੀ ਨਜ਼ਰ ਨਾਲ ਦੇਖਣਾ, ਜ਼ਾਤ-ਭੇਦ, ਬੁਧੀ-ਭੇਦ ਦੀ ਨਜਰ ਨਾਲ ਨਾ ਦੇਖਣਾ ਹੀ ਗਿਆਨੀਆਂ ਦੇ ਲੱਛਣ ਹਨ"—ਅਜਿਹਾ ਭਗਵਾਨ ਕਹਿੰਦੇ ਹਨ ।

ਸਾਰੀ ਸ੍ਰਿਸ਼ਟੀ ਈਸ਼ਵਰ ਦੀ ਬਣਾਈ ਹੈ ਨਾ ? ਹਰ ਜੀਵ ਵਿਚ ਵਿਸਨੂੰ ਵਸਿਆ ਹੋਇਆ ਹੈ ਨਾ ? 'ਸਰਵਭਿਤਮ ਬ੍ਰਹਮਮ' ਸੱਪ ਵੀ ਨਰਾਇਣ ਹੈ । ਬ੍ਰਾਹਮਣ ਵੀ ਈਸ਼ਵਰ ਹੈ ਅਤੇ ਚੰਡਾਲ ਵੀ । ਫਿਰ ਤਾਂ ਇਕ ਜੀਵ ਦਾ ਦੂਸਰੇ ਜੀਵ ਨੂੰ ਆਪਣੇ ਤੋਂ ਨੀਵਾਂ ਮੰਨਣਾ ਅਗਿਆਨ ਦੀ ਨਿਸਾਨੀ ਹੈ । ਇਸ ਤਰ੍ਹਾਂ ਊਚ-ਨੀਚ ਦੇ ਭੇਦ ਦੀ ਨਜਰ ਰੱਖਣ ਵਾਲੇ ਕਦੇ ਵੀ ਦੁੱਖਾਂ ਤੋਂ ਛੁਟਕਾਰਾ ਨਹੀਂ ਪਾ ਸਕਣਗੇ । ਜਿੱਥੇ ਭੇਦ-ਭਾਵ ਹੈ ਉਥੇ ਡਰ ਹੈ, ਆਫਤ ਹੈ, ਮੌਤ ਹੈ । ਸਾਰੇ ਭੇਦ-ਭਾਵਾ ਤੋਂ ਮੁਕਤ ਰਹਿਣਾ ਹੀ ਗਿਆਨ ਹੈ । ਉਹੀ ਮੁਕਤੀ ਹੈ । (ਭਾਰਤਿਯਾਰ ਨੇ ਗੀਤਾ ਦਾ ਅਨੁਵਾਦ ਕੀਤਾ ਹੈ ਅਤੇ ਸੁੰਦਰ ਭੂਮਿਕਾ ਵੀ ਲਿਖੀ ਹੈ । ਉਸੇ ਦਾ ਹੀ ਇਕ ਹਿੱਸਾ ਇੱਥੇ ਦਿਤਾ ਗਿਆ ਹੈ ।)

## ਚੰਦ੍ਰਿਕਾ ਦੀ ਕਥਾ

### ਭੂਚਾਲ

ਪੋਤਿਕੈ ਪਹਾੜ ਦੀ ਬੁਕਲ ਵਿਚ ਵੇਲਾਨਗੁਡੀ ਨਾਮੀ ਸੁੰਦਰ ਪਿੰਡ ਵਸਿਆ ਹੋਇਆ ਹੈ । ਪਿੰਡ ਨਾਲ ਲੱਗਦੀ ਇਕ ਛੋਟੀ ਨਦੀ ਵੱਗਦੀ ਹੈ । ਚਾਰੇ ਪਾਸੇ ਜਿਧਰ ਵੀ ਨਜਰ ਮਾਰੀਏ ਪਹਾੜੀਆਂ ਅਤੇ ਹਰੇ ਭਰੇ ਟਿੱਲੇ ਨਜਰ ਆਉਂਦੇ ਹਨ । ਸਾਰਾ ਪਿੰਡ ਸੰਘਣੇ ਬਾਗ਼-ਬਗੀਚਿਆਂ ਨਾਲ ਘਿਰਿਆ ਹੋਇਆ ਹੈ । ਸੂਰਜ ਦੇ ਉਦੇ ਹੋਣ ਤੋਂ ਡੁੱਬਣ ਤਕ ਭਾਂਤ ਭਾਂਤ ਦੇ ਪੰਛੀਆਂ ਦੀ ਮਿੱਠੀ ਆਵਾਜ਼ ਗੂੰਜਦੀ ਰਹਿੰਦੀ ਹੈ ।

ਇਸ ਪਿੰਡ ਵਿਚ ਵਾਦੀ ਤੋਂ ਜ਼ਰਾ ਹਟਵਾਂ ਪੱਛਮ ਵਾਲੇ ਪਾਸੇ, ਨਦੀ ਦੇ ਨੇੜੇ ਬ੍ਰਾਹਮਣਾਂ ਦਾ ਮਹੱਲਾ ਸੀ । ਉਸ ਮੁਹੱਲੇ ਦੇ ਬੱਚਿਆ ਦੀ ਆਵਾਜ਼ ਸ਼ਾਇਦ ਚਹਿਕਦੇ

ਪੰਛੀਆਂ ਦੀ ਮਿੱਠੀ ਆਵਾਜ਼ ਵਿਚ ਪੱਕਣ ਕਰ ਕੇ ਬੜੀ ਮਿੱਠੀ ਅਤੇ ਸੁਰੀਲੀ ਸੀ। ਉਹ ਬੱਚੇ ਅਤੇ ਖਾਸ ਕਰ ਕੇ ਕੁੜੀਆਂ ਸਾਡੇ ਵਾਂਗ ਹੀ ਤਮਿਲ ਬੋਲਣ ਵਾਲੀਆਂ ਸਨ ਪਰ ਫਿਰ ਵੀ ਉਹ ਇਸ ਭਾਸ਼ਾ ਨੂੰ ਇਨੀ ਮਿੱਠੀ ਅਤੇ ਸੁਰੀਲੀ ਆਵਾਜ਼ ਵਿਚ ਬੋਲਦੀਆਂ ਸਨ ਜਿਵੇਂ ਕੋਇਲ ਗਾਉਂਦੀ ਹੋਵੇ, ਤੋਤੇ ਚਹਿਕਦੇ ਹੋਣ, ਚਿੜੀਆਂ ਕਲੋਲ ਕਰਦੀਆਂ ਹੋਣ।

ਉਸ ਮੁਹੱਲੇ ਵਿਚ ਪੂਰਬ ਵੱਲ ਇਕ ਕ੍ਰਿਸ਼ਨ ਦਾ ਮੰਦਰ ਸੀ। ਮੰਦਰ ਦੇ ਸਾਹਮਣੇ ਹਰੇ ਭਰੇ ਘਾਹ ਨਾਲ ਲਹਿਰਾਉਂਦਾ ਮੈਦਾਨ ਸੀ ਜਿਸ ਵਿਚ ਗਊਆਂ, ਬੈਲ ਅਤੇ ਕੁਝ ਕੁ ਗਧੇ ਚਰਦੇ ਰਹਿੰਦੇ। ਕੁਝ ਕੁ ਗਊਆਂ ਕ੍ਰਿਸ਼ਨ ਦੇ ਮੰਦਰ ਦੇ ਸਾਹਮਣੇ ਬੈਠੀਆ ਇਸ ਤਰ੍ਹਾਂ ਜੁਗਾਲੀ ਕਰਦੀਆ ਰਹਿੰਦੀਆਂ ਜਿਵੇਂ ਰੱਬ ਨੂੰ ਯਾਦ ਕਰ ਰਹੀਆਂ ਹੋਣ। ਕਾਂ ਆ ਕੇ ਉਨ੍ਹਾ ਉਪਰ ਬੈਠ ਜਾਂਦੇ ਅਤੇ ਬੜੇ ਮਜੇ ਨਾਲ ਉਨ੍ਹਾਂ ਦੇ ਸਰੀਰ ਤੇ ਲੱਗੇ ਕੀੜਿਆਂ ਉਪਰ ਚੁੰਝਾ ਮਾਰ ਮਾਰ ਕੇ ਉਨ੍ਹਾ ਨੂੰ ਮਿੱਠੀ ਪੀੜ ਦਾ ਅਨੁਭਵ ਕਰਾਉਂਦੇ। ਕਦੀ ਕਦੀ ਅੱਖਾਂ ਦੀਆਂ ਗਿੱਨੀਆਂ ਉਪਰ ਚੁੰਝਾ ਮਾਰਨ ਦਾ ਅਭਿਨੈ ਕਰ ਕੇ ਗਊਆ ਦਾ ਮਨੋਰੰਜਨ ਕਰਾਉਂਦੇ ਰਹਿੰਦੇ। ਦਰੱਖਤਾਂ ਦੀਆ ਟਹਿਣੀਆਂ ਤੇ ਬੈਠੀਆਂ ਚਿੜੀਆਂ ਇਹ ਸਾਰਾ ਕੁਝ ਵੇਖ ਕੇ ਹੈਰਾਨ ਹੁੰਦੀਆ ਰਹਿੰਦੀਆਂ।

ਵੇਲਾਨਗੁਡੀ ਬ੍ਰਾਹਮਣਾਂ ਦਾ ਉਹ ਮਹੱਲਾ ਸਾਤੀ, ਸੁੰਦਰਤਾ ਅਤੇ ਪਿਆਰ ਦਾ ਮੂਰਤੀਮਾਨ ਰੂਪ ਬਣਿਆ ਸੀ। ਮੁਹੱਲੇ ਦੀਆਂ ਜਨਾਨੀਆ ਬੜੀਆਂ ਸੋਹਣੀਆ ਸਨ। ਮਰਦ ਸਰੀਫ ਅਤੇ ਗੁਣਵਾਨ ਸਨ ਪਰ ਉਨ੍ਹਾ ਵਿਚੋਂ ਬਹੁਤੇ ਲੋਕ ਗਰੀਬ ਸਨ। ਹਰ ਕਿਸੇ ਕੋਲ ਆਪਣੇ ਪਿਉ ਦਾਦੇ ਦੀ ਜਾਇਦਾਦ ਦੇ ਰੂਪ ਵਿਚ ਥੋੜ੍ਹੇ ਬਹੁਤੇ ਬਾਗ਼, ਬਗੀਚੇ, ਜਮੀਨ ਆਦਿ ਜਰੂਰ ਸੀ। ਪਰ ਉਨ੍ਹਾਂ ਤੋਂ ਜੋ ਕੁਝ ਵੀ ਮਿਲਦਾ ਸੀ ਉਹ ਢਿੱਡ ਭਰ ਕੇ ਖਾਣਾ ਖਾਣ ਲਈ ਕਾਫੀ ਨਹੀਂ ਸੀ। ਇਸੇ ਗਿਣੀ-ਮਿਣੀ ਆਮਦਨ ਨਾਲ ਹੀ ਧੋਤੀ, ਕਪੜੇ, ਸਾੜੀ, ਚੋਲੀ, ਲਹਿੰਗੇ, ਮੁੰਡਣ, ਜਨੇਊ, ਵਿਆਹ ਆਦਿ ਸੁਭ ਕਾਰਜ, ਗੌਣੇ, ਤਿੱਥ-ਤਿਉਹਾਰ, ਉਤਸਵ, ਜਲਸੇ, ਇਸ ਤਰ੍ਹਾਂ ਕੁਝ ਨਾ ਕੁਝ ਖਰਚ ਲਗਾਤਾਰ ਸੰਭਾਲਣਾ ਪੈਂਦਾ ਸੀ। ਨਤੀਜੇ ਵਜੋਂ ਉਸ ਮੁਹੱਲੇ ਦੇ ਲੋਕਾਂ ਦੇ ਬਾਗ਼, ਬਗ਼ੀਚੇ, ਜਮੀਨ, ਜਾਇਦਾਦ ਆਦਿ ਦਿਨੋਂ ਦਿਨ ਘੱਟਦੇ ਰਹੇ। ਵਿਚਾਰੇ ਦੁੱਖੀ ਬਣੇ ਰਹੇ। ਪਰ ਘਰ ਦੇ ਬਜੁਰਗਾ ਦੀ ਇਸ ਮਾਨਸਿਕ ਹਾਲਤ ਨੂੰ ਨਾ ਬੱਚੇ ਜਾਣਦੇ ਸਨ ਅਤੇ ਨਾ ਹੀ ਪਸੂ-ਪੰਛੀ। ਮੰਦਰ ਦੇ ਸਾਹਮਣੇ ਵਾਲੇ ਮੈਦਾਨ ਵਿਚ ਲਹਿਰਾਉਂਦੀ ਹਰਿਆਲੀ ਵਿਚ ਚਰਨ ਵਾਲੀਆਂ ਗਊਆਂ ਤੇ ਗਧੇ ਵੀ ਨਹੀਂ ਜਾਣਦੇ ਸਨ। ਇਹ ਸਾਰੇ ਹਮੇਸਾਂ ਖੁਸੀ ਨਾਲ ਸੋਰ ਮਚਾਉਂਦੇ, ਗਾਂਦੇ-ਵਜਾਂਦੇ, ਆਨੰਦ ਮਾਣਦੇ ਰਹਿੰਦੇ ਸਨ।

ਇਸ ਮਹੱਲੇ ਦੇ ਬ੍ਰਾਹਮਣਾਂ ਵਿਚ ਇਕ ਬੰਦਾ ਸਭ ਤੋਂ ਵੱਧ ਗਰੀਬ ਸੀ। ਉਸ ਦਾ ਨਾਮ ਮਹਾਲਿੰਗ ਅੱਯਰ ਸੀ। ਉਸ ਦਾ ਪਰਿਵਾਰ ਸਭ ਤੋਂ ਵੱਡਾ ਸੀ ਪਰ ਮਕਾਨ

ਸਭ ਤੋਂ ਛੋਟਾ। ਬੁੱਢੇ ਮਾਂ-ਪਿਉ, ਇਕ ਵਿਧਵਾ ਭੈਣ, ਤੀਹ ਸਾਲ ਦੀ ਪਤਨੀ, ਪੰਜ ਧੀਆਂ, ਇਹ ਉਸ ਦਾ ਪਰਿਵਾਰ ਸੀ, ਹੁਣ ਅੱਠਵਾਂ ਬੱਚਾ ਹੋਣ ਵਾਲਾ ਸੀ।

ਇਨ੍ਹਾਂ ਲੋਕਾਂ ਦਾ ਢਿੱਡ ਕਿਵੇਂ ਭਰਿਆ ਜਾਵੇ? ਪਿਉ-ਦਾਦੇ ਦੀ ਜਾਇਦਾਦ ਦੇ ਤੌਰ ਤੇ ਮਹਾਲਿੰਗ ਅੱਯਰ ਕੋਲ ਕੁਝ ਵੀ ਨਹੀਂ ਸੀ। ਪਰਿਵਾਰ ਨੂੰ ਪਾਲਣ ਲਈ, ਕਮਾਉਣ ਲਈ ਜੁਆਨੀ ਦੀ ਉਮੰਗ, ਉਤਸ਼ਾਹ ਅਤੇ ਆਤਮ ਵਿਸ਼ਵਾਸ ਉਸ ਦਾ ਸਾਥ ਛੱਡ ਚੁਕੇ ਸਨ। ਉਨ੍ਹਾਂ ਦੀ ਉਮਰ ਚਾਲ੍ਹੀ ਸਾਲ ਤੋਂ ਵੱਧ ਨਹੀਂ ਸੀ। ਪਰ ਬੱਚਿਆਂ ਦੀ ਵੱਧਦੀ ਗਿਣਤੀ, ਪਤਨੀ ਦੇ ਉਲ੍ਹਾਮੇ, ਬੁੱਢੇ ਮਾਂ-ਪਿਉ ਦੀਆਂ ਬਿਮਾਰੀਆ, ਵਿਧਵਾ ਭੈਣ ਦੀ ਜਵਾਨੀ ਆਦਿ ਦੁੱਖਾਂ ਨਾਲ ਮਹਾਲਿੰਗ ਅੱਯਰ ਦੀ ਘਬਰਾਹਟ ਇੰਨੀ ਵੱਧ ਗਈ ਕਿ ਉਸ ਦੇ ਸਿਰ ਦੇ ਵਾਲ ਇਕਦਮ ਚਿੱਟੇ ਹੋ ਗਏ ਸਨ, ਕਮਰ ਝੁਕ ਗਈ ਸੀ, ਸਰੀਰ ਸੁਕ ਕੇ ਕੰਡਾ ਹੋ ਗਿਆ ਸੀ। ਪਿਚਕੀਆਂ ਗਲ੍ਹਾਂ, ਅੰਦਰ ਵਲ ਧਸੀਆ ਅੱਖਾਂ; ਜੁਆਨੀ ਦੀ ਮਸਤੀ ਵਿਚ, ਸਿੰਗਾਰ ਦੇ ਅਤਿ ਭੋਗ ਤੋਂ ਮਿਲੀ ਗਰਮੀ ਦੀ ਬਿਮਾਰੀ ਦੇ ਨਿਸਾਨ ਕੰਡ, ਮੋਢੇ ਅਤੇ ਚਿਹਰੇ ਉਪਰ ਵਿਦਮਾਨ ਸਨ।

ਮਾਘ ਮਹੀਨੇ ਦੀ ਰਾਤ ਸੀ। ਅਸਮਾਨ ਉਪਰ ਹਨੇਰਾ ਘੁਪ ਛਾਇਆ ਹੋਇਆ ਸੀ। ਤਾਰੇ ਵੀ ਕਿਧਰੇ ਨਜਰ ਨਹੀਂ ਸਨ ਆਉਂਦੇ। ਸਾਰੇ ਪਿੰਡ ਵਾਲੇ ਆਪੋ ਆਪਣੇ ਘਰਾਂ ਵਿਚ ਵੜ ਗਏ ਸਨ। ਬਾਹਰ ਮੋਹਲੇਧਾਰ ਮੀਂਹ ਅਤੇ ਤੂਫ਼ਾਨੀ ਹਵਾ ਡਰਾਉਣਾ ਰੂਪ ਅਖਤਿਆਰ ਕਰ ਚੁਕੇ ਸਨ। ਹਰ ਪਲ ਦੋ ਪਲ ਬਾਅਦ ਇਸ ਤਰ੍ਹਾਂ ਦੀ ਡਰਾ-ਉਣੀ ਗਰਜਣ ਦੀ ਆਵਾਜ਼ ਸੁਣਾਈ ਦਿੰਦੀ ਕਿ ਜਿਵੇਂ ਦੁਨੀਆ ਚੂਰ ਚੂਰ ਹੋ ਜਾਵੇਗੀ। ਕਿਧਰੇ ਦਰੱਖਤਾਂ ਦੇ ਟੁੱਟ ਟੁੱਟ ਕੇ ਡਿੱਗਣ ਦੀਆਂ ਆਵਾਜ਼ਾਂ ਆਉਂਦੀਆ ਤਾਂ ਇਸ ਤਰ੍ਹਾਂ ਮਹਿਸੂਸ ਹੁੰਦਾ ਜਿਵੇਂ ਸਾਰੇ ਬਾਗ਼-ਬਗ਼ੀਚੇ ਖਿੰਡਰ ਪੁੰਡਰ ਰਹੇ ਹੋਣ। ਜਿਵੇਂ ਆਲੇ-ਦੁਆਲੇ ਦੇ ਉੱਚੇ ਪਹਾੜ ਇਕ ਦੂਸਰੇ ਨਾਲ ਟਕਰਾ ਰਹੇ ਹੋਣ। ਇਹੋ ਜਿਹੀਆ ਡਰਾਣੀਆਂ ਅਵਾਜ਼ਾਂ ਆ ਰਹੀਆਂ ਸਨ।

ਡਰ ਕੇ ਘਰ ਵਿਚ ਵੜੇ ਲੋਕਾਂ ਨੇ ਆਪੋ ਆਪਣੇ ਮਨਾ ਵਿਚ ਇਹ ਨਿਸ਼ਚਾ ਕਰ ਲਿਆ ਕਿ ਅੱਜ ਪਰਲੋ ਆ ਗਈ ਹੈ ਅਤੇ ਦੁਨੀਆਂ ਦਾ ਖਾਤਮਾ ਹੋਣ ਵਾਲਾ ਹੈ। ਬਾਲ ਬੱਚੇ ਡਰ ਕੇ ਚੀਕਾਂ ਮਾਰਨ ਲੱਗ ਪਏ। ਜਨਾਨੀਆਂ ਘਬਰਾ ਗਈਆਂ। ਮਰਦਾਂ ਦੀਆਂ ਸਿਸਕੀਆਂ ਸੁਣਾਈ ਦਿਤੀਆਂ। ਤੂਫਾਨ ਦੀ ਭਿਆਨਕਤਾ ਵੱਧਦੀ ਜਾ ਰਹੀ ਸੀ।

ਅਚਾਨਕ ਧਰਤੀ ਬਿਲਕੁਲ ਹਿਲ ਗਈ। ਭੂਚਾਲ ਆ ਗਿਆ। ਉਸ ਮਹੱਲੇ ਦੇ ਬਹੁਤੇ ਮਕਾਨ ਪੁਰਾਣੇ ਸਨ। ਉਨ੍ਹਾਂ ਵਿਚੋਂ ਇਕ ਵੀ ਠੀਕ ਨਾ ਰਿਹਾ। ਸਾਰੇ ਦੇ ਸਾਰੇ ਮਕਾਨ ਢਹਿ ਢੇਰੀ ਹੋ ਗਏ। ਉਨ੍ਹਾਂ ਵਿਚ ਜਿੰਨੇ ਵੀ ਲੋਕ ਸਨ ਸਾਰੇ ਦੇ ਸਾਰੇ ਮਰ ਗਏ।

ਮਹਾਲਿੰਗ ਦੇ ਮਕਾਨ ਵਿਚ ਬਾਹਰਲੇ ਦਰਵਾਜ਼ੇ ਦੇ ਨੇੜੇ ਕਰ ਕੇ ਇਕ ਛੋਟੀ

ਜਿਹੀ ਕੋਠੜੀ ਸੀ । ਬਸ ਇਸ ਵੇਲੇ ਸਿਰਫ਼ ਉਹੀ ਖੜੀ ਸੀ । ਘਰ ਦੇ ਸਾਰੇ ਲੋਕ ਮਹਾਲਿੰਗ ਅੱਯਰ, ਉਸ ਦੇ ਬੁੱਢੇ ਮਾਂ-ਪਿਉ, ਉਨ੍ਹਾਂ ਦੀਆਂ ਪੰਜ ਧੀਆਂ ਆਦਿ ਜੋ ਇਕੋ ਥਾਂ ਤੇ ਇਕੱਠੇ ਸਨ, ਟੁੱਟੀਆਂ ਦੀਵਾਰਾਂ ਦੇ ਮਲਬੇ ਹੇਠਾਂ ਦਬ ਕੇ ਮਰ ਗਏ । ਬਾਹਰ ਵਾਲੀ ਕੋਠੜੀ ਵਿਚ ਮਹਾਲਿੰਗ ਅੱਯਰ ਦੀ ਪਤਨੀ ਨੂੰ ਜੰਮਣ-ਪੀੜਾਂ ਹੋ ਰਹੀਆਂ ਸਨ । ਉਨ੍ਹਾਂ ਦੀ ਵਿਧਵਾ ਭੈਣ ਵੀ ਉਸ ਦੇ ਨਾਲ ਹੀ ਸੀ ।

ਰਾਤੀਂ ਸਤ ਵਜੇ ਜਿਹੜਾ ਮੀਂਹ ਤੇ ਹਨੇਰੀ ਸ਼ੁਰੂ ਹੋਈ ਸੀ ਉਹ ਸਵੇਰ ਦੇ ਲੱਗਭਗ ਚਾਰ ਵਜੇ ਜ਼ਬਰਦਸਤ ਭੂਚਾਲ ਨਾਲ ਬੰਦ ਹੋਈ ਅਤੇ ਘੰਟੇ ਵਿਚ ਹੀ ਸਾਰਾ ਸੰਸਾਰ ਪਹਿਲਾਂ ਵਾਂਗ ਸ਼ਾਂਤ ਹੋ ਗਿਆ । ਅਗਲੇ ਦਿਨ ਪਹੁ ਫੁਟਾਲਾ ਹੋਇਆ । ਵਿਧਵਾ ਭੈਣ ਕੋਠੜੀ ਵਿਚੋਂ ਬਾਹਰ ਨਿਕਲੀ ਤਾਂ ਉਸ ਨੇ ਦੇਖਿਆ ਕਿ ਸਾਰੇ ਘਰ ਢਹਿ ਚੁਕੇ ਹਨ । ਜਿਧਰ ਵੀ ਨਜ਼ਰ ਮਾਰੀ ਮਨੁੱਖੀ ਲਾਸ਼ਾਂ ਅਤੇ ਪਸ਼ੂ-ਪੰਛੀਆਂ ਦੇ ਮਰੇ ਹੋਏ ਸਰੀਰ ਪਏ ਸਨ । ਉਸ ਨੂੰ ਪੂਰੇ ਪਿੰਡ ਵੱਲ ਵੇਖਣ ਦੀ ਵਿਹਲ ਕਿੱਥੇ ਸੀ ? ਉਸ ਦੀ ਨਜ਼ਰ ਸਿਰਫ਼ ਉਨ੍ਹਾਂ ਲਾਸ਼ਾ ਉਪਰ ਹੀ ਪਈ ਜਿਹੜੀਆਂ ਹਵਾ ਤੇ ਪਾਣੀ ਦੀ ਲਪੇਟ ਵਿਚ ਆ ਕੇ ਗਲੀ ਵਿਚ ਆ ਪਹੁੰਚੀਆਂ ਸਨ । ਟੁੱਟੇ ਘਰਾਂ ਦੇ ਖੰਡਰਾਂ ਵਿਚ ਪਏ ਲੋਕਾਂ ਨੂੰ ਅਤੇ ਉਨ੍ਹਾਂ ਦੀਆਂ ਲਾਸ਼ਾਂ ਨੂੰ ਉਹ ਨਾ ਦੇਖ ਸਕੀ । ਪਰ ਉਸ ਤੋਂ ਇਹ ਗੱਲ ਵੀ ਲੁਕੀ ਨਾ ਰਹੀ ਕਿ ਸਾਰੇ ਘਰ ਵਿਚੋਂ ਕੋਈ ਵੀ ਜੀਊਂਦਾ ਨਹੀਂ ਬਚਿਆ । ਇਸ ਤੋਂ ਉਸ ਨੇ ਸਾਰੇ ਪਿੰਡ ਦੀ ਹਾਲਤ ਦਾ ਅੰਦਾਜ਼ਾ ਲਗਾ ਲਿਆ । ਗਲੀ-ਗੁਆਂਢ ਕੋਈ ਨਜ਼ਰ ਨਾ ਆਇਆ । ਸਾਰਾ ਪਿੰਡ ਉਜਾੜ ਵਾਂਗ ਲੱਗ ਰਿਹਾ ਸੀ ।

ਪਿਛਲੀ ਰਾਤ ਦੀਆਂ ਭਿਆਨਕ ਤੇ ਡਰਾਉਣੀਆਂ ਗੱਲਾਂ ਯਾਦ ਆਉਣ ਲੱਗੀਆਂ । ਧਰਤੀ ਦੇ ਹਿਲਦਿਆਂ ਹੀ ਮਹਾਲਿੰਗ ਅੱਯਰ ਦੇ ਬੁੱਢੇ ਪਿਤਾ ਜੀ ਚੀਕੇ—"ਹਾਇ ! ਧਰਤੀ ਹਿਲ ਰਹੀ ਹੈ ! ਭੂਚਾਲ ਆ ਗਿਆ ਹੈ । ਆਉ ਅਸੀਂ ਸਾਰੇ ਬਾਹਰਲੀ ਕੋਠੜੀ ਵਿਚ ਚਲੀਏ । ਮੈਨੂੰ ਉਥੇ ਲੈ ਜਾਵੋ ।" ਉਨ੍ਹਾਂ ਦੀ ਇਹ ਚੀਕ ਉਸ ਦੇ ਕੰਨਾ ਤਕ ਵੀ ਪਹੁੰਚੀ ਸੀ । ਇਸ ਤੋਂ ਬਾਅਦ ਦੀ ਕੋਈ ਗੱਲਬਾਤ ਉਸ ਨੇ ਨਹੀਂ ਸੀ ਸੁਣੀ । ਬਾਹਰਲੀ ਕੋਠੜੀ ਵਿਚ ਆਉਣ ਲਈ ਵਿਹੜੇ ਵਿਚੋਂ ਲੰਘ ਕੇ ਹੀ ਆਉਣਾ ਪੈਂਦਾ ਸੀ । ਘਰ ਦੇ ਅੰਦਰੋਂ ਹੀ ਕੋਠੜੀ ਤੱਕ ਨਹੀਂ ਸੀ ਪਹੁੰਚਿਆ ਜਾ ਸਕਦਾ । ਫਿਰ ਵੀ ਮਹਾਲਿੰਗ ਅੱਯਰ ਦੇ ਪਿਤਾ ਦੀਆਂ ਚੀਕਾਂ ਦੀ ਆਵਾਜ਼ ਭੂਚਾਲ ਦੇ ਸ਼ੋਰ ਨੂੰ ਚੀਰਦੀ ਹੋਈ ਇਕ ਛੋਟੀ ਜਿਹੀ ਬਾਰੀ ਰਾਹੀਂ ਉਸ ਦੇ ਕੰਨਾਂ ਤਕ ਪਹੁੰਚੀ ਸੀ ।

ਉਸ ਨੂੰ ਇਹ ਤਾਂ ਪਤਾ ਲੱਗ ਹੀ ਗਿਆ ਸੀ ਕਿ ਉਹ ਲੋਕ ਕੋਠੜੀ ਵਿਚ ਨਹੀਂ ਪਹੁੰਚ ਸਕਦੇ । ਕਿਉਂਕਿ ਕੋਠੜੀ ਤਕ ਪਹੁੰਚਣ ਲਈ ਵਿਹੜੇ ਵਿਚੋਂ ਹੋ ਕੇ ਹੀ ਆਉਣਾ ਪੈਂਦਾ ਸੀ ਅਤੇ ਇਸ ਤਰ੍ਹਾਂ ਕਰਨਾ ਇਕ ਅਸੰਭਵ ਜਿਹੀ ਗੱਲ ਸੀ । ਜੇ ਦਰਵਾਜ਼ਾ ਖੋਲ੍ਹ ਕੇ ਵਿਹੜੇ ਵਿਚ ਆਉਣ ਦੀ ਕੋਸ਼ਿਸ਼ ਕੀਤੀ ਜਾਏ ਤਾਂ ਵੀ ਜ਼ੋਰਦਾਰ ਮੀਂਹ ਅਤੇ

ਪਰਲੋ ਵਰਗੀ ਹਨੇਰੀ ਸਾਰੇ ਘਰ ਅੰਦਰ ਵੜ ਜਾਵੇਗੀ। ਉਹ ਸੋਚਣ ਲੱਗੀ ਕਿ ਸ਼ਾਇਦ ਇਸੇ ਗੱਲੋਂ ਡਰ ਕੇ ਹੀ ਉਹ ਲੋਕ ਦਰਵਾਜ਼ੇ ਵਿਚੋਂ ਬਾਹਰ ਨਹੀਂ ਨਿਕਲੇ ਹੋਣਗੇ। ਇਕ ਦੋ ਪਲਾਂ ਵਿਚ ਹੀ ਉਸ ਨੂੰ ਦੀਵਾਰਾਂ ਦੇ ਟੁੱਟਣ ਅਤੇ ਲੋਕਾਂ ਦੇ ਚੀਕਣ ਦੀਆਂ ਆਵਾਜ਼ਾਂ ਸੁਣਾਈ ਦਿਤੀਆਂ। ਸੋਚਿਆ ਕਿ ਸਾਰੇ ਦੇ ਸਾਰੇ ਮਰ ਗਏ ਹੋਣਗੇ। ਹੁਣ ਉਹ ਆਪਣੀ ਕੋਠੜੀ ਦੀਆਂ ਦੀਵਾਰਾਂ ਦੇ ਟੁੱਟਣ ਦੀ ਇੰਤਜਾਰ ਕਰਨ ਲੱਗੀ ਪਰ ਕੋਠੜੀ ਦੀਆਂ ਦੀਵਾਰਾਂ ਨਾ ਡਿੱਗੀਆਂ। ਫਿਰ ਧਰਤੀ ਦਾ ਕਾਂਬਾ ਰੁਕ ਗਿਆ। ਕੁਝ ਚਿਰ ਬਾਅਦ ਮੀਂਹ ਅਤੇ ਹਨੇਰੀ ਵੀ ਰੁਕ ਗਈ।

ਵਿਸ਼ਾਲਾਕਸ਼ੀ ਪਿਛਲੀ ਰਾਤ ਦੀਆਂ ਯਾਦਾਂ ਵਿਚ ਗੁਆਚੀ ਆਲੇ-ਦੁਆਲੇ ਟੁੱਟੇ ਮਕਾਨਾਂ ਦੀਆਂ ਡਿੱਗੀਆਂ ਦੀਵਾਰਾ ਤੇ ਦਰੱਖਤਾਂ ਆਦਿ ਨੂੰ ਵੇਖ ਰਹੀ ਸੀ ਕਿ ਕੋਠੜੀ ਵਿਚੋਂ ਨਵੇਂ ਜੰਮੇ ਬਾਲ ਦੇ ਰੋਣ ਦੀ ਆਵਾਜ਼ ਆਈ। ਉਹ ਦੌੜ ਕੇ ਗਈ ਤਾਂ ਵੇਖਿਆ ਕਿ ਗੋਮਤੀ ਭਰਜਾਈ ਨੇ ਇਕ ਬੱਚੀ ਨੂੰ ਜਨਮ ਦਿਤਾ ਹੈ।

ਵਿਸ਼ਾਲਾਕਸ਼ੀ ਅਜੇ ਬੱਚੇ ਦੀ ਦੇਖਭਾਲ ਵਿਚ ਹੀ ਰੁੱਝੀ ਹੋਈ ਸੀ ਕਿ ਗੋਮਤੀ ਮਰਨ ਵਾਲੀ ਹੋ ਗਈ। ਅਖ਼ੀਰਲਾ ਸਾਹ ਲੈਣ ਤੋਂ ਪਹਿਲਾ ਉਸ ਨੇ ਸਿਰਫ਼ ਇਹ ਹੀ ਕਿਹਾ ਸੀ—"ਸੁਣ! ਹੁਣ ਮੈਂ ਦੋ ਮਿੰਟ ਤੋਂ ਵੱਧ ਜੀਊਂਦੀ ਨਹੀਂ ਰਹਾਂਗੀ। ਮਰਨ ਤੋਂ ਪਹਿਲਾਂ ਤੈਨੂੰ ਇਕ ਦੋ ਗੱਲਾ ਕਹਿਣੀਆਂ ਚਾਹੁੰਦੀ ਹਾ। ਜਦੋਂ ਤਕ ਤੂੰ ਜੀਊਂਦੀ ਰਹੇਂ ਉਨ੍ਹਾ ਨੂੰ ਭੁੱਲ ਨਾ ਜਾਵੀਂ। ਪਹਿਲੀ ਗੱਲ ਤਾਂ ਇਹ ਹੈ ਕਿ ਤੂੰ ਦੂਸਰਾ ਵਿਆਹ ਕਰਵਾ ਲੈ। ਵਿਧਵਾ-ਵਿਆਹ ਚੰਗੀ ਗੱਲ ਹੈ। ਇਸਤਰੀਆਂ ਤੇ ਮਰਦ ਦੋਵੇਂ ਬਰਾਬਰ ਹਨ। ਇਸ ਲਈ ਇਸਤਰੀਆਂ ਮਰਦਾ ਦੀ ਗੁਲਾਮੀ ਕਰ ਕੇ, ਉਨ੍ਹਾਂ ਦੇ ਤਰਸ ਦੀਆ ਪਾਤਰ ਬਣ ਕੇ ਸਾਰੀ ਉਮਰ ਉਨ੍ਹਾਂ ਦੇ ਜ਼ੁਲਮਾਂ ਦਾ ਸ਼ਿਕਾਰ ਨਾ ਬਣੀਆਂ ਰਹਿਣ। ਨੀਚਤਾ ਨਾਲ ਭਰੇ ਮਰਦਾਂ ਦਾ ਪੱਖ ਪੂਰਨ ਵਾਲੇ ਸਾਸਤਰ ਜੋ ਸਿਰਫ ਆਪਣਾ ਸਵਾਰਥ ਪੂਰਾ ਕਰਨ ਦੇ ਖਿਆਲ ਨਾਲ ਬਣਾਏ ਗਏ ਹਨ ਉਨ੍ਹਾਂ ਨੂੰ ਫਾੜ ਕੇ ਅੱਗ ਵਿਚ ਸਾੜ ਦਿਉ। ਹਿੰਮਤ ਕਰ ਕੇ ਮਦਰਾਸ ਚਲੀ ਜਾ। ਉਥੇ ਵਿਧਵਾ ਜਨਾਨੀਆ ਲਈ ਜਿਹੜੀ ਸਭਾ ਹੈ ਉਸ ਦਾ ਪਤਾ ਲਗਾ ਕੇ ਉਨ੍ਹਾਂ ਰਾਹੀਂ ਆਪਣੇ ਲਈ ਇਕ ਚੰਗਾ ਜਿਹਾ ਵਰ ਢੂੰਡ ਲਵੀਂ। ਦੂਸਰੀ ਗੱਲ ਇਹ ਹੈ ਕਿ ਤੂੰ ਸਾਰੀ ਉਮਰ ਮੇਰੀ ਬੱਚੀ ਦੀ ਦੇਖ ਭਾਲ ਕਰੀਂ। ਹਾਂ! ਉਸ ਦਾ ਨਾਂ 'ਚੰਦ੍ਰਿਕਾ' ਰਖੀਂ।"

ਉਸ ਨੇ ਕਿਹਾ "ਠੀਕ ਹੈ।" ਬਸ ਇਸ ਤੋਂ ਬਾਅਦ ਗੋਮਤੀ ਦੀ ਜਾਨ ਨਿਕਲ ਗਈ।

(ਭਾਰਤੀ ਨੇ ਇਸ ਕਹਾਣੀ ਨੂੰ ਨਾਵਲਿਟ ਦਾ ਰੂਪ ਦੇਣਾ ਚਾਹਿਆ ਸੀ ਪਰ ਉਸ ਦੀ ਇੱਛਾ ਪੂਰੀ ਹੋਣ ਤੋਂ ਪਹਿਲਾਂ ਹੀ ਕਾਲ ਦੇਵਤੇ ਨੇ ਉਸ ਨੂੰ ਆਪਣੇ ਕੋਲ

ਬੁਲਾ ਲਿਆ। ਚੰਦ੍ਰਿਕਾ ਦੀ ਕਥਾ ਦੇ ਅਖੀਰਲੇ ਕੁਝ ਕੁ ਅਧਿਆਇ ਬਾਕੀ ਰਹਿ ਗਏ। ਇਥੇ ਉਸ ਨਾਵਲਿਟ ਦਾ ਪਹਿਲਾ ਅਧਿਆਇ ਹੀ ਦਿਤਾ ਗਿਆ ਹੈ।)

## ਵੇਦਕਾਲ ਦੇ ਰਿਸ਼ੀਆਂ ਦੀ ਕਥਾ[1]

ਕਾਸੀ ਵਿਸਵ ਵਿਦਿਆਲੇ ਦਾ ਨੀਂਹ ਪੱਥਰ ਰਖਣ ਵੇਲੇ ਕਈ ਵਿਦਵਾਨਾ ਨੇ ਭਾਸਣ ਦਿਤੇ। ਇਨ੍ਹਾ ਵਿਚ ਨਵੀਨ ਸਾਸਤਰ ਦੇ ਵਿਦਵਾਨਾਂ ਦੇ ਮੁੱਖੀ ਸ੍ਰੀ ਜਗਦੀਸ ਚੰਦਰ ਬੋਸ ਦਾ ਭਾਸਣ ਮਹੱਤਵਪੂਰਣ ਹੈ।

"ਲੌਕਿਕ ਸ਼ਾਸਤਰਾ ਅਰਥਾਤ ਭੌਤਿਕ ਸਾਸਤਰਾਂ ਦੀ ਖੋਜ ਵਿਚ ਭਾਰਤ ਦੇਸ ਨੂੰ ਸਿਰਮੌਰ ਬਣਾਈ ਰਖਣਾ ਸਾਡਾ ਫਰਜ ਹੈ" ਇਸ ਗੱਲ ਉਪਰ ਚਾਨਣਾ ਪਾਉਂਦਿਆਂ ਅਖੀਰ ਵਿਚ ਉਨ੍ਹਾ ਨੇ ਕਿਹਾ—ਹਿੰਦੂ ਸਭਿਅਤਾ ਅਤੇ ਸੰਸਕ੍ਰਿਤੀ ਵਿਚ ਇਕ ਅਲੌਕਿਕ ਸਕਤੀ ਹੈ। ਸਮੇਂ ਦੀ ਚਾਲ ਨੇ ਸਾਰੀ ਦੁਨੀਆ ਵਿਚ ਉਥਲ ਪੁਥਲ ਮਚਾ ਦੇਣ ਵਾਲੀਆਂ ਤਬਦੀਲੀਆਂ ਕੀਤੀਆਂ ਹਨ। ਪਰ ਸਾਡੀ ਸਭਿਅਤਾ ਆਪਣੀ ਅਲੌਕਿਕ ਸਕਤੀ ਨਾਲ ਇਨ੍ਹਾਂ ਦਾ ਸਾਹਮਣਾ ਕਰਦੀ ਆ ਰਹੀ ਹੈ। ਨੀਲ ਨਦੀ ਦੇ ਕੰਢੇ, ਅਸੀਰੀਆ ਦੇਸ਼ ਵਿਚ ਅਤੇ ਪਾਪਿਲੋਨੀਆਂ ਜਿਹੜੀਆ ਮਹਾਨ ਸਭਿਅਤਾਵਾਂ ਹਜ਼ਾਰਾਂ ਸਾਲ ਪਹਿਲਾਂ ਵਿਕਸਿਤ ਹੋ ਕੇ ਬਦਲਦੀਆਂ ਅਤੇ ਮਿਟਦੀਆਂ ਰਹੀਆਂ, ਉਨ੍ਹਾਂ ਸਾਰੀਆਂ ਤਬਦੀਲੀਆ ਨੂੰ ਸਾਡੀ ਸਭਿਅਤਾ ਵੇਖਦੀ ਰਹੀ। ਉਨ੍ਹਾ ਦਿਨਾਂ ਵਿਚ ਵੀ ਭਾਰਤ ਮਾਤਾ ਨੂੰ ਆਪਣੀ ਸਦੀਵਤਾ ਉਪਰ ਅਟੱਲ ਵਿਸਵਾਸ ਸੀ ਅਤੇ ਅਜ ਵੀ ਉਸਦੀ ਸੁੰਦਰਤਾ ਸਦੀਵੀ ਹੈ। ਉਸ ਨੂੰ ਇਸ ਗੱਲ ਉਪਰ ਵੀ ਪੂਰਾ ਵਿਸਵਾਸ਼ ਹੈ ਕਿ ਆਉਣ ਵਾਲੇ ਸਮੇਂ ਵਿਚ ਵੀ ਇਹ ਸੁੰਦਰਤਾ ਅਤੇ ਸਦੀਵਤਾ ਕਾਇਮ ਰਹੇਗੀ।

ਨਵੀਨ ਵਿਗਿਆਨ ਰੂਪੀ ਵਿਦਿਆ ਦੇ ਪਰਬਤ ਉਪਰ ਜੋਤ ਵਾਂਗ ਰੌਸ਼ਨੀ ਦੀਆਂ ਕਿਰਨਾਂ ਖਿਲੇਰਨ ਵਾਲੇ ਸ੍ਰੀਮਾਨ ਜਗਦੀਸ਼ ਚੰਦਰ ਬੋਸ ਦੇ ਇਹ ਸਬਦ ਸਿਰਫ ਲੋਕਾਚਾਰ ਨਹੀਂ ਹਨ। ਇਹ ਨਿਆਂਇਕ ਹੀ ਹੋਵੇਗਾ ਜੇ ਅਸੀਂ ਮੱਧਕਾਲੀ ਯੁਗ ਦੇ ਮੂਰਖਤਾ ਭਰੇ ਵਿਚਾਰਾਂ ਨੂੰ ਆਪਣੇ ਵੱਡਪਣ ਮੰਨ ਕੇ ਡੀਂਗਾਂ ਮਾਰਨ ਵਾਲਿਆਂ ਵੱਲ ਧਿਆਨ ਹੀ ਨਾ ਦੇਈਏ। ਇਸ ਤੋਂ ਇਲਾਵਾ ਸਾਨੂੰ ਜਗਦੀਸ ਚੰਦਰ ਬੋਸ ਨੇ ਜੋ ਕਿਹਾ ਹੈ ਉਸ ਨੂੰ ਆਦਰ ਅਤੇ ਸਤਿਕਾਰ ਨਾਲ ਪ੍ਰਵਾਨ ਕਰ ਲੈਣਾ ਚਾਹੀਦਾ ਹੈ। ਮੱਧਕਾਲ

1. ਇਥੇ ਸਿਰਫ ਭੂਮਿਕਾ ਹੀ ਦਿਤੀ ਗਈ ਹੈ।

ਵਿਚ ਮਿਥਿਆ ਪੂਰਣ ਬਕਵਾਸਬਾਜ਼ੀ, ਨਿਰਾਸ਼ਾ ਅਤੇ ਉਦਾਸੀ ਨੇ ਜਿਹੜੇ ਕੂੜੇ ਕਰਕਟ ਦੇ ਢੇਰ ਲਗਾਏ ਸਨ, ਸਾਡਾ ਦੇਸ਼ ਉਨ੍ਹਾਂ ਦੇ ਭਾਰ ਹੇਠ ਦੱਬਿਆ ਪਿਆ ਸੀ। ਭਾਰਤ ਮਾਤਾ ਡੂੰਘੀ ਨੀਂਦ ਸੁੱਤੀ ਪਈ ਸੀ। ਹੁਣ ਤਾਂ ਉਨ੍ਹਾ ਕੂੜੇ ਦੇ ਢੇਰਾ ਹੇਠੋਂ ਨਿਕਲ ਕੇ ਧੀਰਜ ਤੇ ਸਹਿਜ ਰੂਪੀ ਪਵਿੱਤਰ ਗੰਗਾ ਵਿਚ ਨਹਾ ਕੇ ਸਾਡੀ ਭਾਰਤ ਕੌਮ ਆਪਣੇ ਗਗਨ ਮੰਡਲਾ ਉਪਰ ਉਦੇ ਹੁੰਦੇ ਸੂਰਜ ਦਾ ਸਨਮਾਨ ਕਰ ਰਹੀ ਹੈ ਅਤੇ ਉਸ ਨੂੰ ਨਮਸਕਾਰ ਕਰ ਰਹੀ ਹੈ।

ਜਿਨ੍ਹਾਂ ਨੇ ਇਸ ਅਮਰ ਜੀਵੰਤ ਹਿੰਦੂ ਸੰਸਕ੍ਰਿਤ ਰੂਪੀ ਕਲਮ ਰੁੱਖ ਦਾ ਬੀਜ ਬੀਜਿਆ ਸੀ ਉਹ ਸਾਡੇ ਵੇਦਕਾਲੀ ਰਿਸ਼ੀ ਹੀ ਸਨ। ਇਸ ਗੱਲ ਦਾ ਕੋਈ ਪ੍ਰਮਾਣਿਕ ਹਿਸਾਬ ਲਗਾਉਣ ਦਾ ਸਾਡੇ ਖੋਜੀਆ ਕੋਲ ਵੀ ਕੋਈ ਸਾਧਨ ਨਹੀਂ ਕਿ ਇਹ ਰਿਸ਼ੀ ਕਿੰਨੀਆਂ ਸਤਾਬਦੀਆਂ ਪਹਿਲਾਂ ਸਾਡੇ ਦੇਸ਼ ਵਿਚ ਬਿਰਾਜਮਾਨ ਸਨ। ਹਿਮਾਲਾ ਪਰਬਤ ਦਾ ਉਦਭਵ ਕਦੋਂ ਹੋਇਆ ? ਵੇਦ ਕਾਲੀ ਰਿਸ਼ੀ ਕਿਸ ਯੁਗ ਵਿਚ ਹੋਏ। ਇਨ੍ਹਾਂ ਗੱਲਾਂ ਨੂੰ ਕੌਣ ਜਾਣਦਾ ਹੈ ? ਇਨ੍ਹਾਂ ਗੱਲਾਂ ਨੂੰ ਕਿਵੇਂ ਦੱਸਿਆ ਜਾ ਸਕਦਾ ਹੈ ?

ਸ੍ਰੀ ਰਾਮਕ੍ਰਿਸ਼ਨ ਪਰਮਹੰਸ ਕਹਿੰਦੇ ਹਨ—"ਅਰਦਾਸ ਕਰਦਿਆ ਅਰਦਾਸ ਦਿਲ ਦੀ ਡੂੰਘਾਈ ਵਿਚੋਂ ਨਿਕਲਣੀ ਚਾਹੀਦੀ ਹੈ। ਕੁਝ ਕੁ ਦਿਨ ਸਬਰ ਕਰੋ ਤਾਂ ਮੇਰੀ ਮਾਤਾ ਜਗਤ ਅੰਬਿਕਾ ਤੁਹਾਡੀ ਅਰਦਾਸ ਪੂਰੀ ਕਰੇਗੀ।"

ਪਰਮਹੰਸ ਮਹਾਰਾਜ ਜੀ ਨੇ ਬਹੁਤ ਵਧੀਆ ਕਿਹਾ ਹੈ—ਦਿੱਲ ਦੀ ਡੂੰਘਾਈ ਵਿਚੋਂ ਨਿਕਲੀ ਅਰਦਾਸ ਨੂੰ 'ਮੰਤਰ' ਕਹਿੰਦੇ ਹਨ। ਮੰਤਰ ਦਾ ਫਲ ਜਰੂਰ ਮਿਲੇਗਾ। ਪਰ ਇਹ ਸਾਧਨਾ ਆਸਾਨ ਨਹੀਂ। ਦਿੱਲ ਦੀ ਡੂੰਘਾਈ ਦਾ ਕੋਈ ਅਖੀਰੀ ਪੜਾਅ ਨਹੀਂ, ਕੋਈ ਅੰਤ ਨਹੀਂ ਅਤੇ ਨਾ ਹੀ ਕੋਈ ਪਾਰਾਵਾਰ ਹੈ।

ਮਨੁੱਖ ਨੇ ਸਮੁੰਦਰ ਦੀ ਡੂੰਘਾਈ ਦਾ ਪਤਾ ਲਗਾ ਲਿਆ ਹੈ। ਫਿਰ ਵੀ ਨਿਰਾਸ਼ ਹੋਣ ਦੀ ਲੋੜ ਨਹੀਂ। ਹਰ ਬੰਦਾ ਆਪੋ ਆਪਣੇ ਦਿਲਾ ਦੇ ਸਮੁੰਦਰਾਂ ਦੀ ਡੂੰਘਾਈ ਵਿਚ ਜਾ ਕੇ ਅਨੋਖੀਆਂ ਚੀਜਾਂ ਪ੍ਰਾਪਤ ਕਰ ਸਕਦਾ ਹੈ। ਜਿੰਨੀ ਡੂੰਘਾਈ ਤੱਕ ਉਸ ਦੀ ਪਹੁੰਚ ਹੋਵੇਗੀ ਉਨੇ ਹੀ ਵਧੀਆ ਹੀਰੇ-ਮੋਤੀ ਉਸ ਨੂੰ ਪ੍ਰਾਪਤ ਹੋਣਗੇ।

ਰਿਸੀ ਲੋਕਾ ਦੇ ਦਿਲਾ ਵਿਚ ਕੋਈ ਚਲਾਕੀ ਨਹੀਂ ਹੁੰਦੀ। ਇਸ ਲਈ ਆਪੋ ਆਪਣੇ ਦਿਲਾ ਦੀ ਡੂੰਘਾਈ ਤੱਕ ਪਹੁੰਚ ਕੇ ਉਥੋਂ 'ਮੰਤਰ' ਲੈ ਆਵੋ। ਇਨ੍ਹਾਂ ਮੰਤਰਾਂ ਨਾਲ ਹੀ ਦੇਵਤੇ ਵਸ ਵਿਚ ਆਉਂਦੇ ਹਨ। ਕੋਰੇ ਸ਼ਬਦਾਂ ਦੀ ਕੋਈ ਮਹਿਮਾ ਨਹੀਂ। ਜੇ ਉਹ ਸ਼ਬਦ ਦਿਲ ਦੀ ਦ੍ਰਿੜ੍ਹਤਾ ਨੂੰ ਪ੍ਰਗਟ ਕਰ ਸਕੇ—"ਤੁਸੀਂ ਉਹੋ ਜਿਹੇ ਹੀ ਬਣਦੇ ਹੋ ਜਿਹੋ ਜਿਹੇ ਤੁਹਾਡੇ ਵਿਚਾਰ ਹੁੰਦੇ ਹਨ", "ਤੁਸੀਂ ਜੋ ਕਰਦੇ ਹੋ ਉਹੀ ਬਣਦੇ ਹੋ"—ਇਹ ਸੱਚੇ ਵਚਨ ਅਮਰ ਹਨ। ਚਿੰਤਨ, ਦ੍ਰਿੜ੍ਹ ਚਿੰਤਨ, ਸਥਿਰ ਚਿੰਤਨ—ਇਹ ਵਚਨ ਜਲਦੀ ਹੀ ਸਰਬ ਵਿਆਪਕ ਸੱਚ ਵਿਚ ਬਦਲ ਜਾਵੇਗਾ। 'ਇੰਦ੍ਰਨ' ਨਾਮੀ ਵਿਗਿ-ਆਨਕ ਸ਼ਕਤੀ ਨੂੰ ਮਧੂ ਚੰਦ ਰਿਸ਼ੀ ਉਪਰ ਕਹੇ ਸ਼ਕਤੀਸ਼ਾਲੀ ਮੰਤਰਾਂ ਨਾਲ ਸਥਾਪਿਤ

ਕਰਦੇ ਹਨ । ਇਹ ਮੰਤਰ ਕਵਿਤਾ ਰਾਹੀਂ ਪੇਸ਼ ਕੀਤੇ ਗਏ ਹਨ ।

ਰਿਗਵੇਦ ਵਿਚਲੇ ਰਿਸੀਆ ਦੀ ਕਵਿਤਾ ਦਾ ਅਧਿਅਨ ਕਰਦਿਆਂ ਸਾਡੇ ਦਿਲ ਵਿਚ ਸ਼ਹਿਦ ਘੁਲਦਾ ਹੈ । ਸਾਡੀ ਬੁਧੀ ਈਸ਼ਵਰ ਦੇ ਉੱਚੇ ਭਾਵਾ ਨਾਲ ਮਸਤ ਹੋ ਜਾਂਦੀ ਹੈ ।

## ਤੱਕੜੀ[1]

ਪਿਛਲੇ ਹਫਤੇ ਮਦਰਾਸ ਵਿਚ ਕੰਦਸਵਾਮੀ ਮੰਦਰ ਦੇ ਵਸੰਤ ਮੰਡਪ ਦੇ ਸਾਧੂ ਮਹਾਂਸੰਘ ਦੀ ਦੇਖ ਰੇਖ ਵਿਚ ਇਕ ਸਭਾ ਹੋਈ । ਸੁਣਿਆ ਹੈ ਕਿ ਇਸ ਸਭਾ ਵਿਚ ਸਵਾਮੀ ਅਦਭੁਤਾਂਦਰ ਨੇ ਇਕ ਵਧੀਆ ਭਾਸਣ ਦਿਤਾ ਸੀ ।

ਸਵਾਮੀ ਜੀ ਦੇ ਭਾਸਣ ਦਾ ਸੰਖੇਪ ਸਾਰ ਇਸ ਤਰ੍ਹਾਂ ਹੈ—ਧਰਮ ਦੇ ਵਿਸ਼ਿਆਂ ਉਪਰ ਸਾਡੇ ਬਜ਼ੁਰਗਾਂ ਨੇ ਮਹੱਤਵਪੂਰਣ ਵਿਵੇਚਨ ਕੀਤੇ ਹਨ । ਅਸੀਂ ਇਨ੍ਹਾਂ ਨੂੰ ਆਪਣੇ ਦਿਲਾਂ ਵਿਚ ਰਚਾ ਕੇ ਹੀ ਦੁਨੀਆ ਨੂੰ ਉਪਦੇਸ਼ ਦੇਣਾ ਹੈ । ਅਮਰੀਕਾ ਅਤੇ ਯੂਰਪ ਦੇ ਦੇਸ਼ਾਂ ਵਿਚ ਰਹਿਣ ਵਾਲੇ ਇਸ ਵਿਸੇ ਵਿਚ ਸਾਡੀ ਸਹਾਇਤਾ ਉਡੀਕ ਰਹੇ ਹਨ ।

ਧਰਮ ਸੰਬੰਧੀ ਗੱਲਾਂ ਤੋਂ ਸਾਡਾ ਭਾਵ ਪਰਮਾਰਥਕ ਸਚਿਆਈਆਂ ਹੈ । ਅਰਥਾਤ ਪੰਜ੍ਹ ਗਿਆਨ ਇੰਦਰੀਆਂ ਲਈ ਅਗਿਆਤ, ਸੁਧ ਬੁਧੀ ਰਾਹੀਂ ਜਾਣਨ ਵਾਲੀਆਂ ਅਲੌਕਿਕ ਸਚਿਆਈਆਂ । ਇਨ੍ਹਾਂ ਸਚਿਆਈਆਂ ਨੂੰ ਗਿਆਨ, ਭਗਤੀ ਅਤੇ ਯੋਗ ਰਾਹੀਂ ਹੀ ਸਮਝਿਆ ਜਾ ਸਕਦਾ ਹੈ । ਸਾਡੇ ਬਜ਼ੁਰਗਾ ਨੇ ਇਨ੍ਹਾਂ ਸਚਿਆਈਆਂ ਨੂੰ ਆਪਣੀ ਅਣਥੱਕ ਮਿਹਨਤ ਅਤੇ ਵੱਡੀ ਸਾਧਨਾਂ ਰਾਹੀਂ ਆਪਣੇ ਗ੍ਰੰਥਾਂ ਵਿਚ ਇਕੱਠਿਆਂ ਕੀਤਾ ਹੋਇਆ ਹੈ । ਇਸ ਅਮੁੱਲ ਬਖਸ਼ਿਸ ਨੂੰ ਅਸੀਂ ਬੜੇ ਧਿਆਨ ਨਾਲ ਵਰਤ ਕੇ, ਇਸ ਸੰਸਾਰ ਦੇ ਦੁੱਖ, ਦਰਦ ਅਤੇ ਗਿਆਨ ਆਦਿ ਨੂੰ ਦੂਰ ਕਰਨ ਲਈ ਦੋਹਾ ਹੱਥਾਂ ਨਾਲ ਇਸ ਦਾ ਦਾਨ ਦੇ ਕੇ ਇਸ ਸੰਸਾਰ ਦੀ ਉਨਤੀ ਵਿਚ ਆਪਣਾ ਯੋਗਦਾਨ ਦੇਣਾ ਹੈ ।

1. 'ਤੱਕੜੀ' ਸਿਰਲੇਖ ਹੇਠ ਲਿਖੇ ਇਕ ਨਿਬੰਧ ਦਾ ਇਕ ਹਿੱਸਾ ਇਥੇ ਪੇਸ਼ ਕੀਤਾ ਗਿਆ ਹੈ ।

ਤਿਰੂਵੱਕੁਵਰ ਨੇ ਕਿਹਾ ਹੈ :—

"ਤਾਮ ਇੰਬੁਰੂਵਦੁ ਉਲਗੁ ਇੰਬੁਰਕੰਡੁ
ਕਾਮੁਰੂਵਰ ਕਰਦ੍ਰਿੰਦਾਰ"

ਆਪਣੇ ਲਈ ਆਨੰਦ ਦੇਣ ਵਾਲੀ 'ਵਿਦਿਆ ਨਾਲ ਹੀ ਸੰਸਾਰ ਨੂੰ ਵੀ ਆਨੰਦਿਤ ਦੇਖ ਕੇ ਸਿਆਣੇ ਬੰਦੇ ਉਸ ਨੂੰ ਵੱਧ ਤੋਂ ਵੱਧ ਗ੍ਰਹਿਣ ਕਰਨ ਦੀ ਇੱਛਾ ਕਰਨਗੇ' ਸਵਾਮੀ ਅਦਭੁਤਾਦਰ ਦਾ ਵਿਚਾਰ ਵੀ ਇਹ ਹੀ ਹੈ। ਮੈਂ ਵੀ ਇਸ ਨੂੰ ਪੂਰੀ ਤਰ੍ਹਾਂ ਸਵੀਕਾਰਦਾ ਹਾਂ। ਪਰ ਅਸੀਂ ਸਿਰਫ਼ ਇਹ ਹੀ ਨਹੀਂ ਕਰਨਾ। ਦੁਨੀਆ ਲੌਕਿਕ ਗੱਲਾਂ ਲਈ ਸਾਡੀ ਉਡੀਕ ਕਰ ਰਹੀ ਹੈ। ਸਾਨੂੰ ਇਹ ਗੱਲ ਭੁੱਲ ਨਹੀਂ ਜਾਣੀ ਚਾਹੀਦੀ। ਇਹ ਨਹੀਂ ਸੋਚਣਾ ਚਾਹੀਦਾ ਕਿ ਸਾਡੇ ਵੱਡੇ ਵਡੇਰਿਆ ਨੇ ਸਿਰਫ ਪਰਮਾਰਥਕ ਵਿਸਿਆਂ ਵਿਚ ਹੀ ਅਦੁੱਤੀ ਕਿਸਮ ਦੀ ਉੱਨਤੀ ਕੀਤੀ ਸੀ। ਉਹ ਤਾ ਲੌਕਿਕ ਗਿਆਨ ਦੇ ਖੇਤਰ ਵਿਚ ਵੀ ਹੈਰਾਨੀਜਨਕ ਉੱਨਤੀ ਕਰ ਚੁਕੇ ਸਨ। ਮੇਰੇ ਇਕ ਮਿੱਤਰ ਨੂੰ ਵੱਖੋ ਵੱਖਰੇ ਦੇਸ਼ਾਂ, ਉਨ੍ਹਾਂ ਦੀ ਕਲਾ ਅਤੇ ਸਾਹਿਤ ਆਦਿ ਦਾ ਬਹੁਤ ਗਿਆਨ ਹੈ। ਉਸ ਦਾ ਵਿਚਾਰ ਹੈ ਕਿ ਸਾਡੇ ਦੇਸ ਦੀ ਸ਼ਿਲਪ ਕਲਾ ਯੂਰਪ ਦੀਆ ਪ੍ਰਸਿੱਧ ਸਿਲਾ ਮੂਰਤੀਆਂ ਨਾਲੋਂ ਕਈ ਗੁਣਾਂ ਵਧੇਰੇ ਚੰਗੀ ਹੈ। ਆਨੰਦ ਕੁਮਾਰ ਸਵਾਮੀ ਵਰਗੇ ਪ੍ਰਤਿਭਾਸਾਲੀ ਲੋਕ ਦੁਨੀਆ ਨੂੰ ਸਪੱਸਟੀਕਰਣ ਦੇਣ ਦੇ ਉਦੇਸ ਨਾਲ ਬੜੀ ਕੋਸਿਸ ਕਰ ਰਹੇ ਹਨ। ਪਰ ਇੱਥੇ ਤਮਿਲਨਾਡ ਵਿਚ ਰਹਿਣ ਵਾਲੇ ਲੋਕਾਂ ਵਿਚ ਕੋਈ ਵੀ ਬੰਦਾ ਇਸ ਸੱਚਾਈ ਨੂੰ ਸਮਝਣ ਵਾਲਾ ਨਜਰੀਂ ਨਹੀਂ ਆਉਂਦਾ। ਮੈਂ ਕਈ ਦੇਸਾ ਦੇ ਸੰਗੀਤਾ ਦਾ ਇਕ ਹੱਦ ਤਕ ਤੁਲਨਾਤਮਕ ਵਿਵੇਚਨ ਕੀਤਾ ਹੈ। ਮੇਰਾ ਨਤੀਜਾ ਤਾਂ ਇਹ ਹੀ ਹੈ ਕਿ ਸਾਡੇ ਪੁਰਾਣੇ ਸੰਗੀਤ ਸ਼ਾਸਤਰ ਦੀ ਬਰਾਬਰੀ ਕਰ ਸਕਣ ਵਾਲਾ ਸੰਗੀਤ ਇਸ ਦੁਨੀਆਂ ਵਿਚ ਕਿਧਰੇ ਨਹੀਂ ਹੈ। ਕਵਿਤਾ ਦੇ ਖੇਤਰ ਵਿਚ ਵੀ ਇਹੋ ਗੱਲ ਹੀ ਸੱਚ ਹੈ। ਹਿਸਾਬ, ਰਸਾਇਨ ਸਾਸਤਰ ਆਦਿ ਕਈ ਸਾਸ. ਵੀ ਪਹਿਲਾਂ ਪਹਿਲ ਸਾਡੇ ਦੇਸ ਵਿਚ ਹੀ ਵਿਕਸਿਤ ਹੋਏ।

ਹਾਂ—ਅਸੀਂ ਲੌਕਿਕ ਗਿਆਨ ਦੇ ਖੇਤਰ ਵਿਚ ਵੀ ਉੱਨਤੀ ਕਰਨੀ ਹੈ। ਅਸੀਂ ਜਿਨ੍ਹਾਂ ਸ਼ਾਸਤਰਾਂ ਤੋਂ ਅਨਜਾਣ ਹਾਂ ਉਨ੍ਹਾਂ ਨੂੰ ਦੂਸਰਿਆਂ ਤੋਂ ਸੰਕਲਿਤ ਕਰਨਾ ਹੈ। ਫਿਰ ਉਨ੍ਹਾਂ ਨੂੰ ਆਪਣੀ ਸਿਆਣਪ ਅਤੇ ਮਿਹਨਤ ਨਾਲ ਪਰਿਪੱਕ ਕਰ ਕੇ, ਮੁੜ ਦੁਨੀਆਂ ਨੂੰ ਦੇਣਾ ਹੈ। ਭੌਤਿਕ ਖੇਤਰ ਦੇ ਵਿਕਾਸ ਵਿਚ ਅਸੀਂ ਹੀ ਅਗੇ ਰਹਿਣ ਹੈ। ਸਿਰਫ਼ ਅਸੀਂ ਹੀ ਅਜਿਹਾ ਕਰ ਸਕਦੇ ਹਾਂ। ਉਮੀਦ ਹੈ ਕਿ ਬੰਬਈ ਕਾਂਗਰ ਦੀ ਇਕੱਤਰਤਾ ਵਿਚ ਜਿਹੜੇ ਵੱਖੋ ਵੱਖਰੇ ਰਾਜਾਂ ਤੋਂ ਪ੍ਰਤੀਨਿਧ ਆ ਰਹੇ ਹਨ ਉਨ੍ਹ ਵਿਚ ਇਸ ਵਾਰ ਕੁਝ ਇਸਤਰੀਆਂ ਵੀ ਹੋਣਗੀਆਂ। ਇਸ ਤਰ੍ਹਾਂ ਲੱਗਦਾ ਹੈ ਕਿ ਪ੍ਰਤੀਨਿਧੀਆਂ ਦੀ ਸਹਾਇਤਾ ਲਈ ਜਿਹੜਾ ਸੇਵਾ ਦਲ ਬਣਾਇਆ ਗਿਆ ਹੈ ਉ ... ਸੇਵਾ ਕਰਨ ਵਾਲੇ ਮਰਦਾਂ ਵਾਂਗ ਹੀ ਇਸਤਰੀ ਪ੍ਰਤੀਨਿਧੀਆਂ ਦੀ ਮਦਦ ਕਰ

ਲਈ ਇਸਤਰੀਆਂ ਵੀ ਲੱਗੀਆ ਹਨ । ਮੇਰੇ ਵਿਚਾਰ ਅਨੁਸਾਰ ਇਹ ਦੇਸ਼ ਦੀ ਭਲਾਈ ਵਲ ਹੀ ਇਸ਼ਾਰਾ ਕਰਦਾ ਹੈ।

ਹਾਏ ਉਏ ।...ਇਹ ਗੱਲ ਕਹਿਣੀ ਤਾਂ ਮੈਂ ਭੁੱਲ ਹੀ ਗਿਆ ਸੀ-ਯੁਵਾਨਸ਼ੀ-ਕਾਯ-ਚੀਨ ਦੇਸ ਦੇ ਲੋਕਤੰਤਰ ਦਾ ਨੇਤਾ, ਜਿਹੜੇ ਹੁਣ ਤਕ ਕੱਚੇ ਫਲ ਸਨ, ਪਕਦੇ ਜਾ ਰਹੇ ਹਨ । ਪੂਰਵ ਦੇ ਰਾਜਵੰਸਾਂ ਨੂੰ ਮਿਟਾਉਣ ਲਈ ਚੀਨੀ ਲੋਕਾਂ ਨੇ ਬੜੇ ਯਤਨ ਕਰਕੇ ਲੋਕ-ਤੰਤਰ ਕਾਇਮ ਕੀਤਾ ਸੀ । ਯੁਵਾਨਸ਼ੀ-ਕਾਯ ਕੋਲ ਫੌਜ ਦੀ ਤਾਕਤ ਹੋਣ ਕਰਕੇ ਇਨ੍ਹਾ ਲਈ ਉਸ ਲੋਕਤੰਤਰ ਦਾ ਮੁੱਖੀ ਬਣਨਾ ਅਸਾਨ ਹੋ ਗਿਆ ਸੀ । ਕੁਝ ਦਿਨ ਬੀਤ ਜਾਣ ਤੋਂ ਜਲਦੀ ਹੀ ਬਾਅਦ ਉਸ ਨੂੰ ਇਹ ਗਿਆਨ ਹੋ ਗਿਆ ਕਿ ਹੁਣ ਲੋਕਤੰਤਰ ਦੇ ਮੁਕਾਬਲੇ ਰਾਜਨੀਤਕ ਪ੍ਰਣਾਲੀ ਹੀ ਚੀਨ ਲਈ ਚੰਗੀ ਸਾਬਤ ਹੋ ਸਕਦੀ ਹੈ । ਦੁਨੀਆਂ ਨੇ ਸੋਚਿਆ ਇਸ ਨੂੰ ਆਪ ਰਾਜਾ ਬਣਨ ਦਾ ਭੂਤ ਸਵਾਰ ਹੋ ਗਿਆ ਹੈ । ਹੁਣ ਅਫਵਾਹ ਫੈਲ ਰਹੀ ਹੈ ਕਿ ਇਹ ਰਾਜ ਕੁਮਾਰ ਨਾਲ ਆਪਣੀ ਧੀ ਦਾ ਵਿਆਹ ਕਰਨਾ ਚਾਹੁੰਦਾ ਹੈ । ਇਸ ਲਈ ਆਪਣੇ ਦੇਸ਼ ਦੇ ਜੋਤਸ਼ੀਆਂ ਨੂੰ ਮੇਰੀ ਬੜੀ ਨਿਮਰਤਾ ਸਹਿਤ ਬੇਨਤੀ ਹੈ ਕਿ ਉਹ ਇਸ ਗੱਲ ਦਾ ਪਤਾ ਲਗਾਉਣ ਕਿ ਚੀਨ ਦਾ ਲੋਕਤੰਤਰ ਹੋਰ ਕਦੋਂ ਤਕ ਜੀਊਂਦਾ ਰਹੇਗਾ । ਉਸ ਦੀ ਜਨਮਪਤਰੀ ਦਾ ਵੇਰਵਾ ਲੋੜ ਹੋਵੇ ਤਾ ਮੈਂ ਦੇ ਦਿਆਂਗਾ ।

ਇਸ ਲੋਕਤੰਤਰ ਵਿਚ ਰਾਹੂ ਉੱਚੇ ਸਥਾਨ 'ਤੇ ਹੈ । ਦੂਸਰੀ ਥਾਵੇਂ ਸਨੀਚਰ ਹੈ । ਇਹ ਤਾਂ ਹਰ ਕੋਈ ਜਾਣਦਾ ਹੈ ਕਿ ਸਨੀਚਰ ਨਿਕੰਮਾ ਹੁੰਦਾ ਹੈ । ਹੋਰ ਸਾਰੇ ਗ੍ਰਹਿ ਟੇਢੀ ਮੇਢੀ ਚਾਲੇ ਤੁਰ ਰਹੇ ਹਨ । ਇਸ ਦਾ ਫੱਲ ਮੈਂ ਦੱਸ ਸਕਾਂਗਾ । ਪਰ ਮੈਨੂੰ ਜੋਤਸ਼-ਸ਼ਾਸਤਰ ਦੀਆ ਬਾਰਾ ਖੜੋਤਾਂ ਬਾਰੇ ਕੋਈ ਗਿਆਨ ਨਹੀਂ ।

ਚੇਂਯੂਰ ਤੋਂ ਇਕ ਬੁੱਢੇ ਦੇ ਵਿਆਹ ਬਾਰੇ ਸ੍ਰੀ ਮਾਦਵੱਯਾ ਨੇ ਜਿਹੜੀ ਚਿੱਠੀ ਲਿਖੀ ਸੀ ਉਹ ਕੁਝ ਦਿਨ ਪਹਿਲਾ ਸਵਦੇਸ਼ ਮਿਤਰਨ ਵਿਚ ਛਪੀ ਸੀ ।

ਬੁੱਢੇ ਦੀ ਉਮਰ ਸੱਤਰ ਸਾਲ ਹੈ । ਉਸ ਦੀ ਮਾ ਅਜੇ ਤਕ ਜੀਊਂਦੀ ਹੈ । ਉਸ ਦੀ ਦਾਦੀ ਦੀ ਉਮਰ ਤਾ ਅਠਾਨਵੇਂ ਸਾਲ ਹੈ । ਇਸ ਬੁੱਢੀ ਮਾਂ ਅਤੇ ਆਪਣੀ ਸੇਵਾ ਕਰਨ ਲਈ ਹੀ ਇਹ ਬੁੱਢਾ ਇਕ ਸੋਲ੍ਹਾਂ ਸਾਲ ਦੀ ਮੁਟਿਆਰ ਨਾਲ ਵਿਆਹ ਕਰਾਉਣ ਲੱਗਾ ਹੈ । ਲੱਗਦਾ ਹੈ ਕਿ ਇਸ ਬੁੱਢੇ ਕੋਲ ਇੱਕੀ ਹੋਰ ਕੁਆਰੀਆ ਕੁੜੀਆ ਦੀਆ ਕੁੰਡਲੀਆਂ ਆਈਆ ਹਨ । ਅਖੀਰ ਕੁੜੀ ਦਾ ਪਿਉ ਪੈਸੇ ਅਤੇ ਜੋਤਸ ਉਪਰ ਵਿਸਵਾਸ ਕਰ ਕੇ ਵਿਆਹ ਕਰਾਉਣ ਲਈ ਸਹਿਮਤ ਹੋ ਜਾਦਾ ਹੈ । ਉਹ ਰੱਬ ਉਪਰ ਵਿਸਵਾਸ ਕਰਨ ਵਾਲਾ ਨਜਰ ਨਹੀਂ ਆਉਂਦਾ ।

ਕੀ ਊਠ ਦਾ ਕੋਈ ਇਕ ਹੀ ਅੰਗ ਟੇਢਾ ਹੈ ? ਤਮਿਲਨਾਡ ਨੂੰ ਕਿਸੇ ਇਕ ਹੀ ਗੱਲ ਉਪਰ ਦੁੱਖ ਹੈ ਕੀ ?

